**NANAK DUKHIYA SAB SANSAR**

*by*

***OSHO***



ਐਡੀਸ਼ਨ ਲਾਹੌਰ ਬੁੱਕ ਸ਼ਾਪ ਵੱਲੋਂ : 2007
ਦੂਜੀ ਵਾਰ : 2012

ਮੁੱਲ : 250/— ਰੁਪੈ

ਪ੍ਰਕਾਸ਼ਕ : ਲਾਹੌਰ ਬੁੱਕ ਸ਼ਾਪ,
2–ਲਾਜਪਤ ਰਾਏ, ਮਾਰਕਿਟ
ਨੇੜੇ ਸੁਸਾਇਟੀ ਸਿਨੇਮਾ, ਲੁਧਿਆਣਾ
**Ph.: 0161-2740738, 6540738**
FAX - 91-161-2740738
email :- lahorebookshop40@rediffmail.com

ਛਾਪਕ : ਆਰ. ਕੇ. ਆਫਸੈੱਟ, ਦਿੱਲੀ

# ਤਤਕਰਾ

1

# ਨਾਨਕ ਦੁਖੀਆ ਸਭ ਸੰਸਾਰ

ਮੈਂ ਜੇ ਦੁਖੀ ਹਾਂ ਤਾਂ ਸਾਰੀ ਦੁਨੀਆ ਜ਼ਿੰਮੇਵਾਰ ਹੈ, ਅਜਿਹਾ ਹੀ ਮਨ ਮੰਨਣ ਨੂੰ ਕਰਦਾ ਹੈ, ਲੇਕਿਨ ਜਦ ਮੇਰੇ ਦੁੱਖ ਵਿੱਚ ਸਾਰੀ ਦੁਨੀਆ ਜ਼ਿੰਮੇਵਾਰ ਹੈ ਤਾਂ ਇਹ ਕਿਵੇਂ ਹੋ ਸਕਦਾ ਹੈ ਕਿ ਸਾਰੀ ਦੁਨੀਆ ਦੇ ਦੁੱਖ ਵਿੱਚ ਮੈਂ ਜ਼ਿੰਮੇਵਾਰ ਨਾ ਰਹਾਂ ? ਇਹ ਤਾਂ ਇਕ ਹੀ ਸਿੱਕੇ ਦੇ ਦੋ ਪਹਿਲੂ ਹਨ। ਜੇ ਇਸ ਕਮਰੇ ਵਿੱਚ ਬੈਠੇ ਹੋਏ ਸਾਰੇ ਲੋਕ ਮੇਰੇ ਦੁੱਖ ਵਿੱਚ ਜ਼ਿੰਮੇਵਾਰ ਹਨ ਤਾਂ ਇਹ ਕਿਵੇਂ ਸੰਭਵ ਹੈ ਕਿ ਮੈਂ ਉਹਨਾਂ ਦੇ ਦੁੱਖ ਵਿੱਚ ਜ਼ਿੰਮੇਵਾਰ ਨਾ ਹੋ ਜਾਵਾਂ ? ਕਿਉਂਕਿ, ਜਦ ਤੁਸੀਂ ਸੋਚੋਗੇ, ਤੁਸੀਂ ਜਿਸ ਕਮਰੇ ਦੀ ਬਾਬਤ ਸੋਚੋਗੇ, ਉਸ ਵਿਚ ਮੈਂ ਵੀ ਹਾਂ। ਮੈਂ ਜਿਸ ਦੁਨੀਆ ਦੇ ਸੰਬੰਧ ਵਿੱਚ ਸੋਚਾਂਗਾ, ਤੁਸੀਂ ਵੀ ਉਸ ਦੁਨੀਆ ਵਿੱਚ ਹੋ। ਆਮ ਤੌਰ 'ਤੇ ਸਾਡਾ ਮਨ ਇਹ ਮੰਨਣ ਨੂੰ ਕਰਦਾ ਹੈ ਕਿ ਮੈਂ ਜੇ ਦੁਖੀ ਹਾਂ ਤਾਂ ਸਾਰੀ ਦੁਨੀਆ ਜ਼ਿੰਮੇਵਾਰ ਹੈ। ਲੇਕਿਨ ਇਸ ਦਾ ਦੂਜਾ ਪਹਿਲੂ ਇਹ ਹੈ ਕਿ ਤਦ ਦੁਨੀਆ ਦੇ ਦੁੱਖ ਵਿੱਚ ਮੈਂ ਵੀ ਜ਼ਿੰਮੇਵਾਰ ਹਾਂ, ਕਿਉਂਕਿ ਇਥੇ ਸਾਡਾ ਜੋ ਜੀਵਨ ਹੈ, ਉਹ ਅਲੱਗ-ਅਲੱਗ ਨਹੀਂ ਹੈ।

ਜੀਵਨ ਇਕੱਠਾ ਹੈ ਅਤੇ ਇੰਨਾ ਇਕੱਠਾ ਹੈ ਕਿ ਸਿਰਫ਼ ਸਾਡੀ ਸਮਝ ਦੀ ਕਮੀ ਹੈ ਕਿ ਸਾਨੂੰ ਉਸ ਦਾ ਇਕੱਠਾਪਣ ਪੂਰਾ ਦਿਖਾਈ ਨਹੀਂ ਪੈਂਦਾ। ਇਸ ਕਮਰੇ ਵਿੱਚ ਅਸੀਂ ਇੰਨੇ ਲੋਕ ਬੈਠੇ ਹਾਂ। ਇਸ ਕਮਰੇ ਵਿੱਚ ਜੇ ਇਕ ਵੀ ਆਦਮੀ ਦੁਖੀ ਹੈ ਤਾਂ ਇਸ ਕਮਰੇ ਦੀ ਹਵਾ, ਇਸ ਕਮਰੇ ਦਾ ਵਾਤਾਵਰਣ ਉਹ ਦੁੱਖ ਦੀਆਂ ਤਰੰਗਾਂ ਨਾਲ ਭਰ ਦੇਵੇਗਾ ਅਤੇ ਇਸ ਕਮਰੇ ਵਿੱਚ ਆਣ ਵਾਲੇ ਵਿਅਕਤੀ ਨੂੰ ਪਤਾ ਵੀ ਨਹੀਂ ਲੱਗੇਗਾ ਕਿ ਉਹ ਦੁੱਖ ਦੇ ਮਾਹੌਲ ਵਿਚ ਦਾਖ਼ਲ ਹੋ ਗਿਆ ਹੈ। ਅਸੀਂ ਸਾਰੇ ਇਕ-ਦੂਜੇ ਨੂੰ ਛੋਹ ਰਹੇ ਹਾਂ। ਛੋਹ ਰਹੇ ਹਾਂ, ਇਹ ਕਹਿਣਾ ਵੀ ਗ਼ਲਤ ਹੈ, ਅਸੀਂ ਸਾਰੇ ਇਕ-ਦੂਜੇ ਨਾਲ ਜੁੜੇ ਹੀ ਹੋਏ ਹਾਂ। ਅਸੀਂ ਇੰਨੇ ਜ਼ਿਆਦਾ ਜੁੜੇ ਹੋਏ ਹਾਂ ਜਿਸ ਦਾ ਹਿਸਾਬ ਲਾਉਣਾ ਮੁਸ਼ਕਲ ਹੈ। ਸਾਡੀ ਹਾਲਤ ਅਜੇਹੀ ਹੈ ਜਿਵੇਂ ਇਕ ਬਿਰਛ ਦੇ ਪੱਤੇ ਨੂੰ ਹੋਸ਼ ਆ ਜਾਵੇ ਤੇ ਉਹ ਸੋਚੇ ਤਾਂ ਉਸ ਨੂੰ ਅਜਿਹਾ ਸਮਝ ਵਿੱਚ ਆਵੇ ਕਿ ਉਹ ਜੋ ਗੁਆਂਢ ਦਾ ਪੱਤਾ ਹੈ ਉਹ ਅਲੱਗ ਹੈ, ਮੈਂ ਅਲੱਗ ਹਾਂ, ਜਦਕਿ ਉਹ ਇਕ ਹੀ ਟਹਿਣੀ 'ਤੇ ਲੱਗੇ ਦੋ ਪੱਤੇ ਹਨ ਅਤੇ ਉਹਨਾਂ 'ਚੋਂ ਇਕ ਵੀ ਪਤਾ ਬੀਮਾਰ ਨਹੀਂ ਹੋ ਸਕਦਾ—ਸਾਰੇ ਪੱਤਿਆਂ ਨੂੰ ਬਿਨਾਂ ਬੀਮਾਰ ਕੀਤਿਆਂ। ਸਭ ਜੁੜੇ ਹਨ।

ਇਕ ਦੀਆਂ ਲਹਿਰਾਂ ਦੂਜੇ ਤਕ ਪਹੁੰਚਦੀਆਂ ਰਹਿਣਗੀਆਂ। ਅਸੀਂ ਕਹਿ ਸਕਦੇ ਹਾਂ ਕਿ ਇਕ ਬਿਰਛ ਦੇ ਸਾਰੇ ਪੱਤੇ ਜੁੜੇ ਹਨ, ਪਰ ਲਾਗਲਾ ਬਿਰਛ ਤਾਂ ਅਲੱਗ ਹੈ। ਲੇਕਿਨ, ਹੇਠਾਂ ਜ਼ਮੀਨ ਨੇ ਦੋਨਾਂ ਨੂੰ ਜੋੜਿਆ ਹੋਇਆ ਹੈ ਅਤੇ ਜਿਸ ਜ਼ਮੀਨ ਨਾਲ ਇਕ

ਬਿਰਛ ਦੀਆਂ ਜੜ੍ਹਾਂ ਬੱਝੀਆਂ ਹਨ, ਉਸੇ ਨਾਲ ਦੂਜੇ ਦੀਆਂ ਵੀ ਬੱਝੀਆਂ ਹਨ। ਇਹ ਅਸੰਭਵ ਹੈ ਕਿ ਇਕ ਬਿਰਛ ਬੀਮਾਰ ਹੋਵੇ ਤੇ ਦੂਜਾ ਨਰੋਆ ਰਹਿ ਜਾਵੇ, ਕਿਉਂਕਿ ਦੋਵੇਂ ਇਕ ਹੀ ਜ਼ਮੀਨ ਨਾਲ ਜੁੜੇ ਹੋਏ ਹਨ, ਇਕ ਹੀ ਹਵਾਵਾਂ ਨਾਲ ਜੁੜੇ ਹੋਏ ਹਨ। ਤਦ ਅਸੀਂ ਇਹ ਕਹਿ ਸਕਦੇ ਹਾਂ ਕਿ ਇਸ ਪ੍ਰਿਥਵੀ 'ਤੇ ਜੋ ਬਿਰਛ ਹਨ, ਹੋ ਸਕਦਾ ਹੈ ਉਹ ਆਪਸ ਵਿੱਚ ਜੁੜੇ ਹੋਏ ਹੋਣ, ਲੇਕਿਨ ਹੋਰ ਵੀ ਪ੍ਰਿਥਵੀਆਂ ਹੋਣਗੀਆਂ, ਕਿਤੇ ਉਹਨਾਂ ਉੱਤੇ ਵੀ ਬਿਰਛ ਹੋਣਗੇ। ਅਸਲੀਅਤ ਇੰਨੀ-ਕੁ ਹੀ ਹੈ ਕਿ ਸਾਨੂੰ ਦਿਖਾਈ ਨਹੀਂ ਪੈਂਦਾ ਕਿ ਜੋੜ ਹਰ ਪਾਸੇ ਫੈਲਿਆ ਹੋਇਆ ਹੈ।

ਅਸਲ ਵਿੱਚ ਦੂਰ, ਅੰਤਹੀਣ ਸੀਮਾਵਾਂ 'ਤੇ ਵੀ ਜੋ ਤਾਰੇ ਹੋਣਗੇ, ਉਹ ਵੀ ਕਿਸੇ ਨਾ ਕਿਸੇ ਤਰ੍ਹਾਂ ਮੈਥੋਂ ਪ੍ਰਭਾਵਤ ਹੋਣਗੇ, ਅਤੇ ਮੈਂ ਉਹਨਾਂ ਤੋਂ ਪ੍ਰਭਾਵਤ ਹੋਵਾਂਗਾ। ਯਾਨੀ ਜਿਨ੍ਹਾਂ ਤਾਰਿਆਂ ਦਾ ਸਾਨੂੰ ਕੋਈ ਪਤਾ ਵੀ ਨਹੀਂ ਹੈ ਤੇ ਜਿਨ੍ਹਾਂ ਤਾਰਿਆਂ ਨੂੰ ਮੇਰਾ ਤਾਂ ਕੋਈ ਪਤਾ ਹੀ ਨਹੀਂ ਹੋਣਾ (ਲੇਕਿਨ ਪਤਾ ਹੋਣਾ ਹੀ ਜ਼ਰੂਰੀ ਨਹੀਂ ਹੈ) ਸਭ ਇਕ-ਦੂਜੇ ਨਾਲ ਜੁੜੇ ਹੋਏ ਹਨ। ਇਕ ਸਮੁੰਦਰ ਦੇ ਕੰਢੇ ਜੋ ਲਹਿਰਾਂ ਆ ਕੇ ਟਕਰਾ ਗਈਆਂ ਹਨ ਉਸ ਨੂੰ ਹਜ਼ਾਰਾਂ ਲਹਿਰਾਂ ਨੇ ਆ ਕੇ ਪ੍ਰਭਾਵਤ ਕੀਤਾ ਹੈ, ਜਿਸਦਾ ਉਸ ਨੂੰ ਕੋਈ ਪਤਾ ਵੀ ਨਹੀਂ ਹੈ; ਜੋ ਪਤਾ ਨਹੀਂ ਕਿੰਨੇ ਹਜ਼ਾਰ ਮੀਲ ਦੂਰ ਇਕ ਲਹਿਰ ਉਠੀ ਹੋਵੇਗੀ। ਹੁਣ ਉਸ ਲਹਿਰ ਦੇ ਸੰਦਰਭ ਵਿਚ ਸਾਰੀਆਂ ਲਹਿਰਾਂ ਪ੍ਰਭਾਵਤ ਹੋਣਗੀਆਂ।

ਅਜੇ ਇਹ ਜਾਣ ਕੇ ਵੀ ਅਸੀਂ ਹੈਰਾਨ ਹੋਵਾਂਗੇ ਕਿ ਲਹਿਰ ਜਿਹੀ ਚੀਜ਼ ਆਮ ਤੌਰ 'ਤੇ ਸਾਨੂੰ ਆਉਂਦੀ ਹੋਈ ਦਿਖਾਈ ਪੈਂਦੀ ਹੈ, ਅਸਲ ਵਿੱਚ ਕੋਈ ਲਹਿਰ ਆਉਂਦੀ ਨਹੀਂ। ਲਹਿਰ ਤਾਂ ਆਪਣੀ ਜਗ੍ਹਾ ਤੋਂ ਉਠਦੀ ਹੈ, ਲੇਕਿਨ ਉਸ ਦੇ ਉਠਣ ਦੀ ਵਜ੍ਹਾ ਨਾਲ ਬਗਲ ਵਿਚ ਟੋਇਆ ਬਣ ਜਾਂਦਾ ਹੈ। ਇਸੇ ਤਰ੍ਹਾਂ ਦੂਜੀ ਲਹਿਰ ਆਪਣੀ ਜਗ੍ਹਾ ਉਠਦੀ ਹੈ। ਕੋਈ ਲਹਿਰ ਆਉਂਦੀ ਨਹੀਂ ਹੈ; ਸਭ ਲਹਿਰਾਂ ਆਪਣੀ ਜਗ੍ਹਾ ਉਠਦੀਆਂ ਅਤੇ ਗਿਰਦੀਆਂ ਹਨ। 'ਲਹਿਰ ਆਉਣਾ' ਬਿਲਕੁਲ ਹੀ ਭਰਮਾਊ ਗੱਲ ਹੈ; ਲੇਕਿਨ ਉਹ ਜੋ ਛਾ ਜਾਂਦੀ ਹੈ, ਕੰਪਲੀਟ ਹੋ ਜਾਂਦੀ ਹੈ।

ਇਕ ਲਹਿਰ ਉਠੇਗੀ ਤਾਂ ਉਸ ਦਾ ਨਤੀਜਾ ਪੂਰੇ ਅੰਤਹੀਣ ਸਾਗਰ ਦੀ ਛਾਤੀ 'ਤੇ ਪੈਣ ਵਾਲਾ ਹੈ, ਅਤੇ ਉਹ ਜੋ ਇਕ ਲਹਿਰ ਉਠੀ ਹੈ ਉਸ ਨਾਲ ਰੇਤ 'ਤੇ ਵੀ ਫ਼ਰਕ ਪਏਗਾ, ਹਵਾਵਾਂ 'ਤੇ ਵੀ ਫ਼ਰਕ ਪਏਗਾ। ਸਭ ਕੁਝ ਬਦਲ ਜਾਏਗਾ। ਇਹ ਦੁਨੀਆ ਐਨ ਇਸੇ ਤਰ੍ਹਾਂ ਦੀ ਹੀ ਨਾ ਹੁੰਦੀ, ਜੇ ਉਹ ਲਹਿਰ ਨਾ ਉਠੀ ਹੁੰਦੀ। ਇਸ ਦੁਨੀਆ ਵਿੱਚ ਬੁਨਿਆਦੀ ਫ਼ਰਕ ਹੁੰਦਾ ਹੈ। ਅਸੀਂ ਇਕ ਆਦਮੀ ਨੂੰ ਹਟਾ ਲਈਏ ਦੁਨੀਆ ਤੋਂ ਸਾਰੀ ਦੁਨੀਆ ਦੂਜੀ ਹੋਵੇਗੀ। ਆਦਮੀ ਤਾਂ ਬਹੁਤ ਵੱਡੀ ਚੀਜ਼ ਹੈ, ਕਈ ਦਫ਼ਾ ਤਾਂ ਬਹੁਤ ਛੋਟੀਆਂ-ਛੋਟੀਆਂ ਘਟਨਾਵਾਂ ਸਾਰੇ ਵਿਸ਼ਵ ਨੂੰ ਪ੍ਰਭਾਵਤ ਕਰ ਦਿੰਦੀਆਂ ਹਨ।

ਨੇਪੋਲਿਯਨ ਜ਼ਿੰਦਗੀ-ਭਰ ਬਿੱਲੀ ਤੋਂ ਡਰਦਾ ਰਿਹਾ। ਛੇ ਮਹੀਨੇ ਦਾ ਸੀ ਕਿ ਇਕ ਬਿੱਲੀ ਉਸ ਦੀ ਛਾਤੀ 'ਤੇ ਸਵਾਰ ਹੋ ਗਈ। ਨੌਕਰਾਣੀ ਬਾਹਰ ਗਈ ਹੋਈ ਸੀ। ਉਹ ਭੱਜੀ ਹੋਈ ਆਈ। ਬਿੱਲੀ ਉਸ ਨੇ ਲਾਹ ਦਿੱਤੀ। ਪਰ ਉਸ ਛੇ ਮਹੀਨੇ ਦੇ ਬੱਚੇ ਉੱਤੇ ਅਸਰ ਹੋ ਗਿਆ ਬਿੱਲੀ ਦਾ। ਉਹ ਬਾਅਦ ਦੀ ਜ਼ਿੰਦਗੀ ਵਿੱਚ ਸ਼ੇਰ ਨਾਲ ਲੜ ਸਕਦਾ

ਸੀ, ਪਰ ਬਿੱਲੀ ਨੂੰ ਦੇਖ ਕੇ ਕੰਬ ਜਾਂਦਾ ਸੀ। ਜਿਸ ਯੁੱਧ ਵਿੱਚ ਉਹ ਨੇਲਸਨ ਤੋਂ ਹਾਰਿਆ, ਉਸ ਵਿੱਚ ਨੇਲਸਨ ਸੱਤਰ ਬਿੱਲੀਆਂ ਆਪਣੀ ਫ਼ੌਜ ਦੇ ਸਾਹਮਣੇ ਬੰਨ੍ਹ ਕੇ ਲੈ ਗਿਆ ਸੀ, ਕਿਉਂਕਿ ਉਸ ਨੂੰ ਇਹ ਪਤਾ ਲੱਗ ਗਿਆ ਸੀ ਕਿ ਨੇਪੋਲਿਯਨ ਬਿੱਲੀਆਂ ਤੋਂ ਡਰਦਾ ਹੈ।

ਮਨੋਵਿਗਿਆਨੀ ਕਹਿੰਦੇ ਹਨ ਕਿ ਨੇਲਸਨ ਨਹੀਂ ਜਿੱਤਿਆ, ਬਿੱਲੀਆਂ ਜਿੱਤੀਆਂ। ਜੇ ਕਿਤੇ ਛੇ ਮਹੀਨੇ ਦੀ ਉਮਰ ਵਿੱਚ ਨੇਪੋਲਿਯਨ ਦੀ ਛਾਤੀ 'ਤੇ ਇਕ ਬਿੱਲੀ ਅਸਵਾਰ ਨਾ ਹੋਈ ਹੁੰਦੀ ਤਾਂ ਦੁਨੀਆ ਦਾ ਇਤਿਹਾਸ ਪੂਰਾ ਦੂਜਾ ਹੋਣਾ ਸੀ; ਪਰ ਨੇਪੋਲਿਯਨ ਹਾਰਿਆ ਤਾਂ ਇਤਿਹਾਸ ਬਿਲਕੁਲ ਹੋਰ ਹੋ ਗਿਆ।

ਇਸ ਘਟਨਾ ਦੀ ਗਹਿਰਾਈ ਵਿਚ ਜਾਈਏ ਤਾਂ ਪਤਾ ਲੱਗੇਗਾ ਕਿ ਬਿੱਲੀ ਦਾ ਇਕ ਬੱਚਾ ਜੋ ਉਸ ਦੀ ਛਾਤੀ 'ਤੇ ਚੜ੍ਹ ਗਿਆ ਸੀ, ਉਹ ਸਾਰੀ ਦੁਨੀਆ ਦੇ ਇਤਿਹਾਸ ਨੂੰ ਪ੍ਰਭਾਵਤ ਕਰਨ ਵਾਲਾ ਬੱਚਾ (ਬਿੱਲੀ ਦਾ) ਹੈ; ਉਹ ਸਧਾਰਨ ਨਹੀਂ, ਇਤਿਹਾਸਕ ਬੱਚਾ ਹੈ। ਯਾਨੀ ਤਦ ਹੋ ਸਕਦਾ ਕਿ ਭਾਰਤ ਅੰਗਰੇਜ਼ਾਂ ਦਾ ਕਦੇ ਗ਼ੁਲਾਮ ਨਾ ਹੁੰਦਾ, ਜੇ ਉਹ ਬਿੱਲੀ ਦਾ ਬੱਚਾ ਨੇਪੋਲਿਯਨ ਦੀ ਛਾਤੀ 'ਤੇ ਨਾ ਚੜ੍ਹਿਆ ਹੁੰਦਾ। ਤਦ ਹੋ ਸਕਦਾ ਸੀ ਕਿ ਅੰਗਰੇਜ਼ ਦਾ ਸਾਮਰਾਜ ਕਦੇ ਪੈਦਾ ਹੀ ਨਾ ਹੋਇਆ ਹੁੰਦਾ, ਕਿਉਂਕਿ ਉਹ ਤਾਂ ਨੇਲਸਨ ਦੀ ਲੜਾਈ ਵਿੱਚ ਤੈਅ ਹੋਇਆ ਕਿ ਸਾਮਰਾਜ ਜਗਤ ਉੱਤੇ ਕਿਸ ਦਾ ਹੋਵੇਗਾ—ਫ਼ਰਾਂਸ ਦਾ ਹੋਵੇਗਾ ਕਿ ਇੰਗਲੈਂਡ ਦਾ ਹੋਵੇਗਾ। ਹਾਲਾਂਕਿ ਉਸ ਬਿੱਲੀ ਦੇ ਬੱਚੇ ਨੂੰ ਕੀ ਮਤਲਬ ਦੁਨੀਆ ਦੇ ਇਤਿਹਾਸ ਨਾਲ ? ਉਹ ਤਾਂ ਉਂਜ ਹੀ ਲੰਘ ਰਿਹਾ ਸੀ ਤੇ ਇਕ ਬੱਚੇ 'ਤੇ ਸਵਾਰ ਹੋ ਗਿਆ ਸੀ। ਉਸ ਨੇ ਕੀ ਲੈਣਾ-ਦੇਣਾ ਸੀ ਇਤਿਹਾਸ ਤੋਂ ?

ਮੈਂ ਸਿਰਫ਼ ਮਿਸਾਲ ਦੇ ਲਈ ਕਹਿ ਰਿਹਾ ਹਾਂ ਕਿ ਜ਼ਿੰਦਗੀ ਇੰਨੀ ਸੰਬੰਧਤ ਹੈ ਕਿ ਉਹ ਜਿਸ ਨੂੰ ਅਸੀਂ ਬਹੁਤ ਨਿਗੂਣਾ ਕਹਿੰਦੇ ਹਾਂ, ਉਸ ਨੂੰ ਵੀ ਨਿਗੂਣਾ ਨਹੀਂ ਕਹਿਣਾ ਚਾਹੀਦਾ। ਅਸੀਂ ਸਿਰਫ਼ ਇਸ ਲਈ ਨਿਗੂਣਾ ਕਹਿ ਪਾਂਦੇ ਹਾਂ ਕਿ ਵਿਰਾਟ ਸੰਦਰਭ ਵਿੱਚ ਉਸ ਦੇ ਕੀ-ਕੀ ਨਤੀਜੇ ਹੋਣਗੇ, ਇਹ ਸਾਨੂੰ ਕੁਝ ਵੀ ਪਤਾ ਨਹੀਂ ਹੈ। ਅਸੀਂ ਸਭ ਜੁੜੇ ਹਾਂ। ਉਹ ਜੋ ਜਿਉਂਦਾ ਹੈ, ਜੁੜਿਆ ਹੈ, ਉਹ ਜੋ ਨਹੀਂ ਜਿਉਂਦਾ ਹੈ, ਉਹ ਵੀ ਜੁੜਿਆ ਹੈ। ਯਾਨੀ ਸਾਡੇ ਸੁੱਖ ਤੇ ਦੁੱਖ ਵਿੱਚ ਸਾਡੇ ਜਿਉਂਦੇ ਲੋਕਾਂ ਦਾ ਹੀ ਹੱਥ ਨਹੀਂ ਹੈ; ਜੋ ਹੁਣ ਨਹੀਂ ਹਨ ਜਗਤ ਵਿੱਚ ਉਹਨਾਂ ਦਾ ਵੀ ਹੱਥ ਹੈ ਸਾਡੇ ਸੁੱਖ-ਦੁੱਖ ਵਿੱਚ। ਅਸੀਂ ਹੋਰ ਗਹਿਰੇ ਦੇਖੀਏ ਤਾਂ ਜਿਹੜੇ ਅਜੇ ਪੈਦਾ ਨਹੀਂ ਹੋਏ ਹਨ, ਉਹਨਾਂ ਦਾ ਵੀ ਹੱਥ ਹੈ।

ਅਣਜਨਮੇ ਲੋਕਾਂ ਦੇ ਪ੍ਰਭਾਵ ਨੂੰ ਸਮਝਣਾ ਜ਼ਰਾ ਮੁਸ਼ਕਲ ਪੈਂਦਾ ਹੈ, ਕਿਉਂਕਿ ਸਾਨੂੰ ਤਾਂ ਇਹੀ ਦੇਖਣਾ ਮੁਸ਼ਕਲ ਪੈਂਦਾ ਹੈ ਕਿ ਵੀਅਤਨਾਮ ਵਿੱਚ ਕਿਸੇ ਆਦਮੀ ਦੀ ਹੱਤਿਆ ਹੋ ਗਈ ਹੈ ਤਾਂ ਉਸ ਨਾਲ ਮੇਰਾ ਕੀ ਸੰਬੰਧ ਹੈ ? ਦਰਅਸਲ ਮੈਂ ਵੀ ਉਸ ਦੁਨੀਆ ਨੂੰ ਬਣਾਉਣ ਵਿੱਚ ਜ਼ਿੰਮੇਵਾਰ ਹਾਂ, ਜਿਸ ਵਿਚ ਵੀਅਤਨਾਮ ਜਿਹੀ ਘਟਨਾ ਵਾਪਰ ਸਕਦੀ ਹੈ। ਮੈਂ ਵੀ ਉਸੇ ਦੁਨੀਆ ਨੂੰ ਬਣਾ ਰਿਹਾ ਹਾਂ, ਜਿਸ ਵਿਚ ਅਹਿਮਦਾਬਾਦ ਦਾ ਦੰਗਾ ਹੋ ਸਕਦਾ ਹੈ, ਬੇਸ਼ੱਕ ਮੈਂ ਅਹਿਮਦਾਬਾਦ ਵਿੱਚ ਨਹੀਂ ਰਹਿੰਦਾ। ਜਿਸ ਦੁਨੀਆ ਵਿੱਚ ਮੈਂ ਰਹਿੰਦਾ ਹਾਂ, ਉਸੇ ਵਿੱਚ ਅਹਿਮਦਾਬਾਦ ਵੀ ਸੰਭਵ ਹੋਇਆ ਹੈ। ਤਾਂ ਜਾਣੇ-

ਅਣਜਾਣੇ ਮੈਂ ਵੀ ਜੁੜਿਆ ਹੋਇਆ ਹਾਂ, ਅਪਰਾਧੀ ਮੈਂ ਵੀ ਹਾਂ। 'ਜੇਕਰ ਜ਼ਿੰਦਗੀ ਵਿੱਚ ਕਿਤੇ ਫੁੱਲ ਖਿੜਦਾ ਹੈ ਤਾਂ ਉਸ ਦੀ ਖ਼ੁਸ਼ੀ ਦਾ ਭਾਈਵਾਲ ਮੈਂ ਵੀ ਹਾਂ।' ਜਦ ਤਕ ਇਸ ਤਰ੍ਹਾਂ ਇਕ-ਇਕ ਵਿਅਕਤੀ ਆਪਣੀ ਪੂਰੀ ਜ਼ਿੰਮੇਵਾਰੀ ਦਾ ਅਨੁਭਵ ਨਾ ਕਰੇ, ਤਦ ਤਕ ਦੂਜੀ ਦੁਨੀਆ ਨਹੀਂ ਬਣਾਈ ਜਾ ਸਕਦੀ, ਕਿਉਂਕਿ ਜਦ ਤਕ ਮੈਂ ਅਜਿਹਾ ਮਹਿਸੂਸ ਨਾ ਕਰਾਂ ਕਿ ਵੀਅਤਨਾਮ ਵਿੱਚ ਜੋ ਹੱਤਿਆ ਹੋ ਰਹੀ ਹੈ, ਉਸ ਦਾ ਮੈਂ ਜ਼ਿੰਮੇਵਾਰ ਹਾਂ, ਤਦ ਮੈਨੂੰ ਬਦਲਣਾ ਹੀ ਪਏਗਾ ਆਪਣੇ-ਆਪ ਨੂੰ।

ਲੇਕਿਨ ਮੈਂ ਕੀ ਕਹਿੰਦਾ ਹਾਂ ? ਮੈਂ ਕਹਿੰਦਾ ਹਾਂ—ਅਮਰੀਕਾ ਦੇ ਲੋਕ ਜ਼ਿੰਮੇਵਾਰ ਹਨ, ਫਲਾਣਾ ਪ੍ਰੈਜ਼ੀਡੈਂਟ ਜ਼ਿੰਮੇਵਾਰ ਹੈ, ਫਲਾਣੀ ਪਾਰਟੀ ਜ਼ਿੰਮੇਵਾਰ ਹੈ, ਮੈਂ ਬਚ ਗਿਆ, ਮੇਰੀ ਗੱਲ ਖ਼ਤਮ ਹੋ ਗਈ। ਜੇ ਹਿੰਦੁਸਤਾਨ ਵਿੱਚ ਗ਼ਰੀਬ ਹਨ ਤਾਂ ਮੈਂ ਕਹਾਂਗਾ—ਪੈਸੇ ਵਾਲੇ ਲੋਕ ਜ਼ਿੰਮੇਵਾਰ ਹਨ, ਉਸ ਵਿੱਚ ਮੈਂ ਕੀ ਕਰ ਸਕਦਾ ਹਾਂ ? ਬਿਰਲਾ ਜ਼ਿੰਮੇਵਾਰ ਹੈ, ਫਲਾਣਾ ਜ਼ਿੰਮੇਵਾਰ ਹੈ; ਗੱਲ ਖ਼ਤਮ ਹੋ ਗਈ।

ਮੈਂ ਖ਼ੁਦ ਨੂੰ ਜ਼ਿੰਮੇਵਾਰ ਮੰਨਾਂ ਤਾਂ ਮੈਨੂੰ ਕ੍ਰਾਂਤੀ 'ਚੋਂ ਗੁਜ਼ਰਨਾ ਪਏਗਾ ਇਸੇ ਵੇਲੇ, ਕਿਉਂਕਿ ਤਦ ਮੈਨੂੰ ਦੇਖਣਾ ਪਏਗਾ ਕਿ ਕੀ ਮੇਰੇ ਮਨ ਵਿੱਚ ਵੀ ਖ਼ੁਦ ਤੋਂ ਕਿਸੇ ਨੂੰ ਹੇਠਾਂ ਰੱਖਣ ਵਿੱਚ ਰਸ ਆਉਂਦਾ ਹੈ। ਜੇ ਰਸ ਆਉਂਦਾ ਹੈ ਤਾਂ ਫਿਰ ਕਿਸੇ ਨੂੰ ਗ਼ਰੀਬ ਕਰਨ ਵਿੱਚ ਬਿਰਲਾ ਹੀ ਜ਼ਿੰਮੇਵਾਰ ਨਹੀਂ ਹੈ, ਮੈਂ ਵੀ ਜ਼ਿੰਮੇਵਾਰ ਹਾਂ। ਮੈਥੋਂ ਕੋਈ ਵੱਡਾ ਮਕਾਨ ਬਣਾ ਲੈਂਦਾ ਹੈ ਤਾਂ ਕਿਉਂ ਮੈਨੂੰ ਪੀੜ ਅਤੇ ਪਰੇਸ਼ਾਨੀ ਹੁੰਦੀ ਹੈ? ਕਿਉਂਕਿ ਮੇਰੀ ਵੀ ਜ਼ਿੰਮੇਵਾਰੀ ਹੈ, ਮੈਂ ਵੀ ਜੁੜਿਆ ਹੋਇਆ ਹਾਂ ਕਿਤੇ। ਅਸੀਂ ਸਭ ਕੋਸ਼ਿਸ਼ ਵਿੱਚ ਲੱਗੇ ਹੋਏ ਹਾਂ, ਚਾਹੇ ਅਸੀਂ ਗ਼ਰੀਬ ਹੋਈਏ, ਲੇਕਿਨ ਅਸੀਂ ਇਸ ਕੋਸ਼ਿਸ਼ ਵਿੱਚ ਲੱਗੇ ਹੋਏ ਹਾਂ ਕਿ ਕਿਵੇਂ ਅਮੀਰ ਹੋ ਜਾਈਏ ? ਉਹ ਕੋਸ਼ਿਸ਼ ਗ਼ਰੀਬੀ ਪੈਦਾ ਕਰਦੀ ਰਹੇਗੀ।

ਜੇ ਕੋਈ ਮੈਨੂੰ ਅਪਮਾਨਿਤ ਕਰ ਦੇਵੇ ਤਾਂ ਕੀ ਮੇਰੇ ਮਨ ਵਿੱਚ ਉਸ ਦੀ ਹੱਤਿਆ ਕਰਨ ਦਾ ਵਿਚਾਰ ਨਹੀਂ ਉਠ ਆਉਂਦਾ ? ਅਸੀਂ ਕਿੰਨੀ ਦਫ਼ਾ ਸੋਚ ਲੈਂਦੇ ਹਾਂ ਕਿ ਮਾਰ ਸੁੱਟੋ ਫਲਾਣੇ ਆਦਮੀ ਨੂੰ, ਖ਼ਤਮ ਕਰ ਦਿਉ। ਨਹੀਂ ਮਾਰਦੇ ਹਾਂ, ਇਹ ਵੱਖਰੀ ਗੱਲ ਹੈ, ਲੇਕਿਨ ਇਹ ਸਾਡੇ ਮਨ ਵਿੱਚ ਤਾਂ ਉਠ ਆਉਂਦਾ ਹੈ। ਜੇ ਸਾਡੇ ਕੋਲ ਤਾਕਤ ਹੋਵੇ, ਸਹੂਲਤ ਹੋਵੇ, ਸਾਡੇ 'ਤੇ ਕੋਈ ਰੋਕ ਨਾ ਹੋਵੇ, ਸਾਡੇ ਫੜੇ ਜਾਣ ਦੀ ਕੋਈ ਗੁੰਜਾਇਸ਼ ਨਾ ਹੋਵੇ ਤਾਂ ਅਸੀਂ ਇਸ ਗੱਲ ਨੂੰ ਵੀ ਕਾਰਜ ਰੂਪ ਦੇ ਦੇਵਾਂਗੇ। ਜੇ ਤੁਹਾਡੇ ਹੱਥ ਵਿੱਚ ਇੰਨੀ ਤਾਕਤ ਹੋਵੇ ਕਿ ਤੁਸੀਂ ਆਪਣੇ ਸਾਰੇ ਦੁਸ਼ਮਣਾਂ ਨੂੰ ਅੱਜ ਹੀ ਖ਼ਤਮ ਕਰ ਸਕੋ ਅਤੇ ਤੁਹਾਡੇ 'ਤੇ ਕੋਈ ਉਂਗਲ ਵੀ ਨਾ ਚੁੱਕ ਸਕੇ ਤਾਂ ਪੁੱਛਣਾ ਜ਼ਰੂਰੀ ਹੈ ਕਿ ਤੁਸੀਂ ਖ਼ਤਮ ਕਰੋਗੇ ਕਿ ਛੱਡ ਦਿਉਗੇ ? ਤਾਂ ਮਨ ਕਹੇਗਾ ਕਿ ਖ਼ਤਮ ਕਰ ਦਿਆਂਗੇ। ਨਾ ਕਰਨ ਦਾ ਕਾਰਨ ਇਹ ਨਹੀਂ ਹੈ ਕਿ ਅਸੀਂ ਖ਼ਤਮ ਕਰਨਾ ਚਾਹੁੰਦੇ ਹਾਂ; ਨਹੀਂ ਕਰਨ ਦਾ ਕਾਰਨ ਇਹ ਹੈ ਕਿ ਖ਼ਤਮ ਕਰਨ ਦੀ ਸਹੂਲਤ ਜੁਟਾਉਣੀ ਬੜੀ ਮੁਸ਼ਕਲ ਗੱਲ ਨਹੀਂ। ਕਿਸੇ ਨੂੰ ਮਿਲ ਗਈ ਹੈ, ਉਹ ਕਰ ਰਿਹਾ ਹੈ। ਕਿਸੇ ਨੂੰ ਮਿਲੀ ਨਹੀਂ ਹੈ, ਉਹ ਸੋਚ ਰਿਹਾ ਹੈ।

ਜਦ ਤਕ ਮੇਰੇ ਮਨ ਵਿੱਚ ਅਜੇਹਾ ਸਵਾਲ ਉਠਦਾ ਹੋਵੇ ਕਿ ਜੋ ਮੇਰੇ ਵਿਰੋਧ ਵਿੱਚ ਹੈ, ਮੇਰਾ ਦੁਸ਼ਮਣ ਹੈ, ਉਸ ਨੂੰ ਖ਼ਤਮ ਕਰ ਦੇਣਾ ਹੈ, ਤਦ ਤਕ ਵੀਅਤਨਾਮ ਹੁੰਦਾ

ਰਹੇਗਾ। ਕਿਉਂਕਿ ਵੀਅਤਨਾਮ ਉਹੀ ਹੈ। ਇਕ ਵੱਡੇ ਪੈਮਾਨੇ 'ਤੇ ਉਹੀ ਘਟਨਾ ਹੋ ਰਹੀ ਹੈ ਕਿ ਜੋ ਮੈਨੂੰ ਬਰਦਾਸ਼ਤ ਨਹੀਂ ਹੈ; ਉਸ ਨੂੰ ਮੈਂ ਜਿਉਂਦਾ ਨਹੀਂ ਦੇਖਣਾ ਚਾਹੁੰਦਾ ਹਾਂ। ਸਾਡਾ ਪੂਰਾ ਸਮਾਜ ਉਹੀ ਕਰ ਰਿਹਾ ਹੈ। ਇਕ ਚੋਰ ਨੂੰ ਅਸੀਂ ਸਜ਼ਾ ਦੇ ਰਹੇ ਹਾਂ, ਇਕ ਹੱਤਿਆਰੇ ਨੂੰ ਅਸੀਂ ਫਾਂਸੀ ਦੇ ਰਹੇ ਹਾਂ, ਬੜੇ ਮਜ਼ੇ ਦੀ ਗੱਲ ਹੈ। ਹਤਿਆਰੇ 'ਤੇ ਜੁਰਮ ਠਹਿਰਾ ਰਹੇ ਹਾਂ ਕਿ ਸਮਾਜ ਦੀ ਤੂੰ ਹੱਤਿਆ ਕੀਤੀ ਹੈ, ਇਸ ਲਈ ਤੂੰ ਜ਼ਿੰਮੇਵਾਰ ਹੈਂ। ਸਜ਼ਾ ਉਸ ਨੂੰ ਅਸੀਂ ਹੱਤਿਆ ਦੀ ਦੇ ਰਹੇ ਹਾਂ ਕਿ ਅਸੀਂ ਤੈਨੂੰ ਮਾਰ ਸੁੱਟਦੇ ਹਾਂ। ਹੁਣ ਉਹਨਾਂ ਦੇ ਮਾਰ ਸੁੱਟਣ ਲਈ ਕੌਣ ਜ਼ਿੰਮੇਵਾਰ ਹੋਵੇਗਾ ? ਫ਼ਰਕ ਇੰਨਾ ਹੀ ਹੈ ਕਿ ਉਹ ਇਕੱਲਾ ਹੈ ਅਤੇ ਸਮਾਜ ਦੇ ਖ਼ਿਲਾਫ਼ ਹੱਤਿਆ ਕਰ ਗਿਆ ਹੈ; ਅਤੇ ਅਸੀਂ ਸਮਾਜ ਦੇ ਪੱਖ ਵਿੱਚ ਹੱਤਿਆ ਕਰ ਰਹੇ ਹਾਂ, ਇਸ ਲਈ ਅਸੀਂ ਜੱਜ ਹਾਂ, ਨਿਆਂ ਕਰਤਾ ਹਾਂ। ਅਸੀਂ ਜੋ ਹੱਤਿਆ ਕਰ ਰਹੇ ਹਾਂ ਉਹ ਹੱਤਿਆ ਨਹੀਂ ਹੈ, ਉਹ ਸਜ਼ਾ ਹੈ ! ਉਸ ਆਦਮੀ ਨੇ ਵੀ, ਹੋ ਸਕਦਾ ਹੈ, ਸਿਰਫ਼ ਸਜ਼ਾ ਦਿੱਤੀ ਹੋਵੇ।

ਜਿਸ ਸਮਾਜ ਵਿੱਚ ਇਕ ਹੱਤਿਆ ਨਿਆਂ ਪੱਖੋਂ ਜਾਇਜ਼ ਹੈ ਅਤੇ ਇਕ ਹੱਤਿਆ ਨਿਆਂ ਪੱਖੋਂ ਜਾਇਜ਼ ਨਹੀਂ ਹੈ, ਉਸ ਸਮਾਜ ਵਿੱਚ ਹੱਤਿਆਵਾਂ ਕਦੇ ਵੀ ਹੋ ਸਕਦੀਆਂ ਹਨ।

ਸਵਾਲ ਸਿਰਫ਼ ਇਹ ਹੈ ਕਿ ਕਦ ਅਸੀਂ ਨਿਆਂ ਪੱਖੋਂ ਜਾਇਜ਼ ਹੱਤਿਆ ਠਹਿਰਾ ਸਕੀਏ। ਉਹ ਨਿਆਂ ਪੱਖੋਂ ਜਾਇਜ਼ ਹੋ ਜਾਵੇ, ਹੱਤਿਆ ਤਦ ਹੱਤਿਆ ਨਹੀਂ ਰਹੇਗੀ। ਅਸੀਂ ਕਹਿੰਦੇ ਹਾਂ ਕਿ ਆਦਮੀ ਨੂੰ ਮਾਰਨਾ ਪਾਪ ਹੈ, ਲੇਕਿਨ ਜਦ ਦੋ ਦੇਸ਼ ਲੜਦੇ ਹਨ ਤਾਂ ਜਿਸ ਆਦਮੀ ਨੇ ਜਿੰਨੇ ਜ਼ਿਆਦਾ ਆਦਮੀ ਮਾਰੇ ਹਨ, ਉਸ ਨੂੰ ਅਸੀਂ ਮਹਾਂਵੀਰ ਚੱਕਰ ਦੇਵਾਂਗੇ। ਹੁਣ ਕਿੰਨੇ ਲੁਤਫ਼ ਦੀ ਗੱਲ ਹੈ ! ਆਦਮੀ ਨੂੰ ਮਾਰਨਾ ਹਰ ਹਾਲਤ ਵਿੱਚ ਪਾਪ ਨਹੀਂ ਹੈ ! ਕਦੇ ਤਾਂ ਆਦਮੀ ਨੂੰ ਮਾਰਨਾ ਪੁੰਨ ਹੈ ਅਤੇ ਕਦੇ ਜੋ ਜਿੰਨੇ ਜ਼ਿਆਦਾ ਆਦਮੀ ਮਾਰੇਗਾ, ਉੱਨੀ ਜਲਦੀ ਸਵਰਗ ਜਾਣ ਦਾ ਅਸੀਂ ਉਸ ਦਾ ਇੰਤਜ਼ਾਮ ਕੀਤਾ ਹੋਇਆ ਹੈ।

ਜਦ ਤਕ ਸਾਡੀ ਅਜੇਹੀ ਦੂਹਰੀ ਬਿਰਤੀ ਹੈ ਕਿ ਜਦ ਸਾਡਾ ਮਤਲਬ ਹੁੰਦਾ ਹੈ, ਤਦ ਹੱਤਿਆ ਕਰਨਾ ਪੁੰਨ ਹੁੰਦਾ ਹੈ, ਜਦ ਸਾਡਾ ਮਤਲਬ ਨਹੀਂ ਹੁੰਦਾ, ਤਦ ਹੱਤਿਆ ਕਰਨਾ ਪਾਪ ਹੋ ਜਾਵੇ, ਤਾਂ ਫਿਰ ਵੀਅਤਨਾਮ ਸੰਭਵ ਰਹੇਗਾ, ਹਿੰਦੂ-ਮੁਸਲਿਮ ਦੰਗੇ ਸੰਭਵ ਰਹਿਣਗੇ। ਇਸ ਵਿੱਚ ਜਦ ਵੀ ਅਸੀਂ ਅਜੇਹਾ ਸੋਚਾਂਗੇ ਕਿ ਕੋਈ ਹੋਰ ਜ਼ਿੰਮੇਵਾਰ ਹੈ, ਤਦ ਉਹ ਸਾਡੇ ਮਨ ਦੀ ਤਰਕੀਬ ਹੈ; ਅਤੇ ਜੋ ਤਰਕੀਬ ਅਸੀਂ ਉਪਯੋਗ ਕਰ ਰਹੇ ਹਾਂ, ਉਹੀ ਤਰਕੀਬ ਸਾਰੇ ਲੋਕ ਉਪਯੋਗ ਕਰ ਰਹੇ ਹਨ। ਜਦ ਸਾਰੀ ਦੁਨੀਆ ਵਿੱਚ ਹਰ ਆਦਮੀ ਇਹੀ ਤਰਕੀਬ ਉਪਯੋਗ ਕਰ ਰਿਹਾ ਹੈ, ਤਾਂ ਉਸ ਵਿਚ ਕ੍ਰਾਂਤੀ ਕਿਥੋਂ ਸ਼ੁਰੂ ਹੋਵੇ ? ਕਿਵੇਂ ਸ਼ੁਰੂ ਹੋਵੇ ?

*ਪ੍ਰਸ਼ਨ : ਮੇਰਾ ਅਨੁਭਵ ਵਖਰੇਵੇਂ ਦਾ ਅਨੁਭਵ ਹੈ। ਮੈਂ ਜੁੜਿਆ ਹੋਇਆ ਹਾਂ, ਅਜੇਹਾ ਮੈਨੂੰ ਮਹਿਸੂਸ ਕਿਉਂ ਨਹੀਂ ਹੁੰਦਾ?*

ਉੱਤਰ : ਜੇ ਤੇਰਾ ਅਨੁਭਵ ਅਜੇਹਾ ਅਨੁਭਵ ਹੈ ਕਿ ਦੁਨੀਆ ਤੈਨੂੰ ਦੁਖੀ ਕਰ

ਰਹੀ ਹੈ ਤਾਂ ਤੂੰ ਕਿਵੇਂ ਮਹਿਸੂਸ ਕਰੇਂਗਾ ? ਜੇ ਤੂੰ ਅਲੱਗ ਹੈਂ ਤਾਂ ਗੱਲ ਖ਼ਤਮ ਹੋ ਗਈ। ਲੇਕਿਨ, ਜਦ ਦੁਨੀਆ ਤੈਨੂੰ ਦੁਖੀ ਕਰ ਰਹੀ ਹੈ ਤਦ ਤਾਂ ਤੂੰ ਜੁੜਿਆ ਹੋਇਆ ਹੈਂ, ਤਦ ਤਾਂ ਤੂੰ ਮੰਨਦਾ ਹੈਂ ਕਿ ਮੈਨੂੰ ਦੁਨੀਆ ਦੁੱਖ ਦੇ ਰਹੀ ਹੈ, ਮੈਨੂੰ ਫਲਾਣਾ ਆਦਮੀ ਦੁੱਖ ਦੇ ਰਿਹਾ ਹੈ, ਮੈਨੂੰ ਫਲਾਣਾ ਆਦਮੀ ਪਰੇਸ਼ਾਨ ਕਰ ਰਿਹਾ ਹੈ, ਲੇਕਿਨ ਜਦ ਦੁਨੀਆ ਨੂੰ ਦੁੱਖ ਦੇਣ ਦਾ ਸਵਾਲ ਉਠਿਆ ਤਦ ਤੂੰ ਅਲੱਗ ਹੋ ਗਿਆ। ਇਹ ਤਾਂ ਦੂਹਰਾ ਮਾਪਦੰਡ ਹੋਇਆ।

ਜੇ ਮੈਂ ਇਹ ਕਹਾਂ ਕਿ ਮੈਨੂੰ ਕੋਈ ਦੁਖੀ ਹੀ ਨਹੀਂ ਕਰ ਸਕਦਾ, ਦੁਨੀਆ ਜਿਹੋ-ਜਿਹੀ ਵੀ ਹੋਵੇ, ਤਦ ਮੈਂ ਸ਼ਾਇਦ ਦੂਜੀ ਗੱਲ ਕਹਿਣ ਦਾ ਹੱਕਦਾਰ ਹੋ ਜਾਵਾਂ ਕਿ ਮੈਂ ਕਿਸੇ ਨੂੰ ਦੁੱਖ ਨਹੀਂ ਦੇ ਰਿਹਾ ਹਾਂ। ਇਹ ਦੋਨੋਂ ਗੱਲਾਂ ਜੁੜੀਆਂ ਹਨ, ਇਹ ਦੋਨੋਂ ਗੱਲਾਂ ਇਕੱਠੀਆਂ ਹਨ। ਇਸ ਵਿੱਚ ਤੁਸੀਂ ਕਹੋ ਕਿ ਅੱਧੇ ਦੇ ਲਈ ਅਸੀਂ ਜੁੜੇ ਰਹਾਂਗੇ ਤੇ ਅੱਧੇ ਦੇ ਲਈ ਅਸੀਂ ਜੁੜੇ ਨਹੀਂ ਰਹਾਂਗੇ, ਤਾਂ ਅਜੇਹਾ ਨਹੀਂ ਚੱਲਣਾ; ਕਿਉਂਕਿ ਤੁਸੀਂ ਜੁੜੇ ਹੋ ਤਾਂ ਜੁੜੇ ਹੋ, ਨਹੀਂ ਜੁੜੇ ਹੋ ਤਾਂ ਨਹੀਂ ਜੁੜੇ ਹੋ। ਜੇ ਮੈਂ ਇਹ ਕਹਿੰਦਾ ਹਾਂ ਕਿ ਤੁਸੀਂ ਮੈਨੂੰ ਦੁਖੀ ਕਰ ਸਕਦੇ ਹੋ ਤਾਂ ਮੈਂ ਇਹ ਵੀ ਮੰਨ ਰਿਹਾ ਹਾਂ ਕਿ ਮੈਂ ਵੀ ਤੁਹਾਨੂੰ ਦੁਖੀ ਕਰ ਸਕਦਾ ਹਾਂ। ਜੇ ਮੈਂ ਇਹ ਕਹਿੰਦਾ ਹਾਂ ਕਿ ਇਸ ਦਰਵਾਜ਼ੇ ਤੋਂ ਅੰਦਰ ਆਉਣਾ ਸੰਭਵ ਹੈ ਤਾਂ ਦੂਜੀ ਗੱਲ ਲਾਜ਼ਮੀ ਰੂਪ ਨਾਲ ਹੋ ਗਈ ਕਿ ਇਸ ਦਰਵਾਜ਼ੇ ਤੋਂ ਬਾਹਰ ਜਾਣਾ ਵੀ ਸੰਭਵ ਹੈ। ਲੇਕਿਨ ਮੈਂ ਇਹ ਕਹਿੰਦਾ ਹਾਂ ਕਿ ਇਕ ਦਰਵਾਜ਼ਾ ਅਜੇਹਾ ਹੈ, ਜਿਸ ਤੋਂ ਸਿਰਫ਼ ਅੰਦਰ ਆਉਣਾ ਹੀ ਸੰਭਵ ਹੈ, ਬਾਹਰ ਜਾਣਾ ਸੰਭਵ ਨਹੀਂ ਹੈ, ਫਿਰ ਤਾਂ ਇਸ ਦਲੀਲ ਦਾ ਹਰ ਆਦਮੀ ਉਪਯੋਗ ਕਰ ਹੀ ਰਿਹਾ ਹੈ। ਹਕੀਕਤ ਇਹ ਹੈ ਕਿ ਜੇ ਤੁਸੀਂ ਦੁਨੀਆ ਵਿੱਚ ਪੁੱਛਣ ਜਾਉਗੇ ਕਿ 'ਕੌਣ ਹੈ ਦੁਨੀਆ?' ਤਾਂ ਤੁਹਾਨੂੰ ਇਕ-ਇਕ ਆਦਮੀ ਮਿਲੇਗਾ, ਤੁਹਾਡੇ ਬਰਾਬਰ ਹੀ; ਦੁਨੀਆ ਕਿਤੇ ਵੀ ਨਹੀਂ ਮਿਲੇਗੀ। ਜੇ ਤੁਸੀਂ ਖੋਜਣ ਚਲੇ ਜਾਉਗੇ ਕਿ ਪਤਾ ਲਾ ਲਈਏ ਕਿ ਦੁਨੀਆ ਕਿਥੇ ਹੈ ਤਾਂ ਮੈਂ ਮਿਲਾਂਗਾ, ਤੁਸੀਂ ਮਿਲੋਗੇ ਅਤੇ ਅਸੀਂ ਸਭ ਤੁਹਾਡੇ ਬਰਾਬਰ ਆਦਮੀ ਹੋਵਾਂਗੇ।

ਦੁਨੀਆ ਤੁਹਾਡੀ ਤਰਕੀਬ ਹੈ, ਜਿਸ ਵਿੱਚ ਤੁਸੀਂ ਖ਼ੁਦ ਨੂੰ ਇਕੱਲਾ ਕਰ ਲੈਂਦੇ ਹੋ ਅਤੇ ਸਭ ਦੀ ਭੀੜ ਨੂੰ ਜੋੜ ਦਿੰਦੇ ਹੋ। ਉਹ ਵੀ ਕਿਥੇ ਜੁੜੇ ਹੋਏ ਹਨ! ਉਹ ਸਭ ਵੀ ਇਕੱਲੇ ਹਨ। ਇਸ ਲਈ ਹਰੇਕ ਆਦਮੀ ਨੂੰ ਦੁਨੀਆ ਵੱਡੀ ਜਾਣ ਪੈਂਦੀ ਹੈ, ਕਿਉਂਕਿ ਉਹ ਖ਼ੁਦ ਨੂੰ ਛੱਡ ਕੇ ਸਭ ਨਾਲ ਜੋੜ ਲੈਂਦਾ ਹੈ। ਇਸ ਕਮਰੇ ਵਿੱਚ ਬਹੁਤ ਬੜੇ ਲੋਕ ਬੈਠੇ ਹੋਏ ਹਨ। ਇਕ-ਇਕ ਆਦਮੀ ਦੇਖਣ ਜਾਉਗੇ ਤਾਂ ਸਭ ਅਲੱਗ-ਅਲੱਗ ਹਨ। ਇਹ ਜੋ ਭੀੜ ਅਸੀਂ ਜੋੜ ਲੈਂਦੇ ਹਾਂ ਅਤੇ ਖ਼ੁਦ ਨੂੰ ਅਲੱਗ ਕਰ ਲੈਂਦੇ ਹਾਂ, ਬਾਕੀ ਸਭ ਨੂੰ ਜੋੜ ਦਿੰਦੇ ਹਾਂ, ਤਾਂ ਕਠਨਾਈ ਸ਼ੁਰੂ ਹੋ ਜਾਂਦੀ ਹੈ। ਜਿੰਨਾ ਵੱਡਾ ਹਿੱਸਾ ਮੈਂ ਹਾਂ ਇਸ ਦੁਨੀਆ ਵਿੱਚ, ਉੱਨਾ ਹੀ ਵੱਡਾ ਹਿੱਸਾ ਕੋਈ ਹੋਰ ਵੀ ਹੈ; ਵੱਡਾ-ਛੋਟਾ ਕੁਝ ਵੀ ਨਹੀਂ। ਸਮਾਜ, ਦੁਨੀਆ ਅਤੇ ਦੇਸ਼ ਝੂਠੇ ਸ਼ਬਦ ਹਨ, ਉਹਨਾਂ ਦੀ ਕੋਈ ਹੋਂਦ ਨਹੀਂ ਹੈ। ਹੋਂਦ ਵਿਅਕਤੀ ਦੀ ਹੈ।

ਮੇਰੇ ਲਈ ਤੁਸੀਂ ਦੁਨੀਆ ਹੋ। ਤੁਸੀਂ ਕਹਿੰਦੇ ਹੋ ਕਿ ਮੈਂ ਬਹੁਤ ਛੋਟਾ ਆਦਮੀ ਹਾਂ।

ਮੈਂ ਜਿਸ ਨੂੰ ਵੀ ਫੜ ਕੇ ਕਹਾਂਗਾ ਕਿ ਤੂੰ ਮੇਰੇ ਲਈ ਦੁਨੀਆ ਹੈਂ, ਉਹ ਵੀ ਕਹੇਗਾ ਕਿ ਮੈਂ ਬਹੁਤ ਛੋਟਾ ਆਦਮੀ ਹਾਂ। ਦੁਨੀਆ ਤਾਂ ਬਹੁਤ ਵੱਡੀ ਹੈ। ਫਿਰ ਦੁਨੀਆ ਨੂੰ ਕਿਥੇ ਫੜਨ ਜਾਉਗੇ? ਦੁਨੀਆ ਕਿਤੇ ਵੀ ਨਹੀਂ ਹੈ; ਸਭ ਜਗ੍ਹਾ ਵਿਅਕਤੀ ਹੀ ਹਨ। ਜੇ ਤੁਹਾਨੂੰ ਇਹ ਗੱਲ ਸਮਝ ਵਿੱਚ ਆ ਜਾਵੇ ਕਿ ਵਿਅਕਤੀ ਦਾ ਜੋੜ-ਜਿਹੀ ਕੋਈ ਚੀਜ਼ ਨਹੀਂ ਹੈ, ਵਿਅਕਤੀ ਹੈ ਅਤੇ ਵਿਅਕਤੀਆਂ ਦੇ ਆਪਸੀ-ਸੰਬੰਧ ਹਨ ਅਤੇ ਉਹਨਾਂ ਵਿਅਕਤੀਆਂ ਨੂੰ ਇਕ ਦੂਜੇ ਨੂੰ ਪ੍ਰਭਾਵਤ ਕਰਨ ਵਾਲੀਆਂ ਲਹਿਰਾਂ ਹਨ ਅਤੇ ਉਹ ਵਿਅਕਤੀ ਅੰਦਰੋਂ ਇਕ-ਦੂਜੇ ਨਾਲ ਜੁੜੇ ਹੋਏ ਸਾਂਝੇ ਹਨ—ਅਜੇਹਾ ਜੇ ਤੁਸੀਂ ਅਹਿਸਾਸ ਕਰੋਗੇ, ਤਦ ਤੁਸੀਂ ਖ਼ੁਦ ਨੂੰ ਨਾ ਤਾਂ ਲਾਚਾਰ ਸਮਝੋਗੇ, ਨਾ ਹੀ ਇੰਪੋਟੈਂਟ (ਨਿਰਵੀਰਜ) ਸਮਝੋਗੇ। ਨਾ ਤੁਸੀਂ ਇਹ ਸਮਝੋਗੇ ਕਿ ਹੁਣ ਮੈਂ ਕੁਝ ਵੀ ਨਹੀਂ ਕਰ ਸਕਦਾ, ਕਿਉਂਕਿ ਤਦ ਤੁਸੀਂ ਇਹ ਸਮਝੋਗੇ ਕਿ ਮੇਰੇ ਹੀ ਬਰਾਬਰ ਤਾਂ ਸਾਰੇ ਲੋਕ ਹਨ। ਜਿੰਨਾ ਉਹ ਕਰ ਸਕਦੇ ਹਨ, ਉੱਨਾ ਮੈਂ ਕਰ ਸਕਦਾ ਹਾਂ। ਲੇਕਿਨ ਤੁਸੀਂ ਬਾਕੀ ਸਭ ਨੂੰ ਜੋੜ ਲੈਂਦੇ ਹੋ ਅਤੇ ਖ਼ੁਦ ਨੂੰ ਅਲੱਗ ਕਰ ਲੈਂਦੇ ਹੋ, ਤਦ ਤੁਸੀਂ ਮੁਸ਼ਕਲ ਵਿੱਚ ਪੈ ਜਾਂਦੇ ਹੋ। ਜੋੜ-ਜਿਹੀ ਚੀਜ਼ ਕਿਤੇ ਹੈ ਹੀ ਨਹੀਂ।

ਇਹ ਗ਼ਲਤ ਹੈ ਕਿ ਤੁਸੀਂ ਆਪਣੇ-ਆਪ ਨੂੰ ਵਿਅਕਤੀ ਦੀ ਤਰ੍ਹਾਂ ਦੇਖਦੇ ਹੋ ਅਤੇ ਬਾਕੀ ਦੁਨੀਆ ਨੂੰ ਵਿਅਕਤੀ ਦੀ ਤਰ੍ਹਾਂ ਨਹੀਂ ਦੇਖਦੇ ਹੋ। ਮੈਂ ਕਹਿ ਰਿਹਾ ਹਾਂ ਕਿ ਦੂਹਰੇ ਸਾਡੇ ਸਟੈਂਡਰਡ ਹਨ, ਹਰ ਚੀਜ਼ ਵਿਚ। ਜੋ ਅਸੀਂ ਆਪਣੇ ਲਈ ਸੋਚਦੇ ਹਾਂ, ਉਹ ਅਸੀਂ ਸਭ ਦੇ ਲਈ ਨਹੀਂ ਸੋਚ ਪਾਂਦੇ। ਇਥੋਂ ਤੋਂ ਹੀ ਤਕਲੀਫ਼ ਸ਼ੁਰੂ ਹੋ ਜਾਂਦੀ ਹੈ। ਜੇ ਕੋਈ ਮੈਨੂੰ ਗਾਲ੍ਹ ਦੇ ਦਿੰਦਾ ਤਾਂ ਮੈਂ ਜਾਣਦਾ ਹਾਂ ਕਿ ਕ੍ਰੋਧ ਉਠਦਾ ਹੈ। ਲੇਕਿਨ ਕਿਸੇ ਦੂਜੇ ਨੂੰ ਗਾਲ੍ਹ ਦੇ ਰਿਹਾ ਹੋਵੇ ਤਾਂ ਮੈਂ ਸਮਝ ਸਕਦਾ ਹਾਂ ਕਿ ਕ੍ਰੋਧ ਬਹੁਤ ਬੁਰੀ ਚੀਜ਼ ਹੈ। ਉਥੇ ਮੈਂ ਬਿਲਕੁਲ ਬੇਰਹਿਮ ਹੋ ਜਾਵਾਂਗਾ। ਉਥੇ ਮੈਂ ਵਿਅਕਤੀ ਨੂੰ ਮਹਿਸੂਸ ਨਹੀਂ ਕਰਾਂਗਾ। ਉਸ ਦੀ ਤਕਲੀਫ਼, ਉਸ ਦੀ ਕਮਜ਼ੋਰੀ, ਉਸ ਦੀ ਪਰੇਸ਼ਾਨੀ, ਉਸ ਦੀ ਮੁਸ਼ਕਲ, ਉਸ ਦੀ ਹੋਂਦ ਜੇ ਮੈਂ ਆਪਣੇ ਵਾਂਗ ਮਹਿਸੂਸ ਕਰਾਂ ਤਾਂ ਇਕ ਤਾਂ ਜ਼ਿੰਦਗੀ ਦੇ ਪ੍ਰਤੀ ਬਹੁਤ ਕਰੁਣਾ ਅਨੁਭਵ ਹੋਵੇਗੀ, ਕਿਉਂਕਿ ਜਿੰਨਾ ਲਾਚਾਰ ਤੁਸੀਂ ਹੋ, ਉੱਨਾ ਲਾਚਾਰ ਕੋਈ ਹੋਰ ਵੀ ਹੈ; ਅਤੇ ਦੂਜੀ ਤਰਫ਼ ਤੋਂ ਤਾਂ ਸਾਰੇ ਲੋਕ ਲਾਚਾਰ ਜਾਣ ਪੈਣਗੇ।

ਦੂਜੀ ਤਰਫ਼ ਇਹ ਗੱਲ ਜਾਣ ਪਏਗੀ ਕਿ ਜਿੰਨੀ ਸਮਰੱਥਾ ਉਹਨਾਂ ਦੀ ਸੀ, ਉੱਨੀ ਸਮਰੱਥਾ ਮੇਰੀ ਸੀ। ਸਭ ਤੋਂ ਵੱਡੀ ਵਿਚਾਰਨ ਵਾਲੀ ਗੱਲ ਜੋ ਹੈ, ਉਹ ਇਹ ਹੈ ਕਿ ਤਦ ਤਾਂ ਕੁਝ ਕਰ ਸਕੋਗੇ। ਅਜੇ ਤੁਸੀਂ ਜੋ ਰੁਖ਼ ਲੈ ਰਹੇ ਹੋ, ਉਹ ਤੁਹਾਨੂੰ ਨਿਸ਼ਕ੍ਰਿਯ ਕਰ ਦੇਵੇਗਾ ਅਤੇ ਤੁਸੀਂ ਕੁਝ ਵੀ ਨਹੀਂ ਕਰ ਸਕੋਗੇ। ਉਸ ਤੋਂ ਤੁਸੀਂ ਨਿਰਵੀਰਜ ਹੋ ਕੇ ਡਿਗ ਪਉਗੇ ਅਤੇ ਕੁਝ ਵੀ ਨਹੀਂ ਕਰ ਸਕੋਗੇ, ਕਿਉਂਕਿ ਤੁਸੀਂ ਇਕ ਝੂਠੀ ਦੁਨੀਆ ਦਾ ਜੋੜ ਖੜਾ ਕਰ ਲਿਆ ਹੈ, ਜੋ ਹਿਮਾਲੀਆ ਜਾਣ ਪੈ ਰਿਹਾ ਹੈ, ਜਦਕਿ ਤੁਸੀਂ ਤਾਂ ਇਕ ਟੁਕੜੇ ਰਹਿ ਗਏ ਛੋਟੇ। ਜੇ ਤੁਸੀਂ ਵਿਅਕਤੀ ਦੀ ਤਰ੍ਹਾਂ ਦੁਨੀਆ ਨੂੰ ਦੇਖ ਸਕੋ ਤਾਂ ਫਿਰ ਬਹੁਤ-ਕੁਝ ਕਰਨ ਦੇ ਦੁਆਰ ਖੁੱਲ੍ਹ ਜਾਂਦੇ ਹਨ। ਸਭ ਤੋਂ ਵੱਡਾ ਦੁਆਰ ਇਹ ਖੁੱਲ੍ਹਦਾ ਹੈ ਕਿ ਜੇ ਮੈਨੂੰ ਕਿਤੇ ਕੁਝ ਗ਼ਲਤ ਦਿਖਾਈ ਪੈ ਰਿਹਾ ਹੈ, ਤਾਂ ਮੈਂ ਉਸ ਵਿੱਚ ਕਿਥੋਂ ਤਕ ਭਾਈਵਾਲ ਹਾਂ।

ਇਸ ਤਰ੍ਹਾਂ ਦੇ ਆਦਮੀ ਨੂੰ ਹੀ ਧਾਰਮਿਕ ਕਿਹਾ ਜਾ ਸਕਦਾ ਹੈ, ਜਿਸ ਨੂੰ ਇਹ ਖ਼ਿਆਲ ਹੋ ਰਿਹਾ ਹੈ ਕਿ ਦੁਨੀਆ ਵਿੱਚ ਜੋ ਖ਼ਰਾਬੀ ਹੈ, ਬੀਮਾਰੀ ਹੈ, ਦੁੱਖ ਹੈ, ਪੀੜ ਹੈ, ਚਿੰਤਾ ਹੈ, ਉਸ ਵਿੱਚ ਮੈਂ ਕਿਥੇ-ਕਿਥੇ ਜ਼ਿੰਮੇਵਾਰ ਹਾਂ, ਮੈਂ ਕਿੰਨੀ ਚਿੰਤਾ ਪੈਦਾ ਕਰਵਾ ਰਿਹਾ ਹਾਂ ਜਿਨ੍ਹਾਂ ਵਿੱਚ ਫਲ ਲੱਗਣਗੇ। ਜੇ ਮੈਂ ਵਿਰੋਧ ਵਿੱਚ ਹਾਂ ਅਤੇ ਮੈਨੂੰ ਲੱਗਦਾ ਹੈ ਕਿ ਵੀਅਤਨਾਮ ਵਿੱਚ ਬੁਰਾ ਹੋ ਰਿਹਾ ਹੈ ਤਾਂ ਫਿਰ ਮੈਨੂੰ ਸੋਚਣਾ ਪਏਗਾ ਕਿ ਮੈਂ ਕਿੰਨੀ ਦੂਰ ਵੀਅਤਨਾਮ ਵਿੱਚ ਸਹਿਯੋਗੀ ਬਣ ਰਿਹਾ ਹਾਂ। ਉਹ ਹਵਾ ਪੈਦਾ ਕਰ ਰਿਹਾ ਹਾਂ, ਜਿਥੇ ਵੀਅਤਨਾਮ ਪੈਦਾ ਹੋ ਸਕੇ ਅਤੇ ਘੱਟ-ਤੋਂ-ਘੱਟ ਉੱਨਾ ਤਾਂ ਹੱਥ ਨੂੰ ਖਿੱਚਾਂ, ਉੱਨੇ ਦੂਰ ਤਕ ਤਾਂ ਮੇਰਾ ਸਹਿਯੋਗ ਸ਼ੁਰੂ ਹੋ ਜਾਵੇ।

ਜਦ ਕੋਈ ਵਿਅਕਤੀ ਦੂਰ ਤਕ ਆਪਣਾ ਸਹਿਯੋਗ ਕਰ ਲਵੇ ਜੀਵਨ ਦੀ ਹਾਲਤ ਨਾਲ, ਤਾਂ ਉਸ ਨੂੰ ਬੜੀ ਊਰਜਾ, ਬੜੀ ਸ਼ਕਤੀ ਹਾਸਲ ਹੁੰਦੀ ਹੈ, ਕਿਉਂਕਿ ਉਹ ਜੀਵਨ ਦੇ ਪ੍ਰਾਣਾਂ ਦੇ ਪ੍ਰਾਣ ਨਾਲ ਬਹੁਤ ਇਕਮਿਕਤਾ ਕਾਇਮ ਕਰ ਲੈਂਦਾ ਹੈ। ਉਸ ਦਾ ਅਨੁਭਵ ਉਸ ਤੋਂ ਸ਼ੁਰੂ ਹੋ ਜਾਂਦਾ ਹੈ; ਤਦ ਉਸ ਦੇ ਹੱਥੋਂ ਬੜੇ ਕੰਮ ਵਾਪਰ ਸਕਦੇ ਹਨ, ਕਿਉਂਕਿ ਬਹੁਤ ਗਹਿਰੇ ਵਿੱਚ ਤਦ ਉਹ ਵਿਅਕਤੀ ਰਿਹਾ ਹੀ ਨਹੀਂ। ਉਸ ਨੇ ਸਮਗ੍ਰ ਦੇ ਨਾਲ ਇਕ ਅੰਦਰੂਨੀ ਇਕਮਿਕਤਾ ਜੁ ਪੈਦਾ ਕਰ ਲਈ ਹੈ!

ਅਸਲ ਵਿਚ ਕਠਨਾਈ ਇਹ ਹੈ ਕਿ ਖ਼ੁਦ ਨੂੰ ਤੁਸੀਂ ਉਵੇਂ ਹੀ ਨਹੀਂ ਜਾਣਦੇ ਹੋ। ਜੋ ਮੈਂ ਕਹਿ ਰਿਹਾ ਹਾਂ ਉਹ ਇਹ ਹੈ ਕਿ ਅਸੀਂ ਆਪਣੇ ਲਈ ਫ਼ਰਕ ਕਰ ਲੈਂਦੇ ਹਾਂ। ਕੁੱਲ ਇੰਨਾ ਕਹਿ ਰਿਹਾ ਹਾਂ ਕਿ ਜਦ ਮੈਂ ਨੀਂਦ ਦੀ ਗੱਲ ਸੋਚਣ ਚਲਦਾ ਹਾਂ ਤਾਂ ਤੁਹਾਡੇ ਹੱਥ ਵਿੱਚ ਦੂਜੇ ਤਰਾਜ਼ੂ ਦਾ ਉਪਯੋਗ ਕਰਦਾ ਹਾਂ। ਜਦ ਮੈਂ ਕਿਸੇ ਨੂੰ ਕਹਿਣ ਜਾਂਦਾ ਹਾਂ ਕਿ ਤੁਸੀਂ ਜ਼ਿੰਮੇਵਾਰ ਹੋ ਇਸ ਸਾਰੇ ਉਪੱਦਰ ਦੇ ਲਈ, ਤਦ ਮੈਂ ਦੂਜੇ ਤਰਾਜ਼ੂ ਦਾ ਉਪਯੋਗ ਕਰਦਾ ਹਾਂ। ਜਦ ਮੈਂ ਖ਼ੁਦ ਨੂੰ ਤੋਲਣ ਜਾਂਦਾ ਹਾਂ ਤਾਂ ਉਸ ਦਾ ਕਾਰਨ ਬਣ ਜਾਂਦਾ ਹਾਂ।

*ਪ੍ਰਸ਼ਨ : ਮੈਂ ਭਾਸ਼ਾ ਨਾਲ ਖ਼ੁਦ ਨੂੰ ਦੇਖ ਰਿਹਾ ਹਾਂ।*

ਉੱਤਰ : ਇਹ ਤਾਂ ਠੀਕ ਹੈ ਕਿ ਭਾਸ਼ਾ ਦੇ ਕਾਰਨ ਕਠਨਾਈਆਂ ਪੈਦਾ ਹੁੰਦੀਆਂ ਹਨ, ਲੇਕਿਨ ਭਾਸ਼ਾ ਦੇ ਦੁਆਰਾ ਉਹ ਕਠਨਾਈਆਂ ਹੱਲ ਵੀ ਕੀਤੀਆਂ ਜਾ ਸਕਦੀਆਂ ਹਨ। ਜੇ ਭਾਸ਼ਾ ਦੇ ਦੁਆਰਾ ਤੁਸੀਂ ਇਹ ਸਮਝਿਆ ਹੈ ਕਿ ਦੁਨੀਆ ਇਕੱਠੀ ਹੈ ਤੇ ਮੈਂ ਇਕੱਲਾ ਹਾਂ, ਤਾਂ ਭਾਸ਼ਾ ਦੇ ਦੁਆਰਾ ਇਹ ਵੀ ਸਮਝਿਆ ਜਾ ਸਕਦਾ ਹੈ, ਜੋ ਮੈਂ ਕਹਿ ਰਿਹਾ ਹਾਂ। ਅਸਲ ਵਿੱਚ ਭਾਸ਼ਾ ਜੋ ਵੀ ਭੁੱਲ ਪੈਦਾ ਕਰਦੀ ਹੈ, ਉਹ ਭਾਸ਼ਾ ਨਾਲ ਹੀ ਦੂਰ ਕੀਤੀ ਜਾ ਸਕਦੀ ਹੈ। ਭਾਸ਼ਾ ਵਿੱਚ ਉਸ ਨੂੰ ਦੂਰ ਕਰਨ ਦਾ ਉਪਾਅ ਹੈ। ਜੋ ਭੁੱਲ ਭਾਸ਼ਾ ਨੇ ਪੈਦਾ ਨਹੀਂ ਕੀਤੀ ਹੈ, ਉਸ ਦਾ ਤਾਂ ਭਾਸ਼ਾ ਨਾਲ ਕੋਈ ਸੰਬੰਧ ਹੀ ਨਹੀਂ ਹੈ। ਜੇਕਰ ਉਸ ਤਰ੍ਹਾਂ ਦੀ ਕੋਈ ਭੁੱਲ ਹੈ ਤਾਂ ਉਹ ਤਾਂ ਮੌਨ ਨਾਲ ਦੂਰ ਹੋ ਸਕ ਦੀ ਹੈ, ਭਾਸ਼ਾ ਨਾਲ ਦੂਰ ਕਦੇ ਨਹੀਂ ਹੋ ਸਕਦੀ। ਯਾਨੀ ਭਾਸ਼ਾ ਦਾ ਕੋਈ ਕਸੂਰ ਹੀ ਨਹੀਂ ਹੈ। ਭਾਸ਼ਾ ਨਾਲ ਜਿੰਨੀਆਂ ਭੁੱਲਾਂ ਪੈਦਾ ਹੋਈਆਂ, ਉਹ ਤਾਂ ਹੱਲ ਕੀਤੀਆਂ ਜਾ ਸਕਦੀਆਂ ਹਨ। ਜਿਵੇਂ ਭਾਸ਼ਾ ਨੇ ਤੁਹਾਨੂੰ ਨਾਉਂ ਦੇ ਦਿੱਤਾ ਹੈ। ਨਾਉਂ ਦੇ ਕਾਰਨ ਤੁਹਾਨੂੰ ਅਹਿਸਾਸ ਹੋਣ ਲੱਗਿਆ ਹੈ ਕਿ ਤੁਸੀਂ ਅਲੱਗ ਹੋ, ਕਿਉਂਕਿ ਤੁਸੀਂ ਪ੍ਰਤਾਪ ਹੋ, ਦੂਜਾ ਆਦਮੀ ਪ੍ਰਤਾਪ

ਨਹੀਂ ਹੈ। ਭਾਸ਼ਾ ਨੇ ਸਾਨੂੰ ਅਲੱਗ ਹੋਣ ਦਾ ਬੋਧ ਦੇ ਦਿੱਤਾ ਹੈ। ਇਸ ਬੋਧ ਨੂੰ ਜੇਕਰ ਤੁਸੀਂ ਪਕੜ ਕੇ ਜੀਵੋਗੇ ਤਾਂ ਤੁਸੀਂ ਅਹਿਸਾਸ ਕਰੋਗੇ ਕਿ ਤੁਸੀਂ ਅਲੱਗ ਹੋ।

ਅਲੱਗ ਹੋਣਾ ਤੇ ਇਕੱਠਾ ਹੋਣਾ ਵੀ ਭਾਸ਼ਾ ਦੀ ਹੀ ਗੱਲ ਹੈ। ਜੇ ਤੁਸੀਂ ਇਸ ਅਲੱਗ ਹੋਣ 'ਤੇ ਜ਼ਰਾ ਸੋਚ-ਵਿਚਾਰ ਕਰ ਸਕੋ, ਕਿਉਂਕਿ ਸਭ ਸੋਚ-ਵਿਚਾਰ ਭਾਸ਼ਾ ਵਿੱਚ ਹੈ ਤਾਂ ਤੁਸੀਂ ਇਹ ਵੀ ਅਨੁਭਵ ਕਰ ਸਕਦੇ ਹੋ ਕਿ ਇਹ ਅਲੱਗ ਹੋਣਾ ਸਿਰਫ਼ ਕੰਮ-ਚਲਾਊ ਹੈ, ਉਪਯੋਗੀ ਹੈ; ਸੱਚ ਨਹੀਂ ਹੈ। ਉਪਯੋਗੀ ਜ਼ਰੂਰ ਹੈ, ਲੇਕਿਨ ਸੱਚ ਨਹੀਂ ਹੈ। ਉਪਯੋਗਤਾ ਨੂੰ ਸੱਚ ਨਹੀਂ ਬਣਾਉਣਾ ਚਾਹੀਦਾ।

ਇਹ ਠੀਕ ਹੈ ਕਿ ਹਿੰਦੁਸਤਾਨ ਦੀ ਇਕ ਸੀਮਾ ਹੋਵੇ ਅਤੇ ਇਹ ਉਪਯੋਗੀ ਹੋ ਸਕਦੀ ਹੈ; ਅਤੇ ਪਾਕਿਸਤਾਨ ਦੀ ਇਕ ਸੀਮਾ ਹੋਵੇ; ਲੇਕਿਨ ਇਹ ਸੀਮਾ ਸੱਚ ਨਹੀਂ ਹੈ। ਸੀਮਾਵਾਂ ਦੋ ਤਰ੍ਹਾਂ ਦਾ ਕੰਮ ਕਰਦੀਆਂ ਹਨ :

ਇਕ ਸੀਮਾ ਉਹ ਹੈ ਜੋ ਹਿੰਦੁਸਤਾਨ ਤੇ ਪਾਕਿਸਤਾਨ ਨੂੰ ਅਲੱਗ ਕਰਦੀ ਹੈ।

ਇਕ ਸੀਮਾ ਉਹ ਹੈ, ਜੋ ਹਿੰਦੁਸਤਾਨ ਤੇ ਪਾਕਿਸਤਾਨ ਨੂੰ ਜੋੜਦੀ ਹੈ।

ਸੀਮਾ ਕੁਝ ਵੀ ਨਹੀਂ ਕਹਿੰਦੀ ਕਿ ਤੁਸੀਂ ਮੇਰੇ ਨਾਲ ਕੀ ਉਪਯੋਗ ਕਰੋ? ਮੇਰੇ ਲਾਗਲੇ ਮਕਾਨ ਦੀ ਦੀਵਾਰ ਹੈ, ਮੇਰੇ ਅਤੇ ਨਾਲ ਵਾਲੇ ਗੁਆਂਢੀ ਵਿੱਚ। ਇਸ ਨੂੰ ਅਸੀਂ ਇਸ ਤਰ੍ਹਾਂ ਵੀ ਲੈ ਸਕਦੇ ਹਾਂ ਕਿ ਇਹ ਦੀਵਾਰ ਮੈਨੂੰ ਤੇ ਮੇਰੇ ਗੁਆਂਢੀ ਨੂੰ ਅਲੱਗ ਕਰਦੀ ਹੈ, ਅਤੇ ਅਸੀਂ ਅਜੇਹਾ ਵੀ ਸਮਝ ਸਕਦੇ ਹਾਂ ਕਿ ਮੇਰੇ ਅਤੇ ਗੁਆਂਢੀ ਦੇ ਦਰਮਿਆਨ ਕੌਮਨ ਐਲਿਮੈਂਟ (ਸਾਂਝਾ ਤੱਤ) ਇਹੀ ਦੀਵਾਰ ਹੈ, ਜੋ ਸਾਨੂੰ ਜੋੜਦੀ ਹੈ। ਦੀਵਾਰ ਨੂੰ ਕਿਸ ਰੂਪ ਵਿੱਚ ਸਮਝਣਾ ਹੈ, ਇਹ ਤੁਹਾਡੇ 'ਤੇ ਨਿਰਭਰ ਹੈ। ਦੀਵਾਰ ਜੋ ਹੈ, ਉਹ ਗੁਆਂਢੀ ਨੂੰ ਮੈਥੋਂ ਅਲੱਗ ਕਰਨ ਵਾਲੀ ਵੀ ਹੋ ਸਕਦੀ ਹੈ। ਉਹੀ ਚੀਜ਼ ਜੋੜਨ ਵਾਲੀ ਵੀ ਹੋ ਸਕਦੀ ਹੈ, ਕਿਉਂਕਿ ਗੁਆਂਢੀ ਅਤੇ ਮੇਰੇ ਵਿਚਾਲੇ ਉਹ ਕੌਮਨ ਹੈ। ਇਕ ਹਿੱਸਾ ਗੁਆਂਢੀ ਦੇ ਕੋਲ ਹੈ ਉਸ ਪਾਸੇ ਵਾਲਾ, ਇਸ ਪਾਸੇ ਵਾਲਾ ਹਿੱਸਾ ਮੇਰੇ ਕੋਲ ਹੈ। ਉਸ ਦੀਵਾਰ ਨਾਲ ਅਸੀਂ ਦੋਨੋਂ ਮਿਲਦੇ ਵੀ ਹਾਂ, ਉਸ ਦੀਵਾਰ ਨਾਲ ਅਸੀਂ ਅਲੱਗ ਵੀ ਹੋ ਸਕਦੇ ਹਾਂ। ਦੀਵਾਰ ਤੁਹਾਨੂੰ ਕੁਝ ਨਹੀਂ ਕਹਿੰਦੀ ਕਿ ਤੁਸੀਂ ਕੀ ਕਰੋ।

ਸ਼ਬਦਾਂ ਦੀਆਂ ਸੀਮਾਵਾਂ ਜੋੜਦੀਆਂ ਵੀ ਹਨ, ਤੋੜ ਵੀ ਦਿੰਦੀਆਂ ਹਨ। ਐਕਸਪ੍ਰੈਸ਼ਨ ਜੋ ਹੈ ਉਹ ਉਪਯੋਗੀ ਵੀ ਹੈ, ਘਾਤਕ ਵੀ ਹੋ ਸਕਦਾ ਹੈ। ਜਿਵੇਂ ਕਿ ਅਸੀਂ ਕਹਿੰਦੇ ਹਾਂ—ਮਨੁੱਖਤਾ ਨੂੰ ਪ੍ਰੇਮ ਕਰੋ। ਇਹ ਬੜਾ ਖ਼ਤਰਨਾਕ ਮੁਆਮਲਾ ਹੈ, ਕਿਉਂਕਿ ਪ੍ਰੇਮ ਹਮੇਸ਼ਾ ਮਨੁੱਖ ਨਾਲ ਹੋ ਸਕਦਾ ਹੈ। ਮਨੁੱਖਤਾ ਨਾਲ ਕਿਵੇਂ ਪ੍ਰੇਮ ਕਰੋਗੇ? ਮਨੁੱਖਤਾ ਜਿਹੀ ਚੀਜ਼ ਤਾਂ ਕਿਤੇ ਹੈ ਵੀ ਨਹੀਂ, ਜਿਸ ਨੂੰ ਗਲ ਨਾਲ ਲਾ ਸਕੋ, ਜਿਸ ਨੂੰ ਹਿਰਦੇ ਨਾਲ ਲਾ ਸਕੋ, ਜਿਸ ਨੂੰ ਕੋਲ ਬਿਠਾ ਸਕੋ, ਜਿਸ ਦੀਆਂ ਲੱਤਾਂ ਘੁੱਟ ਸਕੋ। ਮਨੁੱਖਤਾ ਕਿਤੇ ਵੀ ਨਹੀਂ ਮਿਲੇਗੀ। ਮੈਂ ਇਹ ਕਹਿ ਰਿਹਾ ਹਾਂ ਕਿ ਮਨੁੱਖਤਾ, ਹਿਉਮੈਨਿਟੀ ਇਕ ਐੱਕਸਪ੍ਰੈਸ਼ਨ ਹੈ। ਮਨੁੱਖ ਤਾਂ ਸੱਚ ਹੈ ਤੇ ਮਨੁੱਖਤਾ ਬਿਲਕੁਲ ਕੌਸਮਿਕ ਗੱਲ ਹੈ। ਲੇਕਿਨ ਜਦ ਅਸੀਂ ਕਹਿਦੇ ਹਾਂ ਕਿ ਮਨੁੱਖਤਾ ਨੂੰ ਪ੍ਰੇਮ ਕਰੋ, ਤਦ ਅਸੀਂ ਇਹ ਕਹਿ ਰਹੇ ਹੁੰਦੇ ਹਾਂ ਕਿ ਅਜੇਹਾ ਇਕ ਵੀ ਮਨੁੱਖ ਨਾ ਛੱਡੋ ਜੋ ਤੁਹਾਡੇ ਪ੍ਰੇਮ ਦਾ ਪਾਤਰ ਨਾ ਰਹਿ

ਜਾਵੇ। ਇਸ ਦਾ ਅਸੀਂ ਇਹ ਮਤਲਬ ਵੀ ਲੈ ਸਕਦੇ ਹਾਂ ਕਿ 'ਮਨੁੱਖਤਾ ਨੂੰ ਪ੍ਰੇਮ ਕਰੋ' ਦਾ ਮਤਲਬ ਇਹ ਹੈ ਕਿ ਹੁਣ ਇਕ ਵੀ ਮਨੁੱਖ ਅਜੇਹਾ ਨਹੀਂ ਹੈ, ਜੋ ਪ੍ਰੇਮ ਕਰਨ-ਯੋਗ ਨਹੀਂ ਰਿਹਾ। ਮਨੁੱਖ ਹੋਣਾ ਹੀ ਪ੍ਰੇਮ ਕਰਨ ਦੀ ਕਾਫ਼ੀ ਵਿਆਖਿਆ ਹੋ ਗਈ, ਯਾਨੀ ਉਸ ਦੀ ਉਮੀਦ ਦੂਜੀ ਨਾ ਕਰਨਾ। ਅਤੇ ਕਿ ਉਹ ਚੰਗਾ ਆਦਮੀ ਹੈ; ਚੋਰ ਨਾ ਹੋਵੇ, ਈਮਾਨਦਾਰ ਹੋਵੇ; ਵਿਭਚਾਰੀ ਨਾ ਹੋਵੇ, ਭਰੋਸੇ ਦਾ ਪੱਕਾ ਹੋਵੇ। ਹੁਣ ਉਮੀਦ ਨਾ ਕਰਨਾ। ਮਨੁੱਖ ਹੋਣਾ ਕਾਫ਼ੀ ਸ਼ਰਤ ਹੋ ਗਈ; ਉਹ ਬੇਈਮਾਨ ਹੋਵੇ, ਈਮਾਨਦਾਰ ਹੋਵੇ: ਇਹ ਨਿਗੂਣੀਆਂ ਗੱਲਾਂ ਹਨ। ਮਨੁੱਖਤਾ ਨੂੰ ਪ੍ਰੇਮ ਕਰੋ, ਇਸ ਦਾ ਇਹ ਮਤਲਬ ਵੀ ਹੋ ਸਕਦਾ ਹੈ ਕਿ ਇਕ ਆਦਮੀ ਕਹੇ ਕਿ ਅਸੀਂ ਮਨੁੱਖ ਨੂੰ ਤਾਂ ਪ੍ਰੇਮ ਹੀ ਨਹੀਂ ਕਰਾਂਗੇ, ਅਸੀਂ ਤਾਂ ਮਨੁੱਖਤਾ ਨੂੰ ਪ੍ਰੇਮ ਕਰਾਂਗੇ। ਅਜੇਹੇ ਲੋਕ ਅੱਜ ਵੀ ਮੌਜੂਦ ਹਨ ਜੋ ਮਨੁੱਖਤਾ ਨੂੰ ਪ੍ਰੇਮ ਕਰਨ ਦੀ ਗੱਲ ਵੀ ਕਰ ਰਹੇ ਹਨ, ਤਾਂ ਜੋ ਮਨੁੱਖ ਨੂੰ ਪ੍ਰੇਮ ਕਰਨ ਤੋਂ ਬਚ ਜਾਣ, ਇਕ-ਇਕ ਮਨੁੱਖ ਨੂੰ ਪਰੇਮ ਕਰਨ ਤੋਂ ਬਚ ਜਾਣ। ਉਹ ਤਾਂ ਕਹਿੰਦੇ ਹਨ ਕਿ ਅਸੀਂ ਮਨੁੱਖਤਾ ਨੂੰ ਪ੍ਰੇਮ ਕਰਾਂਗੇ, ਅਸੀਂ ਤਾਂ ਪ੍ਰਮਾਤਮਾ ਨੂੰ ਪ੍ਰੇਮ ਕਰ ਸਕਦੇ ਹਾਂ। ਹੁਣ ਬੜੇ ਮਜ਼ੇ ਦੀ ਗੱਲ ਹੈ ਕਿ ਮਨੁੱਖ ਨੂੰ ਪ੍ਰੇਮ ਕਰਨ ਤੋਂ ਬਚਿਆ ਜਾ ਸਕਦਾ ਹੈ—ਮਨੁੱਖਤਾ ਨਾਲ ਪ੍ਰੇਮ ਕਰਨ 'ਤੇ। ਕਿਉਂਕਿ, ਤਦ ਮੈਂ ਕਹਾਂਗਾ ਕਿ ਤੁਸੀਂ ਤਾਂ ਸਿਰਫ਼ ਮਨੁੱਖ ਹੋ; ਮਨੁੱਖਤਾ ਤਾਂ ਨਹੀਂ ਹੋ? ਮੈਂ ਤਾਂ ਮਨੁੱਖਤਾ ਦੇ ਪ੍ਰੇਮ ਲਈ ਜਿਉਂ ਰਿਹਾ ਹਾਂ। ਤਦ ਮੈਂ ਪਤਨੀ ਨੂੰ ਛੱਡ ਸਕਦਾ ਹਾਂ, ਬੱਚੇ ਨੂੰ ਛੱਡ ਸਕਦਾ ਹਾਂ, ਕਿਉਂਕਿ ਮੈਂ ਕਹਾਂਗਾ ਕਿ ਸਭ ਮੈਨੂੰ ਬੰਨ੍ਹਦੇ ਹਨ। ਮੈਂ ਤਾਂ ਮਨੁੱਖਤਾ ਨਾਲ ਪ੍ਰੇਮ ਕਰਨਾ ਹੈ, ਵਿਰਾਟ ਨਾਲ ਪ੍ਰੇਮ ਕਰਨਾ ਹੈ। ਹੁਣ ਵਿਰਾਟ ਨੂੰ ਪ੍ਰੇਮ ਕਰਨ ਵਿੱਚ ਹੋ ਸਕਦਾ ਹੈ ਕਿ ਮੈਂ ਜੋ ਪ੍ਰੇਮ ਕਰ ਰਿਹਾ ਹਾਂ ਉਸ ਨੂੰ ਵੀ ਤੋੜ ਛੱਡਾਂ। ਲੇਕਿਨ ਅਸੀਂ ਕੀ ਉਪਯੋਗ ਕਰਦੇ ਹਾਂ, ਇਹ ਸਾਡੇ 'ਤੇ ਨਿਰਭਰ ਹੈ। ਸਭ ਚੀਜ਼ਾਂ ਦੂਹਰੀਆਂ ਹਨ; ਉਹਨਾਂ ਦੇ ਦੂਹਰੇ ਉਪਯੋਗ ਹੋ ਸਕਦੇ ਹਨ। ਸ਼ਬਦ ਦੀ ਆਪਣੀ ਤਕਲੀਫ਼ ਹੈ, ਲੇਕਿਨ ਆਪਣੀ ਸਹੂਲਤ ਵੀ ਹੈ ਉਸ ਦੀ।

ਜੋ ਮੈਂ ਕਹਿ ਰਿਹਾ ਹਾਂ ਉਹ ਦੂਜੀ ਗੱਲ ਕਹਿ ਰਿਹਾ ਹਾਂ। ਮੈਂ ਤੁਹਾਨੂੰ ਇਹ ਕਹਿ ਰਿਹਾ ਹਾਂ ਕਿ ਸਾਨੂੰ ਇਹ ਸਮਝਣਾ ਬਹੁਤ ਕਠਨ ਜਾਣ ਪੈਂਦਾ ਹੈ ਕਿ ਸੜਕ 'ਤੇ ਜੋ ਆਦਮੀ ਭੀਖ ਮੰਗ ਰਿਹਾ ਹੈ ਤਾਂ ਮੈਂ ਵੀ ਉਸ ਦਾ ਜ਼ਿੰਮੇਵਾਰ ਹਾਂ, ਕਿਉਂਕਿ ਜ਼ਿੰਮੇਵਾਰੀ ਸਮਝ ਵਿੱਚ ਨਹੀਂ ਆਉਂਦੀ ਮੈਨੂੰ। ਕਿਤੇ ਸਾਡਾ ਤਾਲਮੇਲ ਨਹੀਂ ਹੈ। ਨਾ ਮੈਂ ਉਸ ਆਦਮੀ ਨੂੰ ਜਾਣਦਾ ਹਾਂ ਜੋ ਲੰਡਨ ਵਿੱਚ ਰਹਿੰਦਾ ਹੋਵੇ ਕਿਉਂਕਿ ਲੰਡਨ ਤਾਂ ਮੈਂ ਕਦੇ ਗਿਆ ਨਹੀਂ। ਲੰਡਨ ਵਿੱਚ ਜੋ ਭੀਖ ਮੰਗ ਰਿਹਾ ਹੈ, ਉਸ ਨਾਲ ਮੇਰਾ ਕੀ ਲੈਣਾ-ਦੇਣਾ ਹੈ? ਪੈਰਿਸ ਵਿੱਚ ਜਿਸ ਇਸਤ੍ਰੀ ਨੇ ਵੇਸਵਾ ਹੋ ਜਾਣਾ ਹੈ, ਉਸ ਨਾਲ ਮੇਰਾ ਕੀ ਸੰਬੰਧ ਹੈ? ਮੈਂ ਤਾਂ ਕਦੇ ਉਥੇ ਗਿਆ ਵੀ ਨਹੀਂ, ਮੈਂ ਤਾਂ ਕਦੇ ਉਸ ਦੀ ਸ਼ਕਲ ਵੀ ਨਹੀਂ ਦੇਖੀ। ਮੈਨੂੰ ਕਦੇ ਪਤਾ ਵੀ ਨਹੀਂ ਲੱਗੇਗਾ ਕਿ ਉਹ ਕਦ ਪੈਦਾ ਹੋਈ ਤੇ ਕਦ ਮਰ ਗਈ। ਤਦ ਤੁਸੀਂ ਮੈਨੂੰ ਕਿਵੇਂ ਜ਼ਿੰਮੇਵਾਰ ਠਹਿਰਾਉਂਦੇ ਹੋ ਕਿ ਪੈਰਿਸ ਵਿੱਚ ਇਕ ਇਸਤ੍ਰੀ ਵੇਸਵਾ ਹੋ ਗਈ ਹੈ ਤਾਂ ਉਹਦੇ ਲਈ ਮੈਂ ਜ਼ਿੰਮੇਵਾਰ ਹਾਂ?

ਨਹੀਂ, ਇਸ ਜ਼ਿੰਮੇਵਾਰੀ ਦਾ ਮਤਲਬ ਹੋਰ ਹੈ। ਮਤਲਬ ਇਹ ਹੈ ਕਿ ਜਿਸ ਢੰਗ

ਨਾਲ ਮੈਂ ਜਿਉਂ ਰਿਹਾ ਹਾਂ, ਜਿਸ ਢੰਗ ਦੀਆਂ ਮਾਨਤਾਵਾਂ ਵਿੱਚ ਜਿਉਂ ਰਿਹਾ ਹਾਂ, ਜਿਸ ਢੰਗ ਦਾ ਆਦਮੀ ਹਾਂ, ਜਿਸ ਢੰਗ ਦੇ ਮੇਰੇ ਸੋਚ-ਵਿਚਾਰ ਹਨ, ਉਹ ਸਾਰੇ ਸੋਚ-ਵਿਚਾਰ, ਉਸ ਢੰਗ ਦੇ ਆਦਮੀ ਹੋਣ, ਉਸ ਢੰਗ ਦੇ ਜੀਣ, ਉਸ ਤਰ੍ਹਾਂ ਦੀ ਧਾਰਨਾ, ਉਸ ਤਰ੍ਹਾਂ ਦੀ ਫ਼ਿਲਾਸਫ਼ੀ ਵੇਸਵਾਵਾਂ ਨੂੰ ਪੈਦਾ ਕਰਦੀ ਹੀ ਹੈ। ਉਹ ਪੈਰਿਸ ਵਿੱਚ ਪੈਦਾ ਕਰਦੀ ਹੈ, ਲੰਡਨ ਵਿੱਚ ਜਾਂ ਬੰਬਈ ਵਿੱਚ, ਇਹ ਸਵਾਲ ਨਹੀਂ ਹੈ। ਮੇਰੇ ਸੋਚਣ ਦਾ ਢੰਗ, ਮੇਰੇ ਜੀਣ ਦਾ ਢੰਗ ਕੀ ਵੇਸਵਾਵਾਂ ਨੂੰ ਪੈਦਾ ਕਰਨ ਲਈ ਉਪਜਾਊ ਭੂਮੀ ਬਣਾਉਂਦਾ ਹੈ? ਇਹ ਸਵਾਲ ਹੈ। ਅਤੇ ਜੇ ਬਣਦੀ ਹੈ ਤਾਂ ਸਾਰੀ ਦੁਨੀਆਂ ਵਿੱਚ ਕਿਤੇ ਵੀ, ਕਦੇ ਵੀ ਵੇਸਵਾ ਪੈਦਾ ਹੋਈ ਹੈ, ਤਾਂ ਮੈਂ ਜ਼ਿੰਮੇਵਾਰ ਹਾਂ। ਇਸ ਨੂੰ ਸਮਝਣਾ ਮੁਸ਼ਕਲ ਹੋਵੇਗਾ।

ਤੁਸੀਂ ਕਹੋਗੇ ਕਿ ਮੈਂ ਕਦੇ ਕਿਸੇ ਵੇਸਵਾ ਕੋਲ ਨਹੀਂ ਗਿਆ, ਨਾ ਮੈਂ ਕਦੇ ਕਿਸੇ ਇਸਤ੍ਰੀ ਦੇ ਰੁਪਏ ਦੇ ਕੇ ਸਰੀਰ ਖ਼ਰੀਦਣ ਦੇ ਲਈ ਮਜਬੂਰ ਕੀਤਾ, ਤਦ ਮੈਨੂੰ ਕਿਵੇਂ ਜ਼ਿੰਮੇਵਾਰ ਠਹਿਰਾਉਂਦੇ ਹੋ? ਲੇਕਿਨ, ਜ਼ਿੰਮੇਵਾਰੀ ਬਹੁਤ ਗਹਿਰੀ ਹੈ। ਜਿਸ ਨੂੰ ਅਸੀਂ ਵਿਆਹ ਕਹਿੰਦੇ ਹਾਂ, ਉਹ ਵੀ ਪੈਸਾ ਦੇ ਕੇ ਸਰੀਰ ਨੂੰ ਵੇਚਣ ਦਾ ਇੰਤਜ਼ਾਮ ਹੈ। ਹੋ ਸਕਦਾ ਹੈ ਕਿ ਇਕ ਆਦਮੀ ਕਦੇ ਕਿਸੇ ਵੇਸਵਾ ਦੇ ਕੋਲ ਨਾ ਗਿਆ ਹੋਵੇ ਅਤੇ ਨਾ ਉਸ ਨੇ ਵੇਸਵਾ ਦੇ ਸਬੰਧ ਵਿੱਚ ਸੋਚਿਆ ਹੋਵੇ, ਲੇਕਿਨ ਜਦ ਤਕ ਵਿਆਹ ਵੀ ਪੈਸੇ 'ਤੇ ਅਧਾਰਿਤ ਹੁੰਦਾ ਹੈ, ਜਦ ਤਕ ਜਿਸ ਨੂੰ ਅਸੀਂ ਪਤਨੀ ਕਹਿ ਰਹੇ ਹਾਂ ਉਹ ਵੀ ਜ਼ਿੰਦਗੀ-ਭਰ ਦੇ ਲਈ ਖ਼ਰੀਦੀ ਗਈ ਵੇਸਵਾ ਤੋਂ ਜ਼ਿਆਦਾ ਨਹੀਂ ਹੋ ਸਕਦੀ।

ਇਹ ਸਮਝਣ ਵਿੱਚ ਕਠਨਾਈ ਹੁੰਦੀ ਹੈ ਕਿਉਂਕਿ ਅਸੀਂ ਕਹਾਂਗੇ—ਜ਼ਿੰਦਗੀ-ਭਰ ਦੀ ਵੇਸਵਾ? ਕਿਹੋ-ਜਿਹਾ ਸ਼ਬਦ ਤੁਸੀਂ ਉਪਯੋਗ ਕਰਦੇ ਹੋ? ਕਿਉਂਕਿ ਅਸੀਂ ਉਸ ਨੂੰ ਬਹੁਤ ਚੰਗੇ ਲਿਬਾਸ ਵਿੱਚ ਰਖਿਆ ਹੈ, ਲੁਕੋ ਕੇ। ਇਕ ਆਦਮੀ ਹੈ, ਜੋ ਕਿ ਜ਼ਿੰਦਗੀ-ਭਰ ਦੇ ਲਈ ਇਸਤ੍ਰੀ ਨਹੀਂ ਖ਼ਰੀਦ ਸਕਦਾ। ਹਜ਼ਾਰ ਕਾਰਨ ਹੋ ਸਕਦੇ ਹਨ। ਇਕ ਆਦਮੀ ਅਜੇਹਾ ਵੀ ਹੈ ਜਿਸ ਨੂੰ ਸਹੂਲਤ ਹੈ ਕਿ ਜੀਵਨ-ਭਰ ਦੇ ਲਈ ਇਸਤ੍ਰੀ ਖ਼ਰੀਦ ਸਕਦਾ ਹੈ। ਇਕ ਆਦਮੀ ਸਹੂਲਤਾਂ ਦੇ ਅਨੁਸਾਰ ਪੰਜ ਸੌ ਇਸਤ੍ਰੀਆਂ ਖ਼ਰੀਦ ਸਕਦਾ ਹੈ; ਉਹ ਵੇਸਵਾ ਦੇ ਕੋਲ ਕਿਉਂ ਜਾਏਗਾ? ਹੈਦਰਾਬਾਦ ਦਾ ਨਿਜ਼ਾਮ ਕਿਉਂ ਜਾਵੇ ਵੇਸਵਾ ਦੇ ਕੋਲ? ਉਹ ਪੰਜ ਸੌ ਇਸਤ੍ਰੀਆਂ ਖ਼ਰੀਦ ਸਕਦਾ ਸੀ ਇਸ ਜ਼ਮਾਨੇ ਵਿੱਚ। ਤਾਂ ਇਕ ਆਦਮੀ ਪੰਜ ਸੌ ਪਤਨੀਆਂ ਦਾ ਪਤੀ ਹੋ ਸਕਦਾ ਹੈ। ਨਿਜ਼ਾਮ-ਹੈਦਰਾਬਾਦ ਨੂੰ ਕੋਈ ਕਹਿਣ ਨਹੀਂ ਜਾਏਗਾ ਕਿ ਤੂੰ ਇਹ ਕੀ ਕਰ ਰਿਹਾ ਹੈਂ? ਜਾਂ, ਤੂੰ ਅਜੇਹੀ ਦੁਨੀਆ ਬਣਾ ਰਿਹਾ ਹੈਂ ਜਿਸ ਵਿੱਚ ਵੇਸਵਾਵਾਂ ਪੈਦਾ ਹੋਣਗੀਆਂ। ਜਿਹੜਾ ਆਦਮੀ ਪੰਜ ਸੌ ਇਸਤ੍ਰੀਆਂ ਨੂੰ ਖ਼ਰੀਦ ਕੇ ਘਰ ਵਿੱਚ ਨਹੀਂ ਰਖ ਸਕਦਾ, ਉਹ ਵੀ ਪੰਜ ਸੌ ਇਸਤ੍ਰੀਆਂ ਨੂੰ ਚਾਹ ਤਾਂ ਸਕਦਾ ਹੈ। ਜੇ ਉਹ ਇਕ ਇਸਤ੍ਰੀ ਨੂੰ ਇਸ ਤਰ੍ਹਾਂ ਲਿਆਉਂਦਾ ਹੈ ਕਿ ਉਹ ਖ਼ਰੀਦੀ ਹੋਈ ਹੋਵੇ ਤਾਂ ਉਹ ਉਸ ਸਮਾਜ ਨੂੰ ਪੈਦਾ ਕਰ ਰਿਹਾ ਹੈ ਜਿਸ ਵਿੱਚ ਵੇਸਵਾਵਾਂ ਪੈਦਾ ਹੋਣਗੀਆਂ। ਜੇ ਮੈਂ ਵਿਆਹ ਕੀਤਾ ਹੋਇਆ ਹੈ ਅਤੇ ਇਕ ਇਸਤ੍ਰੀ ਨੂੰ ਆਪਣੇ ਨਾਲ ਰੱਖਿਆ ਹੋਇਆ ਹੈ ਅਤੇ ਅੱਜ ਮੇਰਾ ਉਸ ਦਾ ਸਾਰਾ ਪ੍ਰੇਮ ਖ਼ਤਮ ਹੋ ਗਿਆ ਹੈ, ਫਿਰ ਵੀ ਮੈਂ ਉਹਨੂੰ ਆਪਣੇ ਨਾਲ ਜੀਣ ਦੇ ਲਈ ਮਜਬੂਰ ਕਰ ਰਿਹਾ ਹਾਂ ਅਤੇ ਉਸ ਦੇ

ਨਾਲ ਜਿਉਂ ਰਿਹਾ ਹਾਂ; ਤਦ ਮੈਂ ਅਜੇਹੀ ਦੁਨੀਆ ਬਣਾ ਰਿਹਾ ਹਾਂ ਜਿਸ ਵਿੱਚ ਵੇਸਵਾ ਪੈਦਾ ਹੋਵੇਗੀ, ਕਿਉਂਕਿ ਮੇਰਾ ਤੇ ਮੇਰੀ ਪਤਨੀ ਦਾ ਸੰਬੰਧ ਹੁਣ ਵੇਸਵਾ ਦਾ ਹੋ ਗਿਆ ਹੈ। ਹੋਰ ਤਾਂ ਕੋਈ ਸੰਬੰਧ ਨਹੀਂ ਰਹਿ ਗਿਆ ਹੈ। ਕਿਉਂਕਿ, ਪ੍ਰੇਮ ਜਿਥੇ ਖ਼ਤਮ ਹੋ ਗਿਆ ਹੈ, ਉਥੇ ਸਭ ਸੰਬੰਧ ਪੈਸੇ ਦੇ ਰਹਿ ਜਾਂਦੇ ਹਨ।

*ਸਿਰਫ ਪ੍ਰੇਮ ਇਕ ਸੰਬੰਧ ਹੈ*
*ਜੋ ਬਿਨਾਂ ਪੈਸੇ ਦੇ ਹੋ ਸਕਦਾ ਹੈ,*
*ਬਾਕੀ ਸਭ ਸੰਬੰਧ ਪੈਸੇ ਦੇ ਹਨ।*

ਅਜੇ ਮੇਰੀ ਪਤਨੀ ਮੇਰੇ ਨਾਲ ਰਹਿ ਰਹੀ ਹੈ, ਕਿਉਂਕਿ ਜੇ ਉਹ ਚਲੀ ਜਾਵੇ ਤਾਂ ਕਿਤੇ ਭੀਖ ਮੰਗੇਗੀ; ਕੌਣ ਜਾਣੇ ਕੀ ਕਰੇਗੀ, ਕੀ ਨਹੀਂ ਕਰੇਗੀ? ਜੇ ਤਾਂ ਭੀਖ ਮੰਗਣ ਦੇ ਡਰ ਕਰਕੇ ਉਹ ਮੇਰੇ ਨਾਲ ਰਹਿ ਰਹੀ ਹੈ ਤਾਂ ਸੰਬੰਧ ਪੈਸੇ ਦਾ ਹੋ ਗਿਆ। ਉਹੀ ਕੰਮ ਵਿਚਾਰੀ ਵੇਸਵਾ ਕਿਸੇ ਆਦਮੀ ਦੇ ਅੱਗੇ ਆਪਣੇ-ਆਪ ਨੂੰ ਵੇਚ ਕੇ ਕਰ ਰਹੀ ਹੈ, ਕਿਉਂਕਿ ਉਸ ਨੂੰ ਭੀਖ ਮੰਗਣੀ ਪਏਗੀ, ਜੇ ਆਪਣੇ ਸਰੀਰ ਨੂੰ ਨਾ ਵੇਚੇ। ਲੇਕਿਨ ਕਿਉਂਕਿ ਰੋਜ਼ ਅਲੱਗ-ਅਲੱਗ ਆਦਮੀ ਨੂੰ ਵੇਚ ਰਹੀ ਹੈ, ਇਸ ਲਈ ਦਿਖਾਈ ਪੈ ਰਹੀ ਹੈ। ਇਕ ਇਸਤ੍ਰੀ ਨੇ ਇਕ ਆਦਮੀ ਨੂੰ ਜ਼ਿੰਦਗੀ-ਭਰ ਦੇ ਲਈ ਵੇਚ ਦਿੱਤਾ ਹੈ, ਇਸ ਲਈ ਦਿਖਾਈ ਨਹੀਂ ਪੈ ਰਿਹਾ ਹੈ।

ਇਹ ਸਾਰੇ ਇੰਪਲੀਕੇਸ਼ੰਸ ਦੇਖਣ ਦੀ ਗੱਲ ਹੈ ਕਿ ਅਸੀਂ ਕਿਸ ਢੰਗ ਨਾਲ ਜਿਉਂ ਰਹੇ ਹਾਂ, ਕਿਸ ਢੰਗ ਦੀਆਂ ਗੱਲਾਂ ਨੂੰ ਅਸੀਂ ਧਾਰਨਾ ਬਣਾਇਆ ਹੋਇਆ ਹੈ। ਹੁਣ ਤੁਸੀਂ ਆਪਣੀ ਭੈਣ ਦੀ ਜੇ ਸ਼ਾਦੀ ਕਰਨੀ ਹੋਵੇ, ਤੁਹਾਡੀ ਬੇਟੀ ਦੀ ਸ਼ਾਦੀ ਕਰਨੀ ਹੋਵੇ, ਤੁਹਾਡੇ ਬੇਟੇ ਦੀ ਸ਼ਾਦੀ ਕਰਨੀ ਹੋਵੇ, ਤਾਂ ਸੋਚੋ ਕਿ ਤੁਸੀਂ ਉਹਦੇ ਲਈ ਪ੍ਰੇਮ ਦਾ ਮੌਕਾ ਦੇ ਰਹੇ ਹੋ ਜਾਂ ਲੜਕਾ-ਲੜਕੀ ਲੱਭ ਰਹੇ ਹੋ। ਜੇ ਤੁਸੀਂ ਲੜਕਾ ਲੱਭ ਰਹੇ ਹੋ ਤਾਂ ਤੁਸੀਂ ਉਹ ਦੁਨੀਆ ਬਣਾ ਰਹੇ ਹੋ ਜਿਸ ਵਿੱਚ ਕਿ ਵੇਸਵਾ ਪੈਦਾ ਹੋਵੇਗੀ। ਯਾਨੀ ਮੈਂ ਇਹ ਕਹਿ ਰਿਹਾ ਹਾਂ ਕਿ ਲੰਦਨ ਦੀ ਵੇਸਵਾ ਤੇ ਪੈਰਿਸ ਦੀ ਵੇਸਵਾ ਨਾਲ ਕੁਝ ਲੈਣਾ-ਦੇਣਾ ਨਹੀਂ ਹੈ। ਦੇਖਣਾ ਇਹ ਹੈ ਕਿ ਮੈਂ ਜਿਸ ਢੰਗ ਨਾਲ ਜੀਵਾਂਗਾ, ਉਹ ਕਿਹੋ-ਜਿਹੀ ਦੁਨੀਆ ਬਣਾਉਣ ਵਿੱਚ ਸਹਿਯੋਗੀ ਹੁੰਦੀ ਹੈ? ਮੇਰੇ ਰਹਿਣ ਦਾ ਢੰਗ ਕਿਸ ਦੁਨੀਆ ਨੂੰ ਬਣਾਉਂਦਾ ਹੈ? ਆਪਣੀ ਸੀਮਾ ਵਿੱਚ ਵੀ ਉਹ ਇਕ ਛੋਟੀ ਦੁਨੀਆ ਬਣੇਗੀ, ਲੇਕਿਨ ਉਸ ਦੀਆਂ ਧਾਰਾਵਾਂ ਤਾਂ ਫੈਲਦੀਆਂ ਰਹਿਣਗੀਆਂ! ਤੁਸੀਂ, ਅਸੀਂ, ਸਭ ਜਾਣਦੇ ਹਾਂ ਕਿ ਰਾਮ ਨੇ ਸੀਤਾ ਦੀ ਅਗਨੀ-ਪ੍ਰੀਖਿਆ ਲਈ, ਲੇਕਿਨ ਕੋਈ ਵੀ ਇਹ ਨਹੀਂ ਪੁੱਛਦਾ ਕਿ ਸੀਤਾ ਨੇ ਰਾਮ ਨੂੰ ਕਿਉਂ ਨਹੀਂ ਕਿਹਾ ਕਿ ਤੁਸੀਂ ਵੀ ਅਗਨੀ-ਪ੍ਰੀਖਿਆ 'ਚੋਂ ਗੁਜ਼ਰੋ? ਰਾਮ ਵੀ ਇਕੱਲੇ ਸਨ ਅਤੇ ਕਿਸੇ ਇਸਤ੍ਰੀ ਨਾਲ ਉਹਨਾਂ ਦਾ ਵੀ ਸੰਬੰਧ ਹੋ ਸਕਦਾ ਸੀ।

ਲੇਕਿਨ ਰਾਮ ਲਈ ਸਵਾਲ ਹੀ ਨਹੀਂ ਉਠਿਆ ਇੰਨੇ ਹਜ਼ਾਰ ਵਰ੍ਹਿਆਂ ਵਿਚ ਕਿ ਅਗਨੀ-ਪ੍ਰੀਖਿਆ ਇਹਨਾਂ ਦੀ ਵੀ ਲਈ ਜਾਵੇ। ਉਸ ਗ਼ਰੀਬ ਇਸਤ੍ਰੀ ਦੀ ਅਗਨੀ-ਪ੍ਰੀਖਿਆ ਵੀ ਲੈ ਲਈ ਗਈ ਅਤੇ ਫਿਰ ਵੀ ਉਸ ਨੂੰ ਧੱਕੇ ਦੇ ਕੇ ਘਰੋਂ ਕੱਢ ਦਿੱਤਾ ਗਿਆ। ਰਾਮ ਨੇ ਜੋ ਦੁਨੀਆ ਬਣਾਈ ਹੈ, ਹੁਣ ਰਾਮ ਤਾਂ ਨਹੀਂ ਹਨ ਅੱਜ, ਲੇਕਿਨ ਰਾਮ

ਜਿਸ ਢੰਗ ਨਾਲ ਜੀਵੇ, ਉਸ ਨਾਲ ਉਹ ਪੁਰਸ਼ ਨੂੰ ਹਮੇਸ਼ਾ ਲਈ ਮਜ਼ਬੂਤ ਕਰ ਗਏ ਅਤੇ ਇਸਤ੍ਰੀ ਨੂੰ ਹਮੇਸ਼ਾ ਲਈ ਕਮਜ਼ੋਰ ਕਰ ਗਏ। ਉਹਨਾਂ ਦੇ ਜੀਣ ਦੇ ਢੰਗ ਦਾ ਨਤੀਜਾ ਹੈ—ਪੁਰਸ਼ ਨੂੰ ਸਦਾ ਲਈ ਮਜ਼ਬੂਤ ਕਰ ਗਏ। ਪੁਰਸ਼ ਨੂੰ ਸਦਾ ਲਈ ਕਸੌਟੀ ਦੇ ਬਾਹਰ ਕਰ ਗਏ। ਉਸ ਦੀ ਪ੍ਰੀਖਿਆ ਦਾ ਕੋਈ ਸਵਾਲ ਨਾ ਰਿਹਾ। ਇਸਤ੍ਰੀ ਨੂੰ ਸਦਾ ਲਈ ਕਸੌਟੀ 'ਤੇ ਚੜ੍ਹਾ ਗਏ।

ਅਸੀਂ ਕਿਸ ਤਰ੍ਹਾਂ ਜਿਉਂ ਰਹੇ ਹਾਂ—ਇਹ ਨਾ ਸਿਰਫ਼ ਅੱਜ ਦੀ ਦੁਨੀਆ ਨੂੰ ਪ੍ਰਭਾਵਤ ਕਰੇਗਾ, ਇਹ ਪ੍ਰਭਾਵ ਅਨੰਤਕਾਲੀ ਰਹੇਗਾ। ਕਿਉਂਕਿ ਅਸੀਂ ਤਾਂ ਮਿਟ ਜਾਵਾਂਗੇ, ਪਰ ਅਸੀਂ ਜੋ ਲਹਿਰਾਂ ਛੱਡ ਰਹੇ ਹਾਂ, ਉਹ ਚਲਦੀਆਂ ਹੀ ਜਾਂਦੀਆਂ ਹਨ। ਰਾਮ 'ਤੇ ਸਵਾਲ ਨਹੀਂ ਉਠਿਆ ਕਿ ਤੁਸੀਂ ਵੀ ਅਗਨੀ-ਪ੍ਰੀਖਿਆ ਦੇ ਦਿਉ। ਸੀਤਾ ਨੇ ਤਾਂ ਨੁਕਸਾਨ ਕੀਤਾ ਹੀ ਇਸਤ੍ਰੀਆਂ ਦਾ, ਕਿ ਉਸ ਨੇ ਸਵਾਲ ਹੀ ਨਹੀਂ ਉਠਾਇਆ। ਫਿਰ ਉਸ ਨੂੰ ਘਰੋਂ ਕੱਢ ਦਿੱਤਾ ਗਿਆ, ਤਦ ਵੀ ਸਵਾਲ ਨਹੀਂ ਉਠਿਆ। ਫਿਰ ਪੰਜ ਹਜ਼ਾਰ ਸਾਲ ਵਿੱਚ ਸਾਡੇ 'ਚੋਂ ਕਿਸੇ ਨੇ ਵੀ ਸਵਾਲ ਨਹੀਂ ਉਠਾਇਆ। ਫਿਰ ਉਸ ਨੂੰ ਘਰੋਂ ਕੱਢ ਦਿੱਤਾ ਗਿਆ, ਤਦ ਵੀ ਸਵਾਲ ਨਹੀਂ ਉਠਿਆ। ਫਿਰ ਪੰਜ ਹਜ਼ਾਰ ਸਾਲ ਵਿੱਚ ਸਾਥੋਂ ਕਿਸੇ ਨੇ ਸਵਾਲ ਹੀ ਨਹੀਂ ਕੀਤਾ ਕਿ ਰਾਮ ਕਿਵੇਂ ਛੁੱਟ ਗਏ! ਅਸੀਂ ਸਵਾਲ ਇਸ ਲਈ ਨਹੀਂ ਉਠਾਇਆ, ਕਿਉਂਕਿ ਅਸੀਂ ਪੁਰਸ਼ ਸੀ, ਅਤੇ ਰਾਮਾਇਣ ਦੇ ਸਭ ਟੀਕੇ ਪੁਰਸ਼ਾਂ ਨੇ ਲਿਖੇ ਹਨ, ਸਾਰਾ ਇੰਤਜ਼ਾਮ ਪੁਰਸ਼ਾਂ ਨੇ ਕੀਤਾ ਹੈ। ਇਸਤ੍ਰੀਆਂ ਨੇ ਤਾਂ ਰਾਮਾਇਣ ਦਾ ਕੋਈ ਟੀਕਾ ਨਹੀਂ ਲਿਖਿਆ ਹੁਣ ਤਕ। ਅਤੇ ਮਜ਼ਾ ਇਹ ਹੈ ਕਿ ਪੁਰਸ਼ਾਂ ਨੇ ਰਾਮ ਨੂੰ ਆਦਰਸ਼ ਪਤੀ ਸਿੱਧ ਕਰ ਦਿੱਤਾ ਤੇ ਸੀਤਾ ਨੂੰ ਆਦਰਸ਼ ਪਤਨੀ ਸਿੱਧ ਕਰ ਦਿੱਤਾ। ਉਮੀਦ ਬੰਨ੍ਹ ਦਿੱਤੀ ਕਿ ਸੀਤਾ ਜਿਹਾ ਵਤੀਰਾ ਕਰਦੇ ਰਹਿਣਾ ਚਾਹੀਦਾ ਹੈ ਇਸਤ੍ਰੀ ਨੂੰ। ਸੀਤਾ-ਧਰਮ ਤੋਂ ਕੋਈ ਚੁੱਕਦੀ ਹੈ ਤਾਂ ਉਹ ਵਤੀਰੇ ਤੋਂ ਨੀਵੇਂ ਉਤਰਦੀ ਹੈ। ਤਾਂ ਅਸੀਂ ਕਿਸ ਢੰਗ ਨਾਲ ਜਿਉਂ ਰਹੇ ਹਾਂ? ਜੇ ਤੁਸੀਂ ਰਾਮ ਦੀ ਪ੍ਰਸ਼ੰਸਾ ਕਰਦੇ ਹੋ ਤਾਂ ਤੁਸੀਂ ਇਕ ਅਜੇਹੀ ਦੁਨੀਆ ਬਣਾ ਰਹੇ ਹੋ, ਜਿਸ ਵਿਚ ਪੁਰਸ਼ ਦੇ ਲਈ ਵੱਖਰਾ ਮਾਪਦੰਡ ਹੈ ਤੇ ਇਸਤ੍ਰੀ ਦੇ ਲਈ ਵੱਖਰਾ। ਮੇਰੇ ਲਈ ਤਾਂ ਰਾਮ ਦਾ ਅਸਵੀਕਾਰ ਕਰ ਦੇਣਾ ਇੰਨਾ ਹੀ ਕਾਫ਼ੀ ਹੈ ਕਿ ਸੀਤਾ ਦੇ ਨਾਲ ਉਸ ਨੇ ਜੋ ਬਦਸਲੂਕੀ ਕੀਤੀ, ਉੱਨੀ ਬਦਸਲੂਕੀ ਰਾਵਣ ਨੇ ਵੀ ਸੀਤਾ ਦੇ ਨਾਲ ਨਹੀਂ ਕੀਤੀ। ਰਾਵਣ ਦਾ ਸੀਤਾ ਦੇ ਨਾਲ ਬਹੁਤ ਸਦਵਿਵਹਾਰ ਰਿਹਾ, ਜਿਸ ਨੂੰ ਸਮਝ ਸਕਣਾ ਜ਼ਰਾ ਕਠਨ ਗੱਲ ਹੈ। ਜਿੰਨਾ ਸਦਵਿਵਹਾਰ ਰਾਵਣ ਨੇ ਕੀਤਾ ਹੈ, ਰਾਮ ਨੇ ਜੋ ਦੁਰਵਿਵਹਾਰ ਕੀਤਾ ਹੈ ਉਸ ਦਾ ਹਿਸਾਬ ਲਾਉਣਾ ਮੁਸ਼ਕਲ ਹੈ। ਇਸ ਲਈ ਮੇਰੇ ਲਈ ਤਾਂ ਇੰਨਾ ਹੀ ਕਾਫ਼ੀ ਹੈ ਕਿ ਰਾਜ ਜੋ ਹਨ, ਉਹ ਅਸਵੀਕਾਰ ਹੋ ਜਾਣੇ ਚਾਹੀਦੇ ਹਨ। ਲੇਕਿਨ ਜੇ ਮੈਂ ਥੋੜ੍ਹਾ-ਵੀ ਆਦਰ ਰਾਮ ਨੂੰ ਦਿੰਦਾ ਹਾਂ ਤਾਂ ਮੈਂ ਸਮਰਥਨ ਕਰਦਾ ਹਾਂ ਕਿਸੇ ਹੋਰ ਗੱਲ ਦਾ। ਸੀਤਾ ਨੇ ਜੋ ਢੰਗ ਅਖ਼ਤਿਆਰ ਕੀਤਾ, ਉਹ ਬਿਲਕੁਲ ਹੀ ਗ਼ੈਰ-ਵਿਦਰੋਹੀ ਢੰਗ ਦਾ ਸੀ, ਜੋ ਕਿ ਖ਼ਤਰਨਾਕ ਹੈ। ਇਸਤ੍ਰੀਆਂ ਨੂੰ ਉਸ ਦਾ ਵਿਰੋਧ ਕਰਨਾ ਚਾਹੀਦਾ ਹੈ, ਪੁਰਸ਼ਾਂ ਨੂੰ ਉਸ ਦਾ ਵਿਰੋਧ ਕਰਨਾ ਚਾਹੀਦਾ ਹੈ।

ਸਮਝ ਲਵੇ ਕਿ ਇਕ ਆਦਮੀ ਮਕਾਨ ਅਤੇ ਘਰ-ਬਾਰ ਛੱਡ ਕੇ ਸੜਕ 'ਤੇ ਨੰਗਾ ਭਿਖਾਰੀ ਹੋ ਜਾਂਦਾ ਹੈ ਤਾਂ ਕੀ ਤੁਸੀਂ ਉਸ ਨੂੰ ਸਨਮਾਨ ਦੇਣ ਜਾਂਦੇ ਹੋ? ਜੇ ਤੁਸੀਂ ਉਸ ਨੂੰ ਸਨਮਾਨ ਦਿੰਦੇ ਹੋ ਅਤੇ ਕਹਿੰਦੇ ਹੋ ਕਿ ਤਿਆਗ ਕੇ ਬਹੁਤ ਵੱਡਾ ਕੰਮ ਕੀਤਾ ਹੈ ਤਾਂ ਤੁਸੀਂ ਇਸ ਦੁਨੀਆ ਵਿੱਚ ਦੁੱਖ ਨੂੰ ਵਧਾਉਣ 'ਚ ਸਹਿਯੋਗੀ ਬਣੋਗੇ, ਕਿਉਂਕਿ ਜਦ ਉਹ ਆਦਮੀ ਘਰ ਵਿਚ ਸੀ, ਸ਼ਾਂਤੀ ਨਾਲ ਸੀ, ਸੁੱਖ ਨਾਲ ਸੀ, ਤਦ ਤੁਸੀਂ ਉਸ ਨੂੰ ਸਨਮਾਨ ਦੇਣ ਨਹੀਂ ਗਏ ਸੀ। ਜਦ ਉਹ ਧੁੱਪ ਵਿੱਚ ਖੜ੍ਹਾ ਹੋ ਗਿਆ ਅਤੇ ਸੜਕ ਉੱਤੇ ਕੰਡਿਆਂ 'ਤੇ ਲੇਟ ਗਿਆ ਅਤੇ ਸਰਦੀ ਆ ਗਈ ਤੇ ਧੁੱਪ ਆਈ ਅਤੇ ਉਹ ਉਥੇ ਹੀ ਪਿਆ ਰਿਹਾ ਤਦ ਤੁਸੀਂ ਉਸ ਨੂੰ ਸਨਮਾਨ ਦੇਣ ਗਏ, ਤਦ ਤੁਸੀਂ ਇਕ ਅਜੇਹੀ ਦੁਨੀਆ ਨੂੰ ਬਣਾਉਣ ਵਿੱਚ ਸਹਿਯੋਗੀ ਬਣ ਰਹੇ ਹੋ ਜਿਸ ਵਿੱਚ ਦੁਖੀ ਆਦਮੀ ਨੂੰ, ਦੁੱਖ ਦਾ ਵਰਨ ਕਰਨ ਵਾਲੇ ਆਦਮੀ ਨੂੰ ਆਦਰ ਮਿਲੇਗਾ; ਜਿਸ ਵਿੱਚ ਸੁਖੀ ਆਦਮੀ ਨੂੰ, ਸੁੱਖ ਦਾ ਵਰਨ ਕਰਨ ਵਾਲੇ ਨੂੰ, ਸੁੱਖ ਦੀ ਖੋਜ ਕਰਨ ਵਾਲੇ ਨੂੰ ਆਦਰ ਨਹੀਂ ਮਿਲੇਗਾ। ਦੋਨੋਂ ਤਰ੍ਹਾਂ ਤੁਸੀਂ ਸਹਿਯੋਗੀ ਬਣ ਰਹੇ ਹੋ। ਯਾਨੀ ਜੋ ਮੈਂ ਕਹਿ ਰਿਹਾ ਹਾਂ, ਉਹ ਇਹ ਕਹਿ ਰਿਹਾ ਹਾਂ ਕਿ ਸਾਡਾ ਸਹਿਯੋਗ ਗਹਿਰਾ ਹੈ। ਤੁਹਾਡੇ ਇਸ਼ਾਰੇ ਤਕ ਵਿੱਚ ਸਾਡਾ ਸਹਿਯੋਗ ਗਹਿਰਾ ਹੈ। ਜੋ ਦੁਨੀਆ ਬਣ ਰਹੀ ਹੈ, ਉਸ ਵਿੱਚ ਸਾਡਾ ਇਸ਼ਾਰਾ ਵੀ ਹੈ। ਅਸੀਂ ਸੜਕ 'ਤੇ ਇਕ ਆਦਮੀ ਨੂੰ ਨਮਸਕਾਰ ਕਰ ਰਹੇ ਹਾਂ, ਉਹ ਵੀ ਹੈ।

ਮੈਂ ਜਿਸ ਕੱਾਲਿਜ ਵਿਚ ਸੀ, ਉਸ ਵਿੱਚ ਇਕ ਚਪਰਾਸੀ ਸੀ। ਉਸ ਦੀ ਉਮਰ ਹੋਵੇਗੀ ਕੋਈ ਸੱਠ ਸਾਲ ਦੀ, ਉਹ ਬੁੱਢਾ ਆਦਮੀ ਸੀ ਤੇ ਉੱਨੀ ਉਮਰ ਦਾ ਕੋਈ ਪ੍ਰੋਫ਼ੈਸਰ ਨਹੀਂ ਸੀ। ਲੇਕਿਨ ਮੈਂ ਕਦੇ ਕਿਸੇ ਨੂੰ ਉਸ ਬੁੱਢੇ ਨਾਲ ਸਨਮਾਨ ਨਾਲ ਬੋਲਦਿਆਂ ਨਹੀਂ ਦੇਖਿਆ। ਆਮ ਤੌਰ 'ਤੇ ਇਕ ਆਦਮੀ ਦਾ ਜ਼ਿੰਨਾ ਸਨਮਾਨ ਹੋਣਾ ਚਾਹੀਦਾ ਹੈ, ਉੱਨਾ ਵੀ ਨਹੀਂ। ਉਸ ਦੇ ਆਦਮੀ ਹੋਣ ਦੀ ਹੈਸੀਅਤ ਹੀ ਨਹੀਂ। ਉਸ ਨੂੰ ਕਿਸੇ ਵੀ ਤਰ੍ਹਾਂ ਬੁਲਾਇਆ ਜਾ ਸਕਦਾ ਹੈ। ਮੈਂ ਜਦ ਪਹਿਲੀ ਦਫ਼ਾ ਉਥੇ ਗਿਆ ਤਾਂ ਮੈਂ ਬਹੁਤ ਹੈਰਾਨ ਹੋ ਗਿਆ। ਮੈਂ ਚਾਰ-ਛੇ ਦਿਨ ਦੇਖਿਆ ਅਤੇ ਕਿਹਾ, ਇਹ ਕੀ ਪਾਗ਼ਲਪਣ ਹੈ। ਇੰਨਾ ਬੁੱਢਾ ਆਦਮੀ ਕਿ ਅਸਾਂ ਸਾਰਿਆਂ ਦੇ ਪਿਤਾ ਦੀ ਉਮਰ ਦਾ ਹੋਵੇਗਾ, ਉਸ ਨਾਲ ਇਸ ਤਰ੍ਹਾਂ ਦਾ ਸਲੂਕ?

ਉਹਨਾਂ ਨੇ ਕਿਹਾ, 'ਉਹ ਚਪਰਾਸੀ ਹੈ।'

ਮੈਂ ਕਿਹਾ, 'ਚਪਰਾਸੀ ਉਸ ਦਾ ਕੰਮ ਹੈ, ਉਸ ਦਾ ਹੋਣਾ ਥੋੜ੍ਹਾ-ਈ! ਕੋਈ ਆਦਮੀ ਚਪਰਾਸੀ ਥੋੜ੍ਹਾ-ਈ ਹੁੰਦਾ ਹੈ। ਉਹ ਛੇ ਘੰਟੇ ਚਪਰਾਸੀ ਦਾ ਕੰਮ ਕਰਦਾ ਹੈ, ਅਤੇ ਇਕ ਆਦਮੀ ਦਾ ਕੰਮ ਹੈ ਕਿ ਉਹ ਛੇ ਘੰਟੇ ਮਜਿਸਟ੍ਰੇਟ ਦਾ ਕੰਮ ਕਰਦਾ ਹੈ। ਲੇਕਿਨ ਨਾ ਤਾਂ ਕੋਈ ਆਦਮੀ ਮਜਿਸਟ੍ਰੇਟ ਹੋ ਸਕਦਾ ਹੈ, ਨਾ ਕੋਈ ਚਪਰਾਸੀ ਹੋ ਸਕਦਾ ਹੈ। ਛੇ ਘੰਟੇ ਦੇ ਦਫ਼ਤਰ ਤੋਂ ਬਾਅਦ ਦੋਨੋਂ ਆਦਮੀ ਘਰ ਜਾਂਦੇ ਹਨ। ਇਕ ਆਦਮੀ ਚਪਰਾਸੀ ਹੈ ਛੇ ਘੰਟੇ ਦਫ਼ਤਰ ਦਾ ਕੰਮ ਕਰਕੇ। ਜਦ ਦਫ਼ਤਰ ਦੇ ਬਾਹਰ ਜਾਂਦਾ ਹੈ ਤਦ ਚਪਰਾਸੀ ਹੈ? ਚਪਰਾਸੀ ਤਾਂ ਉਸ ਦਾ ਕੰਮ ਸੀ, ਇਸ ਦਾ ਬੀਇੰਗ (ਹੋਣਾ) ਤਾਂ ਨਹੀਂ ਹੋ ਗਿਆ?' ਤਾਂ ਮੈਂ ਕਿਹਾ, 'ਠੀਕ ਹੈ, ਤੁਸੀਂ ਚਪਰਾਸੀ ਦੇ ਨਾਲ ਦੁਰਵਿਵਹਾਰ ਕਰ ਰਹੇ ਹੋ। ਦਫ਼ਤਰ ਦੇ

ਬਾਹਰ ਤੁਸੀਂ ਕਦੇ ਇਸ ਨੂੰ ਨਮਸਕਾਰ ਕੀਤਾ ਹੈ?'

ਉਹਨਾਂ ਨੇ ਕਿਹਾ, 'ਉਹ ਚਪਰਾਸੀ ਹੈ, ਤੁਸੀਂ ਕਿਹੋ-ਜਿਹੀਆਂ ਗੱਲਾਂ ਕਰਦੇ ਹੋ! ਦਫ਼ਤਰ ਦੇ ਬਾਹਰ ਵੀ ਕੋਈ ਸਵਾਲ ਨਹੀਂ ਹੈ।'

ਹੁਣ ਇਹ ਇਕ ਅਜੇਹੀ ਦੁਨੀਆ ਬਨਾਉਣ ਦੀ ਕੋਸ਼ਿਸ਼ ਕਰ ਰਹੇ ਹਨ, ਜਿਥੇ ਆਦਮੀ ਆਦਮੀਅਤ ਨਾਲ ਨਹੀਂ ਪਛਾਣਿਆ ਜਾਏਗਾ। ਜਿਥੇ ਆਦਮੀ ਕੀ ਕੰਮ ਕਰਦਾ ਹੈ, ਇਸ ਤੋਂ ਪਛਾਣਿਆ ਜਾਏਗਾ। ਤਾਂ ਫਿਰ ਧਿਆਨ ਰਹੇ, ਭੰਗੀ ਨੂੰ ਕਦੇ ਸਨਮਾਨ ਨਹੀਂ ਮਿਲ ਸਕਦਾ। ਘੁਮਾ-ਫਿਰਾ ਕੇ ਉਸ ਆਦਮੀ ਨਾਲ ਕਈ ਦਫ਼ਾ ਗੱਲਾਂ ਕੀਤੀਆਂ ਤਾਂ ਉਹਨਾਂ ਨੇ ਕਿਹਾ ਕਿ, 'ਨਹੀਂ, ਭੰਗੀ ਨੂੰ, ਚਮਾਰ ਨੂੰ, ਸਭ ਨੂੰ ਬਰਾਬਰ ਮੌਕਾ ਦੇਣਾ ਚਾਹੀਦਾ ਹੈ। ਵਰਣ-ਵਿਵਸਥਾ ਠੀਕ ਨਹੀਂ ਹੈ।' ਜਿਸ ਆਦਮੀ ਨੇ ਮੈਨੂੰ ਇਹ ਕਿਹਾ ਕਿ ਵਰਣ-ਵਿਵਸਥਾ ਠੀਕ ਨਹੀਂ ਹੈ, ਜੋ ਦੋ ਦਿਨ ਪਹਿਲਾਂ ਮੈਨੂੰ ਕਹਿੰਦਾ ਸੀ ਕਿ ਇਹ ਆਦਮੀ ਚਪਰਾਸੀ ਹੈ, ਇਸ ਨਾਲ ਅਸੀਂ ਇਉਂ ਨਹੀਂ ਬੋਲਾਂਗੇ। ਤਾਂ ਫ਼ਰਕ ਕੀ ਹੈ ਵਰਣ-ਵਿਵਸਥਾ ਅਤੇ ਇਸ ਦੇ ਚਪਰਾਸੀ ਹੋਣ ਵਿੱਚ? ਮੁਆਮਲਾ ਕੀ ਹੈ? ਕਠਨਾਈ ਕੀ ਹੈ? ਉਹ ਕਿਉਂਕਿ ਵਿਚਾਰਾ ਭੰਗੀ ਹੈ ਇਸ ਲਈ, ਕਿਉਂਕਿ ਉਸ ਦਾ ਫੰਕਸ਼ਨ (ਕੰਮ) ਉਸ ਦਾ ਬੀਇੰਗ (ਹੋਣਾ) ਬਣਾ ਦਿੱਤਾ ਹੈ ਅਸਾਂ ਨੇ, ਯਾਨੀ ਪਖ਼ਾਨਾ ਸਾਫ਼ ਕਰਨਾ ਉਸ ਦਾ ਕੰਮ ਨਹੀਂ ਰਿਹਾ; ਉਸ ਦੀ 'ਹੋਂਦ' ਉਸ ਦੀ ਆਤਮਾ ਹੋ ਗਈ। ਪਖ਼ਾਨਾ ਸਾਫ਼ ਕਰਨਾ ਹੀ ਉਸ ਦੀ ਆਤਮਾ ਹੈ, ਇਸ ਲਈ ਛੂਹਣ-ਯੋਗ ਨਹੀਂ ਰਹਿ ਗਿਆ ਉਹ! ਜੇ ਸਿਰਫ਼ ਕੰਮ ਹੁੰਦਾ ਤਾਂ ਛੇ ਘੰਟੇ ਬਾਅਦ ਛੁੱਟਣ 'ਤੇ, ਛੇ ਘੰਟੇ ਤਾਂ ਛੂਹਣ-ਯੋਗ ਹੁੰਦਾ! ਕੰਮ ਖ਼ਤਮ ਹੋ ਜਾਂਦਾ ਹੈ, ਲੇਕਿਨ ਆਤਮਾ ਤਾਂ ਖ਼ਤਮ ਨਹੀਂ ਹੁੰਦੀ। ਤਾਂ ਅਸੀਂ ਉਸ ਦੇ ਕੰਮ ਨੂੰ ਉਸ ਦੀ ਆਤਮਾ ਬਣਾ ਦਿੱਤਾ ਹੈ, ਉਹ ਚਪਰਾਸੀ ਬਣਿਆ ਰਹੇ, ਕੋਈ ਉਸ ਵਿੱਚ ਫ਼ਰਕ ਨਹੀਂ ਹੈ।

ਰਾਹ ਵਿੱਚ ਤੁਸੀਂ ਇਕ ਮਿਨਿਸਟਰ ਨੂੰ ਨਿਮਸਕਾਰ ਕਰਦੇ ਹੋ ਤਾਂ ਤੁਸੀਂ ਵਰਣ-ਵਿਵਸਥਾ ਪੈਦਾ ਕਰ ਰਹੇ ਹੋ। ਲੇਕਿਨ ਇਹ ਖ਼ਿਆਲ ਵਿੱਚ ਨਹੀਂ ਹੁੰਦਾ, ਕਿਉਂਕਿ ਭੰਗੀ ਨੂੰ ਨਿਮਸਕਾਰ ਨਹੀਂ ਕਰਦੇ ਹੋ, ਇਕ ਮਿਨਿਸਟਰ ਨੂੰ ਨਿਮਸਕਾਰ ਕਰਦੇ ਹੋ ਤਾਂ ਵਰਣ-ਵਿਵਸਥਾ ਪੈਦਾ ਕਰਦੇ ਹੋ। ਫਿਰ ਉਹ ਵਰਣ-ਵਿਵਸਥਾ ਜੋ ਕੁਝ ਕਰੇਗੀ, ਉਸ ਦੇ ਜ਼ਿੰਮੇਵਾਰ ਤੁਸੀਂ ਤੇ ਮੈਂ ਹੋਵਾਂਗੇ; ਕਿਉਂਕਿ ਅਸੀਂ ਜੋ ਵਿਵਹਾਰ ਕਰ ਰਹੇ ਹਾਂ, ਉਸ ਤੋਂ ਉਹ ਪੈਦਾ ਹੋਵੇਗੀ, ਯਾਨੀ ਅਸੀਂ ਜੋ ਵੀ ਕਰ ਰਹੇ ਹਾਂ, ਉਸ ਨਾਲ ਅਸੀਂ ਕੋਈ ਸਮਾਜ ਵਿਵਸਥਾ, ਚਾਰ-ਚੁਫੇਰੇ ਉਸ ਦੀ ਕੋਈ ਧਾਰਾ ਪੈਦਾ ਕਰੀ ਤੁਰੇ ਜਾ ਰਹੇ ਹਾਂ ਅਤੇ ਉਹ ਧਾਰਾਵਾਂ ਪੈਦਾ ਹੋਣਗੀਆਂ।

ਇਕ ਸੱਜਣ ਆਏ, ਛੇ ਮਹੀਨੇ ਪਹਿਲਾਂ। ਉਹਨਾਂ ਦਾ ਇਕ ਲੜਕਾ ਸੀ, ਉਹ ਚੱਲ ਵਸਿਆ। ਬਹੁਤ ਦੁਖੀ ਸਨ। ਪੜ੍ਹੇ-ਲਿਖੇ ਆਦਮੀ ਹਨ; ਕੋਈ ਡੇਢ ਹਜ਼ਾਰ ਦੀ ਤਨਖ਼ਾਹ 'ਤੇ ਹਨ। ਮੈਂ ਉਹਨਾਂ ਨੂੰ ਕਿਹਾ, 'ਘਬਰਾਉ ਨਾ, ਚਾਰ-ਛੇ ਮਹੀਨੇ ਵਿੱਚ ਸਭ ਠੀਕ ਹੋ ਜਾਏਗਾ।' ਮੈਂ ਤਾਂ ਸਿਰਫ਼ ਉਂਜ ਹੀ ਕਿਹਾ ਸੀ ਕਿ ਮਨ ਹੌਲਾ ਹੋ ਜਾਏਗਾ, ਲੇਕਿਨ ਦੋ ਦਿਨ ਪਹਿਲਾਂ ਉਹ ਆਏ ਤੇ ਕਹਿਣ ਲੱਗੇ, 'ਤੁਹਾਡੀ ਕਿਰਪਾ ਨਾਲ ਸਭ

ਠੀਕ ਹੋ ਗਿਆ।' ਮੈਂ ਕਿਹਾ, 'ਕੀ ਹੋਇਆ?' ਪਤਾ ਲੱਗਾ ਕਿ ਗੁਆਂਢ ਵਿੱਚ ਕਿਸੇ ਨੇ ਆਪਣਾ ਬੱਚਾ ਉਹਨਾਂ ਨੂੰ ਦੇ ਦਿੱਤਾ ਸੀ। ਉਸ ਬੱਚੇ ਨੂੰ ਲੈ ਕੇ ਉਹ ਆਏ ਸਨ। ਬਿਲਕੁਲ ਚੰਗੇ ਖ਼ੂਨ ਦਾ ਹੈ, ਖੱਤਰੀ ਖ਼ੂਨ ਦਾ। ਚੰਗੇ ਖ਼ਾਨਦਾਨ ਦਾ ਲੜਕਾ ਹੈ ਅਤੇ ਆਪਣੀ ਹੀ ਜਾਤ ਦਾ ਹੈ। ਮਾਤਾ-ਪਿਤਾ ਬੜੇ ਭਲੇ ਲੋਕ ਸਨ ਕਿ ਉਹਨਾਂ ਨੇ ਦੇ ਦਿੱਤਾ। ਮੈਂ ਉਹਨਾਂ ਤੋਂ ਪੁੱਛਿਆ ਕਿ ਕੀ ਖ਼ੂਨ ਖੱਤਰੀ ਦਾ ਵੀ ਹੁੰਦਾ ਹੈ? ਕੋਈ ਜਾਂਚ ਕਰਵਾ ਕੇ ਦੱਸ ਸਕੋਗੇ ਕਿ ਖ਼ੂਨ ਖੱਤਰੀ ਦਾ ਹੈ? ਇਸ ਲੜਕੇ ਦਾ ਖ਼ੂਨ ਕਢਵਾ ਕੇ, ਤੁਹਾਡਾ ਖ਼ੂਨ ਕਢਵਾ ਕੇ ਦੁਨੀਆ ਵਿੱਚ ਦੱਸ ਸਕਦਾ ਹੈ ਕਿ ਖ਼ੂਨ ਕਿਸਦਾ ਹੈ? ਖ਼ੂਨ ਕਿਤੇ ਖੱਤਰੀ ਦਾ ਹੁੰਦਾ ਹੈ? ਹੁਣ ਇਹ ਜੋ ਆਦਮੀ ਕਹਿ ਰਿਹਾ ਹੈ, ਉਸ ਦੇ ਕਹਿਣ ਨਾਲ ਇਕ ਦੁਨੀਆ ਤਿਆਰ ਹੋਵੇਗੀ। ਉਸ ਦੁਨੀਆ ਵਿੱਚ ਵਰਣ-ਵਿਵਸਥਾ ਹੋਣ ਵਾਲੀ ਹੈ; ਉਸ ਤੋਂ ਨਹੀਂ ਬਚਿਆ ਜਾ ਸਕਦਾ। ਹੁਣ ਇਹ ਆਦਮੀ ਕਹਿ ਰਿਹਾ ਹੈ ਕਿ ਉਹ ਬੜੇ ਚੰਗੇ ਲੋਕ ਹਨ। ਉਸ ਦੀ ਪਤਨੀ ਜਿਹੜੀ ਛੇ ਮਹੀਨੇ ਪਹਿਲਾਂ ਰੋਂਦੀ ਸੀ, ਪਾ ਕੇ ਬੜੀ ਪ੍ਰਸੰਨ ਹੈ ਉਸ ਬੱਚੇ ਨੂੰ। ਲੇਕਿਨ ਉਸਨੇ ਪਹਿਲਾਂ ਬੱਚੇ ਦੀ ਗੱਲ ਹੀ ਨਹੀਂ ਕੀਤੀ। ਉਹ ਪ੍ਰਸੰਨ ਹੈ ਅਤੇ ਉਹ ਦੋਵੇਂ ਕਹਿ ਰਹੇ ਸੀ ਕਿ ਬੜੇ ਚੰਗੇ ਲੋਕ ਹਨ। ਉਹ ਤਾਂ ਚੰਗੇ ਲੋਕ ਜਿਨ੍ਹਾਂ ਨੇ ਬੱਚਾ ਦੇ ਦਿੱਤਾ; ਤੁਸੀਂ ਕਿਹੋ-ਜਿਹੇ ਲੋਕ ਹੋ ਜਿਨ੍ਹਾਂ ਨੇ ਬੱਚਾ ਲੈ ਲਿਆ? ਜਿਨ੍ਹਾਂ ਨੇ ਦੇ ਦਿੱਤਾ ਉਹ ਚੰਗੇ ਲੋਕ ਹਨ, ਤਾਂ ਕਿਹੋ-ਜਿਹੇ ਲੋਕ ਨੇ ਜਿਨ੍ਹਾਂ ਨੇ ਬੱਚਾ ਲੈ ਲਿਆ? ਕੁੱਲ ਕਾਰਨ ਇਹ ਹੈ ਕਿ ਉਹ ਗ਼ਰੀਬ ਘਰ ਦਾ ਬੱਚਾ ਹੈ। ਚਾਰ-ਛੇ ਬੱਚੇ ਨੇ ਉਹਨਾਂ ਦੇ, ਪਾਲ ਨਹੀਂ ਸਕਦੇ ਹਨ ਤਾਂ ਉਸ ਨੂੰ ਦੇ ਦਿੱਤਾ। ਮੈਂ ਕਿਹਾ, ਜੇ ਇਸ ਬੱਚੇ ਨਾਲ ਥੋੜ੍ਹਾ-ਜਿਹਾ ਵੀ ਪ੍ਰੇਮ ਹੁੰਦਾ ਤਾਂ ਤੁਸੀਂ ਇਸ ਨੂੰ ਉਹਨਾਂ ਨਾਲੋਂ ਨਾ ਤੋੜਦੇ। ਤੁਸੀਂ ਜੋ ਪ੍ਰੇਮ ਦਿਖਾ ਰਹੇ ਹੋ ਇਸ ਬੱਚੇ ਨਾਲ, ਉਹ ਜ਼ਰਾ ਵੀ ਪ੍ਰੇਮ ਨਹੀਂ ਹੈ। ਜੇ ਤੁਹਾਨੂੰ ਥੋੜ੍ਹਾ-ਜਿਹਾ ਵੀ ਪ੍ਰੇਮ ਹੈ ਇਸ ਨਾਲ ਤਾਂ ਤੁਸੀਂ ਇਸ ਨੂੰ ਉਹਨਾਂ ਕੋਲ ਹੀ ਪਲਣ ਦਿਉ। ਇਸ ਦਾ ਇੰਤਜ਼ਾਮ ਕਰੋ, ਜੋ ਇੰਤਜ਼ਾਮ ਤੁਸੀਂ ਹੁਣ ਕਰੋਗੇ।' ਇਸ ਬੱਚੇ ਨਾਲ ਕੋਈ ਪ੍ਰੇਮ ਹੀ ਨਹੀਂ ਹੈ ਉਹਨਾਂ ਨੂੰ। ਬਲਕਿ ਉਸ ਬੱਚੇ ਦੀ ਨਵੀਂ ਮਾਂ ਨੇ ਕਿਹਾ, 'ਇਹਦੀ ਮਾਂ ਇਹਨੂੰ ਦੇਖਣ ਆਉਣਾ ਚਾਹੁੰਦੀ ਸੀ ਤਾਂ ਅਸੀਂ ਉਸ ਨੂੰ ਮਨ੍ਹਾ ਕਰ ਦਿੱਤਾ ਹੈ। ਇਸ ਤਰ੍ਹਾਂ ਤਾਂ ਮੋਹ ਬਣਿਆ ਰਹੇਗਾ, ਉਹ ਟੁੱਟੇਗਾ ਕਿਵੇਂ? ਤਾਂ ਮੈਂ ਆਪਣੇ ਪਤੀ ਨੂੰ ਕਿਤੇ ਵੀ ਛੇਤੀ ਇਥੋਂ ਟ੍ਰਾਂਸਫ਼ਰ ਕਰਾ ਲੈਣ ਨੂੰ ਕਹਿ ਰਹੀ ਹਾਂ ਤਾਂ ਜੋ ਇਹ ਮੋਹ ਨਾ ਰਹਿ ਜਾਵੇ।' ਅਤੇ ਉਹ ਲੋਕ, ਬੜੇ ਚੰਗੇ ਲੋਕ ਹਨ! ਕਹਿ ਦਿੱਤੇ ਤਾਂ ਉਹ ਲੋਕ ਹੁਣ ਆ ਵੀ ਨਹੀਂ ਰਹੇ।

ਹੁਣ ਉਪਰੋਂ ਦੇਖਿਆਂ ਇਸ ਵਿੱਚ ਕੋਈ ਬੁਰਾਈ ਵੀ ਨਹੀਂ ਦਿਸੇਗੀ। ਐਪਰ ਇਹ ਲੋਕ ਇਕ ਅਜੇਹੀ ਦੁਨੀਆ ਬਣਾਉਣਗੇ, ਜੋ ਬੜੀ ਖ਼ਤਰਨਾਕ ਹੋਵੇਗੀ। ਉਸ ਵਿੱਚ ਇਹਨਾਂ ਦਾ ਜ਼ਿੰਮਾ ਹੋਵੇਗਾ। ਮੈਂ ਪੁੱਛਿਆ ਕਿ 'ਜੇ ਇਹ ਬੱਚਾ ਮਰ ਜਾਵੇ.....।'

ਇਕਦਮ ਉਹ ਕਹਿਣ ਲੱਗੇ, 'ਤੁਸੀਂ ਅਜੇਹੀ ਬਦਸ਼ਗਨੀ ਦੀ ਗੱਲ ਨਾ ਕਰੋ।'

'ਜੇ ਇਹ ਬੱਚਾ ਮਰ ਜਾਵੇ ਤਦ ਤੁਸੀਂ ਤਾਂ ਬਹੁਤ ਦੁਖੀ ਹੋਵੋਗੇ।'

ਉਹਨਾਂ ਨੇ ਕਿਹਾ, 'ਬਹੁਤ ਦੁੱਖ ਹੋਵੇਗਾ।' ਮੈਂ ਕਿਹਾ, 'ਇਹ ਬੱਚਾ ਜੇ ਕਿਸੇ ਹੋਰ ਕੋਲ ਰਹਿੰਦਾ ਤੇ ਮਰ ਜਾਂਦਾ, ਤਾਂ ਵੀ ਤੁਹਾਨੂੰ ਕੋਈ ਤਕਲੀਫ਼ ਹੁੰਦੀ?

ਉਹਨਾਂ ਨੇ ਕਿਹਾ, 'ਇਸ 'ਚ ਕੀ ਤਕਲੀਫ਼ ਹੋਵੇਗੀ? ਸਾਡੇ ਨਾਲ ਕੋਈ ਸੰਬੰਧ ਨਹੀਂ ਸੀ।'

ਇਸ ਦਾ ਮਤਲਬ ਕੀ ਹੁੰਦਾ ਹੈ? ਇਸ ਦਾ ਮਤਲਬ ਹੁੰਦਾ ਹੈ ਕਿ ਜਦ ਇਕ ਅਮਰੀਕੀ ਕਿਸੇ ਵੀਅਤਨਾਮੀ ਨੂੰ ਗੋਲੀ ਮਾਰਦਾ ਹੈ ਤਾਂ ਉਸ ਦਾ ਕੋਈ ਮਤਲਬ ਨਹੀਂ ਹੁੰਦਾ ਉਸ ਨਾਲ। ਉਹ ਜੇ ਮਰ ਰਿਹਾ ਹੈ ਤਾਂ ਮਰ ਜਾਏ, ਉਸ ਨਾਲ ਸੰਬੰਧ ਕੀ ਹੈ! ਅਮਰੀਕੀ ਯੁਵਕ ਦਾ ਇਕ ਵੀਅਤਨਾਮੀ ਯੁਵਕ ਨਾਲ ਕੀ ਸੰਬੰਧ! ਕੀ ਲੈਣਾ-ਦੇਣਾ! ਜਿਵੇਂ ਕਿ ਇਕ ਹਿੰਦੁਸਤਾਨੀ ਇਕ ਪਾਕਿਸਤਾਨੀ ਦੀ ਛਾਤੀ ਵਿੱਚ ਛੁਰਾ ਖੋਭਦਾ ਹੈ ਤਾਂ ਸਾਨੂੰ ਕੀ ਮਤਲਬ! ਲੇਕਿਨ ਵੀਹ ਸਾਲ ਪਹਿਲਾਂ ਮਤਲਬ ਸੀ ਸਾਨੂੰ। ਜੇ ਕਰਾਚੀ ਉੱਤੇ ਬੰਬਾਰਡਮੈਂਟ ਹੁੰਦਾ ਤਾਂ ਅਸੀਂ ਦੁਖੀ ਹੁੰਦੇ ਉੱਨੇ ਹੀ, ਜਿੰਨੇ ਕਿ ਦਿੱਲੀ 'ਤੇ ਹੁੰਦਾ ਤਾਂ ਹੁੰਦੇ। ਲੇਕਿਨ ਹੁਣ ਕਰਾਚੀ 'ਤੇ ਬੰਬਾਰਡਮੈਂਟ ਹੋਵੇ ਤਾਂ ਅਸੀਂ ਇਥੇ ਬੰਬਈ ਵਿੱਚ ਖ਼ੁਸ਼ ਹੋਵਾਂਗੇ। ਮੈਂ ਇਹ ਕਹਿ ਰਿਹਾ ਹਾਂ ਕਿ ਇਹ ਜੋ ਇਸ ਮਾਂ ਤੇ ਇਸ ਬਾਪ ਨੇ ਕਿਹਾ, ਉਹ ਇਹਨਾਂ ਦਾ ਫੈਲਾਉ ਹੈ। ਸਾਡਾ ਵਰਤਣ ਦਾ ਇਹ ਸਾਰੇ-ਦਾ-ਸਾਰਾ ਫੈਲਾਉ ਹੈ। ਤਦ ਸਾਨੂੰ ਅਜੇਹਾ ਨਹੀਂ ਲੱਗਦਾ। ਕਰਾਚੀ ਵਿੱਚ ਕੋਈ ਮਰ ਰਿਹਾ ਹੈ ਤਾਂ ਉਹ ਪਾਕਿਸਤਾਨੀ ਮਰ ਰਿਹਾ ਹੈ, ਉਸ ਨੂੰ ਮਰਨਾ ਹੀ ਚਾਹੀਦਾ ਹੈ! ਸਾਡਾ ਉਸ ਨਾਲ ਕੀ ਲੈਣਾ-ਦੇਣਾ। ਸਾਡਾ ਦੇਸ਼ ਅਲੱਗ, ਉਸ ਦਾ ਦੇਸ਼ ਅਲੱਗ! ਗੁਆਂਢੀ ਦਾ ਲੜਕਾ ਮਰੇ ਤਾਂ ਮਰੇ, ਸਾਨੂੰ ਕੀ ਮਤਲਬ! ਐਪਰ ਸਾਡੇ ਇਹ ਵਰਤਾਰੇ ਸਾਨੂੰ ਖ਼ਤਰੇ ਵਿੱਚ ਲੈ ਜਾਣਗੇ।

ਹੁਣੇ ਗੁਣਾ, ਮੈਨੂੰ ਇਕ ਵਧੀਆ ਗੱਲ ਕਹਿ ਰਹੀ ਸੀ। ਗੁਣਾ ਦੀ ਛੋਟੀ ਭੈਣ ਦਾ ਪਤੀ ਚੱਲ ਵਸਿਆ। ਕੋਈ ਗੁਜ਼ਰੇਗਾ ਤਾਂ ਅਸੀਂ ਦੁਖੀ ਹੋਵਾਂਗੇ। ਜਾਂ ਤਾਂ ਸਾਨੂੰ ਪਤਾ ਲੱਗ ਜਾਵੇ ਕਿ ਉਸ ਨੇ ਕੋਈ ਪਾਪ ਕੀਤਾ ਸੀ ਤੇ ਉਹ ਘੱਟ ਉਮਰ 'ਚ ਚੱਲ ਵਸਿਆ, ਅਸੀਂ ਨਿਸਚਿੰਤ ਹੋ ਜਾਈਏ। ਜੇ ਸਾਨੂੰ ਪਤਾ ਨਾ ਲੱਗੇ ਤਾਂ ਅਸੀਂ ਤਕਲੀਫ਼ ਵਿੱਚ ਹੋਵਾਂਗੇ।

ਹੁਣ ਇਸ ਨੂੰ ਅਸੀਂ ਜੇ ਬਹੁਤ ਗ਼ੌਰ ਨਾਲ ਦੇਖਾਂਗੇ ਤਾਂ ਇਹ ਬਹੁਤ ਕਠੋਰ ਗੱਲ ਹੈ। ਜੇ ਪੁਰਾਣਾ ਵਾਕਫ਼ ਇਹ ਕਹਿੰਦਾ ਹੈ ਕਿ ਕੋਈ ਆਦਮੀ ਦੁੱਖ ਵਿੱਚ ਪਿਆ ਹੈ ਤਾਂ ਉਸ ਨੇ ਕੋਈ ਪਾਪ ਕੀਤਾ ਹੋਵੇਗਾ, ਤਾਂ ਇਸ ਨੂੰ ਜ਼ਰਾ ਸਮਝਣ ਦੀ ਕੋਸ਼ਿਸ਼ ਕਰਨਾ। ਇਸ ਦਾ ਮਤਲਬ ਇਹ ਹੁੰਦਾ ਹੈ ਕਿ ਅਸੀਂ ਉਸ ਦੇ ਦੁੱਖ ਵਿੱਚ ਸਹਿਯੋਗੀ ਨਹੀਂ ਹੋਣਾ ਚਾਹੁੰਦੇ। ਸਾਨੂੰ ਪੱਕਾ ਪਤਾ ਲੱਗ ਜਾਵੇ ਕਿ ਇਸ ਨੇ ਪਾਪਾ ਕੀਤਾ ਹੈ ਤਾਂ ਆਪਣਾ ਫਲ ਭੋਗ ਰਿਹਾ ਹੈ। ਫਿਰ ਸਾਡਾ ਸੰਬੰਧ ਹੀ ਖ਼ਤਮ ਹੋ ਗਿਆ। ਜੇ ਗੁਆਂਢ ਵਿੱਚ ਕੋਈ ਆਦਮੀ ਮਰ ਜਾਵੇ ਤਾਂ ਅਸੀਂ ਸੋਚਾਂਗੇ ਕਿ ਕੁਝ ਕੀਤਾ ਹੋਵੇਗਾ, ਇਸ ਲਈ ਜਲਦੀ ਮਰ ਗਿਆ। ਤਦ ਉਹ ਜੋ ਪੀੜ, ਉਹ ਕਰੁਣਾ, ਸਾਡੇ ਪ੍ਰਾਣਾਂ ਨੂੰ ਝੰਜੋੜ ਜਾਂਦੀ ਹੈ, ਉਸ ਤੋਂ ਅਸੀਂ ਬਚ ਗਏ। ਅਸੀਂ ਇਕ ਵਿਵਸਥਾ ਬਣਾ ਲਈ ਕਿ ਉਹ ਆਪਣਾ ਫਲ ਭੁਗਤ ਰਿਹਾ ਹੈ। ਅਸੀਂ ਇਹ ਮੰਨਣ ਨੂੰ ਰਾਜ਼ੀ ਨਹੀਂ ਹਾਂ ਕਿ ਜ਼ਿੰਦਗੀ ਬੜੀ ਰਹੱਸਪੂਰਨ ਹੈ। ਉਸ ਵਿੱਚ ਜ਼ਰੂਰੀ ਨਹੀਂ ਹੈ ਕਿ ਜਿਹੜਾ ਮਰਦਾ ਹੈ ਉਸ ਨੇ ਪਾਪ ਕੀਤਾ ਹੋਵੇਗਾ, ਜੋ ਨਹੀਂ ਮਰਦਾ ਹੈ ਉਹ ਪੁੰਨਆਤਮਾ ਹੈ; ਕਿ ਜੋ ਬਚ ਗਿਆ ਹੈ ਉਹ ਪੁੰਨ ਦੇ ਕਾਰਨ ਬਚ

ਗਿਆ ਹੈ ਅਤੇ ਜੋ ਚਲਾ ਗਿਆ ਹੈ, ਉਹ ਪਾਪ ਦੇ ਕਾਰਨ ਚਲਾ ਗਿਆ ਹੈ।

ਜ਼ਿੰਦਗੀ ਬਹੁਤ ਰਹੱਸਪੂਰਨ ਹੈ। ਉਸ ਵਿੱਚ ਜਨਮ ਵੀ ਵਿਵਸਥਾ ਹੈ, ਉਸ ਵਿੱਚ ਮੌਤ ਵੀ ਵਿਵਸਥਾ ਹੈ। ਇਥੇ ਜੋ ਚੀਜ਼ਾਂ ਆਉਣਗੀਆਂ, ਉਹ ਜਾਣਗੀਆਂ ਵੀ। ਲੇਕਿਨ ਅਸੀਂ ਐਕਸਪਲੇਸ਼ਨ (ਵਿਆਖਿਆ) ਖੋਜਦੇ ਹਾਂ। ਅਸੀਂ ਕਿਉਂ ਖੋਜਦੇ ਹਾਂ? ਇਸ ਲਈ ਨਹੀਂ ਕਿ ਜੋ ਆਦਮੀ ਚਲਾ ਗਿਆ ਹੈ, ਵਿਆਖਿਆ ਖੋਜ ਲੈਣ ਨਾਲ ਉਸ ਨੂੰ ਕੁਝ ਅਸੀਂ ਰੋਕ ਲਵਾਂਗੇ। ਉਹ ਤਾਂ ਚਲਾ ਗਿਆ। ਉਹ ਚਲਾ ਗਿਆ, ਲੇਕਿਨ ਵਿਆਖਿਆ ਖੋਜ ਲੈਣ ਨਾਲ ਅਸੀਂ ਛੁਟਕਾਰਾ ਪਾ ਜਾਵਾਂਗੇ।

ਹੁਣ ਮੇਰਾ ਕਹਿਣਾ ਹੈ ਕਿ ਜਿਸ ਨੂੰ ਅਸੀਂ ਪ੍ਰੇਮ ਕੀਤਾ ਹੈ, ਉਹ ਗਿਆ ਹੈ, ਸਾਨੂੰ ਰੋਣਾ ਹੋਵੇਗਾ, ਦੁੱਖ ਝੱਲਣਾ ਹੋਵੇਗਾ; ਝੱਲਣਾ ਚਾਹੀਦਾ ਹੈ, ਵਿਆਖਿਆ ਅਸੀਂ ਕਿਉਂ ਭਾਲੀਏ? ਮੈਂ ਤੁਹਾਨੂੰ ਪ੍ਰੇਮ ਕੀਤਾ ਹੈ, ਤੁਸੀਂ ਚੱਲ ਵਸੇ ਹੋ, ਤਾਂ ਮੈਂ ਰੋਵਾਂਗਾ, ਦੁਖੀ ਹੋਵਾਂਗਾ, ਪੀੜਿਤ ਹੋਵਾਂਗਾ। ਇਹ ਮੇਰੇ ਪ੍ਰੇਮ ਦਾ ਹੀ ਹਿੱਸਾ ਹੈ, ਇਹ ਮੇਰੇ ਪ੍ਰੇਮ ਦੀ ਹੀ ਨੀਤੀ ਹੈ। ਪ੍ਰੇਮ ਮੈਂ ਕੀਤਾ ਸੀ। ਤੁਸੀਂ ਜਦ ਸੀ ਤਾਂ ਤੁਹਾਡੇ ਹੋਣ ਦਾ ਸੁੱਖ ਮੈਂ ਲਿਆ ਸੀ, ਤੁਹਾਡੇ ਨਾ ਹੋਣ ਦਾ ਦੁੱਖ ਕੌਣ ਲਏਗਾ? ਮੈਂ ਇਹ ਪੁੱਛਦਾ ਹਾਂ ਕਿ ਮੈਂ ਇਕ ਵਿਅਕਤੀ ਨੂੰ ਪ੍ਰੇਮ ਕਰਦਾ ਹਾਂ ਅਤੇ ਉਸ ਦੇ ਹੋਣ ਦਾ ਸੁੱਖ ਮੈਂ ਲਿਆ ਅਤੇ ਅੱਜ ਉਹ ਚੱਲ ਵਸਿਆ ਤਾਂ ਉਸ ਦੇ ਨਾ ਹੋਣ ਦਾ ਦੁੱਖ ਕੌਣ ਲਏਗਾ? ਉਸ ਦੇ ਨਾ ਹੋਣ ਦਾ ਦੁੱਖ ਮੈਨੂੰ ਲੈਣਾ ਹੀ ਚਾਹੀਦਾ ਹੈ—ਉੱਨੇ ਹੀ ਅਨੰਦ ਨਾਲ, ਜਿੰਨੇ ਅਨੰਦ ਨਾਲ ਮੈਂ ਉਸ ਦੇ ਹੋਣ ਦਾ ਸੁੱਖ ਲਿਆ। ਲੇਕਿਨ ਅਸੀਂ ਕਦੇ ਨਹੀਂ ਪੁੱਛਿਆ—ਕਿ ਉਸ ਵਿਅਕਤੀ ਤੋਂ ਸਾਨੂੰ ਸੁੱਖ ਮਿਲ ਰਿਹਾ ਹੈ, ਇਸ ਦੀ ਕੀ ਵਿਆਖਿਆ ਹੈ?

ਬਿਹਾਰ ਵਿੱਚ ਭੁਚਾਲ ਆਇਆ ਤਾਂ ਗਾਂਧੀ ਜੀ ਨੇ ਕਿਹਾ ਕਿ ਬਿਹਾਰ ਦੇ ਲੋਕਾਂ ਨੇ ਹਰੀਜਨਾਂ ਦੇ ਨਾਲ ਜੋ ਪਾਪ ਕੀਤਾ, ਉਸ ਦਾ ਫਲ ਭੁਗਤ ਰਹੇ ਹਨ। ਹੁਣ ਇਹ ਜ਼ਰਾ ਸੋਚਣ-ਜਿਹਾ ਹੈ। ਕਿੰਨੀ ਕਠੋਰ ਗੱਲ ਹੈ ! ਜਿਵੇਂ ਕਿ ਹਰੀਜਨਾਂ ਦੇ ਨਾਲ ਬਿਹਾਰ ਦੇ ਲੋਕਾਂ ਨੇ ਹੀ ਬੁਰਾ ਕੀਤਾ ਹੋਵੇ। ਕੀ ਇਹ ਸਾਰਾ ਮੁਲਕ ਬੁਰਾ ਕੰਮ ਨਹੀਂ ਕਰ ਰਿਹਾ ਹੈ ਹਰੀਜਨਾਂ ਦੇ ਨਾਲ? ਜੇ ਹਰੀਜਨਾਂ ਦੇ ਨਾਲ ਬੁਰਾ ਕੰਮ ਕਰਨ ਦਾ ਫਲ ਭੁਚਾਲ ਹੈ ਤਾਂ ਇਸ ਪੂਰੇ ਹਿੰਦੂ-ਸਮਾਜ ਨੂੰ ਕਦੋਂ ਦਾ ਨਰਕ 'ਚ ਜਾਣਾ ਚਾਹੀਦਾ ਸੀ। ਇਸ ਦੇ ਬਚਣ ਦਾ ਕੋਈ ਕਾਰਨ ਹੀ ਨਹੀਂ ਹੈ ਇਸ ਪ੍ਰਿਥਵੀ ਉੱਤੇ। ਉਸ ਨੇ ਇੰਨਾ ਜ਼ੁਲਮ ਕੀਤਾ, ਜਿਸ ਦੀ ਗਿਣਤੀ ਤੇ ਹਿਸਾਬ ਲਾਉਣਾ ਮੁਸ਼ਕਲ ਹੈ। ਕਿਸੇ ਆਦਮੀ ਨੂੰ ਮਾਰ ਸੁੱਟਣਾ ਬਹੁਤਾ ਵੱਡਾ ਅਪਰਾਧ ਨਹੀਂ ਹੈ, ਕਿਉਂਕਿ ਆਦਮੀ ਛਿਨ-ਭਰ ਵਿਚ ਮਰ ਜਾਂਦਾ ਹੈ, ਲੇਕਿਨ ਕਿਸੇ ਆਦਮੀ ਨੂੰ ਹਰੀਜਨ ਬਣਾ ਕੇ ਜਿਉਂਦਾ ਰੱਖਣਾ ਇਕ ਲੰਮੀ ਸਜ਼ਾ ਹੈ, ਜੋ ਸੱਤਰ-ਅੱਸੀ ਸਾਲ ਤਕ ਸੂਲੀ ਉੱਤੇ ਲਮਕਾਈ ਰੱਖਣਾ ਹੈ। ਉਸ ਦਾ ਹਿਸਾਬ ਲਾਉਣਾ ਮੁਸ਼ਕਲ ਹੈ ਕਿ ਉਸ ਨੇ ਕਿੰਨਾ ਪਾਪ ਕੀਤਾ ਹੈ ! ਉਹ ਜੇਕਰ ਉਸ ਦਾ ਫਲ ਸੀ ਤਾਂ ਪੂਰੇ ਮੁਲਕ ਨੂੰ ਕਦੋਂ ਦਾ ਡੁੱਬ ਜਾਣਾ ਚਾਹੀਦਾ ਹੈ। ਜ਼ਮੀਨ 'ਤੇ ਹੋਣਾ ਹੀ ਨਹੀਂ ਚਾਹੀਦਾ। ਲੇਕਿਨ ਬਿਹਾਰ ਵਿੱਚ ਭੁਚਾਲ ਆਇਆ, ਉਥੋਂ ਦੇ ਲੋਕ ਤਕਲੀਫ਼ 'ਚ ਪਏ ਤਾਂ ਗਾਂਧੀ ਜੀ ਨੇ ਵਿਆਖਿਆ ਕਰ ਲਈ ਕਿ ਉਥੋਂ ਦੇ ਲੋਕਾਂ ਨੇ ਹਰੀਜਨਾਂ ਦੇ ਨਾਲ ਜੋ ਦੁਰਵਿਵਹਾਰ

ਕੀਤਾ ਸੀ, ਉਸ ਦਾ ਫਲ ਉਹ ਭੁਗਤ ਰਹੇ ਹਨ। ਹੁਣ ਸੋਚੋ, ਇਸ ਵਿਆਖਿਆ ਨੂੰ ਸੁਣ ਕੇ ਭੂਚਾਲ ਦੀ ਜੋ ਪੀੜ ਹੈ, ਉਹ ਇਕਦਮ ਵਿਦਾ ਹੋ ਜਾਂਦੀ ਹੈ? ਮੈਂ ਨਹੀਂ ਕਹਿੰਦਾ ਕਿ ਵਿਆਖਿਆ ਸਹੀ ਜਾਂ ਗ਼ਲਤ ਹੈ, ਇਹ ਸਵਾਲ ਨਹੀਂ ਹੈ ਵੱਡਾ। ਸਵਾਲ ਇਹ ਹੈ ਕਿ ਜਿਵੇਂ ਅਸੀਂ ਇਹ ਸੁਣਿਆ ਹੈ ਕਿ ਭੁਚਾਲ ਇਸ ਲਈ ਆਇਆ ਕਿ ਉਹਨਾਂ ਲੋਕਾਂ ਨੇ ਜੋ ਪਾਪ ਕੀਤਾ ਸੀ ਅਤੇ ਉਸ ਦਾ ਫਲ ਭੁਗਤਿਆ ਉਹਨਾਂ ਨੇ, ਉਵੇਂ ਹੀ, ਉਹ ਜੋ ਦੁੱਖ ਭੋਗ ਰਿਹਾ ਹੈ, ਉਸ ਦੇ ਪ੍ਰਤੀ ਸਾਡਾ ਭਾਵ ਬਦਲ ਗਿਆ ਹੈ, ਬੁਨਿਆਦੀ ਰੂਪ ਨਾਲ ਬਦਲ ਗਿਆ ਹੈ, ਉਸ ਦੇ ਸਾਡੇ ਦਰਮਿਆਨ ਇਕ ਖਾਈ ਦਾ ਫ਼ਾਸਲਾ ਹੋ ਗਿਆ ਹੈ। ਤਦ ਸਾਨੂੰ ਬਿਲਕੁਲ ਅਜੇਹਾ ਲੱਗੇਗਾ ਕਿ ਠੀਕ ਹੀ ਹੋ ਰਿਹਾ ਹੈ। ਜੇਕਰ ਠੀਕ ਉਸ ਦਾ ਨਤੀਜਾ ਲਈਏ ਤਾਂ ਉਸ ਦਾ ਮਤਲਬ ਹੋਵੇਗਾ ਕਿ ਠੀਕ ਹੀ ਹੋ ਰਿਹਾ ਹੈ, ਬਲਕਿ ਫਲ ਮਿਲਣਾ ਚਾਹੀਦਾ ਹੈ। ਜੇ ਅਸੀਂ ਇਸ ਤਰ੍ਹਾਂ ਦੀ ਵਿਆਖਿਆ ਸੋਚਦੇ ਹਾਂ ਤਾਂ ਅਸੀਂ ਇਕ ਅਜੇਹੀ ਦੁਨੀਆ ਬਣਾਵਾਂਗੇ ਜੋ ਬੇਹੱਦ ਕਠੋਰ ਹੋਵੇਗੀ।

ਮੇਰਾ ਮੰਨਣਾ ਹੈ ਕਿ ਜਿਨ੍ਹਾਂ ਲੋਕਾਂ ਨੇ ਜੀਵਨ ਦੇ ਰਹੱਸਪੂਰਨ ਤੱਥਾਂ ਦੀਆਂ ਕਾਲਪਨਿਕ ਵਿਆਖਿਆਵਾਂ ਕਰ ਲਈਆਂ ਹਨ, ਉਹਨਾਂ ਨੇ ਕਠੋਰ ਦੁਨੀਆ ਤਿਆਰ ਕੀਤੀ ਹੈ। ਜਿਸ ਨੂੰ ਮੇਰਾ ਮੰਨਣਾ ਹੈ ਕਿ ਹਿੰਦੁਸਤਾਨ ਵਿੱਚ ਅਸੀਂ ਬਹੁਤ ਕਠੋਰ ਸਮਾਜ ਤਿਆਰ ਕੀਤਾ ਹੈ, ਕਿਉਂਕਿ ਅਸੀਂ ਹਰੇਕ ਚੀਜ਼ ਦੀ ਵਿਆਖਿਆ ਲੱਭ ਲਈ ਹੈ। ਵਿਆਖਿਆ ਦੀ ਵਜ੍ਹਾ ਨਾਲ ਸਭ ਕਠੋਰ ਅਤੇ ਜੜ੍ਹ ਹੋ ਗਿਆ। ਕੋਈ ਗ਼ਰੀਬ ਹੈ ਤਾਂ ਅਸੀਂ ਵਿਆਖਿਆ ਖੋਜ ਲਈ ਕਿ ਆਪਣੇ ਪਾਪ ਦਾ ਫਲ ਭੋਗ ਰਿਹਾ ਹੈ। ਘੱਟ ਉਮਰ ਵਿੱਚ ਮਰਿਆ ਤਾਂ ਅਸੀਂ ਕਿਹਾ ਕਿ ਉਸ ਨੇ ਆਪਣੇ ਕਿਸੇ ਪਾਪ ਦਾ ਫਲ ਭੋਗਿਆ ਹੈ। ਦੁਖੀ ਹੈ, ਪੀੜਿਤ ਹੈ, ਅੰਨ੍ਹਾ ਹੈ, ਲੰਗੜਾ ਹੈ, ਲੂਲ੍ਹਾ ਹੈ ਤਾਂ ਅਸੀਂ ਸੋਚਿਆ ਕਿ ਆਪਣੇ ਪਾਪ ਦਾ ਫਲ ਭੋਗ ਰਿਹਾ ਹੈ। ਅਸੀਂ ਜਦ-ਜਦ ਵਿਆਖਿਆ ਕਰ ਲਈ, ਤਦ-ਤਦ ਪੀੜ ਦੀ ਜੋ ਗਹਿਰਾਈ ਸੀ, ਉਸ ਤੋਂ ਅਸੀਂ ਬਚ ਭੱਜੇ।

ਮੇਰੇ ਕੋਲ ਜੇ ਕੋਈ ਕਿਸੇ ਨੂੰ ਲਿਆਉਂਦਾ ਹੈ, ਇਕ ਪਾਗ਼ਲ ਆਦਮੀ ਨੂੰ ਲੈ ਕੇ ਆਉਂਦਾ ਹੈ, ਤਾਂ ਉਹ ਮੈਥੋਂ ਪੁੱਛਦਾ ਹੈ ਕਿ 'ਪਾਗ਼ਲ ਕਿਉਂ ਹੈ? ਪਾਗ਼ਲ ਹੈ, ਠੀਕ ਹੋ ਸਕੇਗਾ ਕਿ ਨਹੀਂ ਹੋ ਸ਼ਕੇਗਾ? ਕਿਸ ਪਾਪ ਦਾ ਫਲ ਭੋਗ ਰਿਹਾ ਹੈ?' ਹੁਣ ਹੋ ਸਕਦਾ ਹੈ ਕਿ ਉਹ ਪਾਗ਼ਲ ਆਦਮੀ, ਸਾਡੇ ਸਭ ਦੇ ਪਾਪ ਦਾ ਫਲ ਭੋਗ ਰਿਹਾ ਹੋਵੇ, ਕਿਉਂਕਿ ਉਸ ਦੇ ਬਾਪ ਨੇ ਉਸ ਨੂੰ ਪੈਦਾ ਕਰਨ ਵੇਲੇ ਡਾਕਟਰ ਤੋਂ ਸਲਾਹ ਹੀ ਨਹੀਂ ਲਈ ਜਾ ਕੇ ਕਿ ਮੇਰਾ ਬੱਚਾ ਪਾਗ਼ਲ ਤਾਂ ਪੈਦਾ ਨਹੀਂ ਹੋ ਜਾਏਗਾ? ਮਾਂ ਨੇ ਉਸ ਨੂੰ ਪੈਦਾ ਕਰਨ ਤੋਂ ਪਹਿਲਾਂ ਮਾਹਿਰਾਂ ਤੋਂ ਨਹੀਂ ਪੁੱਛਿਆ ਕਿ ਮੇਰਾ ਬੱਚਾ ਪਾਗ਼ਲ ਤਾਂ ਨਹੀਂ ਹੋ ਜਾਏਗਾ? ਇਹ ਪੁੱਛ ਰਹੇ ਹਨ ਕਿ ਕਿਹੜੇ ਪਾਪ ਦਾ ਫਲ ਭੋਗ ਰਿਹਾ ਹੈ? ਇਹ ਆਦਮੀ, ਜੋ ਪਾਗ਼ਲ ਹੈ, ਕਿਸ ਪਾਪ ਦਾ ਫਲ ਭੋਗ ਰਿਹਾ ਹੈ? ਉਹਨਾਂ ਨੂੰ ਮੈਂ ਕੀ ਕਹਾਂ? ਉਹਨਾਂ ਨੇ ਇਹ ਵੀ ਨਹੀਂ ਪੁੱਛਿਆ—ਸੋਚਿਆ ਕਿ ਕਿਤੇ ਉਹਨਾਂ ਨੇ ਤਾਂ ਇਸ ਨੂੰ ਪਾਗ਼ਲ ਨਹੀਂ ਕੀਤਾ ਹੋਇਆ ਹੈ? ਕਿੰਨੇ ਹੀ ਬੱਚੇ ਇਸ ਲਈ ਪਾਗ਼ਲ ਹਨ ਕਿ ਮਾਂ-ਬਾਪ ਉਹਨਾਂ ਦੇ ਨਾਲ ਜੋ ਵਰਤਾਰਾ ਕਰ ਰਹੇ ਹਨ, ਉਸ ਵਿਚ ਉਹ ਪਾਗ਼ਲ ਹੋ ਹੀ ਜਾਣਗੇ ਲੇਕਿਨ

ਉਹ ਸਵਾਲ ਹੀ ਨਹੀਂ ਹੈ। ਅਸੀਂ ਵਿਆਖਿਆਵਾਂ ਚਾਹੁੰਦੇ ਹਾਂ ਜੋ ਹੱਲ ਕਰ ਦੇਣ ਮੁਆਮਲੇ ਨੂੰ। ਅਸੀਂ ਅਜੇਹੀਆਂ ਵਿਆਖਿਆਵਾਂ ਚਾਹੁੰਦੇ ਹਾਂ ਜੋ ਸਾਨੂੰ ਛੁਟਕਾਰਾ ਦਿਵਾ ਸਕਣ, ਯਾਨੀ ਉਹ ਆਦਮੀ ਜ਼ਿੰਮੇਵਾਰ ਰਹਿ ਜਾਵੇ। ਇਸ ਲਈ ਅਸੀਂ ਵਿਅਕਤੀਗਤ ਕਰਮ ਦੀ ਬਹੁਤ ਅਨੋਖੀ ਫਿਲਾਸਫੀ ਖੋਜੀ ਹੈ, ਜਦਕਿ ਅਸਲ ਵਿੱਚ ਕਰਮ ਬੜੀ ਸਮੂਹਕ ਘਟਨਾ ਹੈ; ਕਰਮ ਇਕਦਮ ਵਿਅਕਤੀਗਤ ਘਟਨਾ ਨਹੀਂ ਹੈ। ਕਰਮ ਦਾ ਘਟਨਾਕ੍ਰਮ ਬੜਾ ਸਮੂਹਕ ਤੇ ਬੜਾ ਜਾਲ ਨਾਲ ਭਰਿਆ ਹੋਇਆ ਹੈ। ਲੇਕਿਨ ਅਸੀਂ ਇੰਤਜ਼ਾਰ ਕੀਤਾ ਹੈ ਕਿ ਬੱਚੂ ਭਾਈ ਆਪਣੇ ਕਰਮ ਦਾ ਫਲ ਭੁਗਤ ਰਹੇ ਹਨ, ਸਾਨੂੰ ਆਪਣੇ ਕਰਮ ਦਾ ਫਲ ਭੋਗਣਾ ਚਾਹੀਦਾ ਹੈ। ਨਾ ਬੱਚੂ ਭਾਈ ਨਾਲ ਮੇਰਾ ਕੁਝ ਲੈਣਾ-ਦੇਣਾ ਹੈ ਤੇ ਨਾ ਮੈਂ ਉਹਨਾਂ ਨਾਲ ਕੁਝ ਲੈਣਾ-ਦੇਣਾ ਹੈ। ਉਹ ਆਪਣੇ ਕਰਮ ਦਾ ਫਲ ਭੋਗਦੇ ਰਹਿਣਗੇ, ਮੈਂ ਆਪਣੇ ਕਰਮਾਂ ਦਾ ਫਲ ਭੋਗਦਾ ਰਹਾਂਗਾ। ਸਾਡੀਆਂ ਅਲੱਗ-ਅਲੱਗ ਯਾਤਰਾਵਾਂ ਹਨ ਅਤੇ ਕਿਤੇ ਕੋਈ ਤਾਲਮੇਲ ਨਹੀਂ ਹੈ, ਕਿਤੇ ਸਾਡਾ ਕੋਈ ਜੋੜ ਨਹੀਂ ਹੈ।

ਇਸ ਮੁਲਕ ਨੇ ਜੋ ਅਜੇਹੀਆਂ ਵਿਆਖਿਆਵਾਂ ਲੱਭ ਲਈਆਂ ਹਨ ਕਿ ਇਕ-ਇਕ ਵਿਅਕਤੀ ਆਪੋ-ਆਪਣਾ ਭੋਗ ਰਿਹਾ ਹੈ, ਉਸ ਨੇ ਇਕ-ਇਕ ਵਿਅਕਤੀ ਨੂੰ ਅੱਡ ਤੋੜ ਦਿੱਤਾ ਹੈ। ਇਸੇ ਲਈ ਹਿੰਦੁਸਤਾਨ ਵਿੱਚ ਇੰਨੇ ਦਿਨਾਂ ਤਕ ਗ਼ਰੀਬੀ ਰਹਿ ਸਕੀ, ਕਿਉਂਕਿ ਹਰ ਆਦਮੀ ਨੇ ਸਮਝਿਆ ਕਿ ਇਸ ਤੋਂ ਅਸੀਂ ਕੀ ਲੈਣਾ-ਦੇਣਾ ਹੈ। ਇਹ ਅਸੀਂ ਜਾਣ ਕੇ ਹੈਰਾਨ ਹੋਵਾਂਗੇ ਕਿ ਸਾਰੀ ਦੁਨੀਆ ਵਿੱਚ ਧਰਮਾਂ ਨੇ ਜੋ ਵਿਆਖਿਆਵਾਂ ਦਿੱਤੀਆਂ ਹਨ, ਉਹਨਾਂ ਨੇ ਦੁਨੀਆ ਜਿਹੋ-ਜਿਹੀ ਹੈ, ਉਸ ਨੂੰ ਉਵੇਂ-ਦੀ-ਉਵੇਂ ਬਣਾਈ ਰੱਖਣ ਵਿੱਚ ਸਹਿਯੋਗ ਦਿੱਤਾ ਹੈ। ਤਾਂ ਇਹ ਜੋ ਕਲਪਨਾ ਹੈ, ਵਿਚਾਰ ਹੈ; ਇਹ ਜੋ ਧਾਰਨਾ ਹੈ ਕਿ ਮੈਂ ਜ਼ਿੰਮੇਵਾਰ ਹਾਂ; ਇਹ ਅਸਲ ਵਿੱਚ ਪੁਰਾਣੇ ਸਾਰੇ ਧਰਮਾਂ ਦੇ ਉਲਟ ਹੈ, ਕਿਉਂਕਿ ਪੁਰਾਣੇ ਸਾਰੇ ਧਰਮ ਇਹ ਕਹਿੰਦੇ ਹਨ ਕਿ ਤੁਸੀਂ ਆਪਣੇ ਲਈ ਜ਼ਿੰਮੇਵਾਰ ਹੋ। ਸਾਡੇ ਦੋਨਾਂ ਦੀ ਕੋਈ ਸਮੂਹਕ ਜ਼ਿੰਮੇਵਾਰੀ ਜਿਹੀ ਕੋਈ ਚੀਜ਼ ਨਹੀਂ ਹੈ ਪੁਰਾਣੇ ਧਰਮਾਂ ਵਿੱਚ। ਪੁਰਾਣੀ ਸਾਰੀ-ਦੀ-ਸਾਰੀ ਵਿਆਖਿਆ ਸਮੂਹ-ਚਿੱਤ ਦੇ ਲਈ ਕੁਝ ਵੀ ਨਹੀਂ ਕਹਿੰਦੀ, ਉਹ ਸਿਰਫ਼ ਵਿਅਕਤੀ-ਚਿੱਤ ਦੇ ਲਈ ਕੁਝ ਕਹਿੰਦੀ ਹੈ ਅਤੇ ਉਸ ਦਾ ਨਤੀਜਾ ਇਹ ਹੋਇਆ ਹੈ ਕਿ ਪੰਜ ਹਜ਼ਾਰ ਸਾਲ ਤੋਂ ਸਮਾਜ ਜਿਹੋ-ਜਿਹਾ ਸੀ, ਉਹੋ-ਜਿਹਾ ਹੀ ਹੈ, ਕਿਉਂਕਿ ਉਹ ਬੁਨਿਆਦੀ ਗੱਲ ਹੀ ਪੈਦਾ ਨਹੀਂ ਹੋਈ। ਜੇ ਮੈਂ ਵੀ ਜ਼ਿੰਮੇਵਾਰ ਹਾਂ, ਜੇ ਮੇਰਾ ਲੜਕਾ ਪੈਦਾ ਹੁੰਦਾ ਹੈ ਤੇ ਉਹ ਪਾਗ਼ਲ ਪੈਦਾ ਹੁੰਦਾ ਹੈ ਤਾਂ ਉਸ ਵਿੱਚ ਮੈਂ ਵੀ ਜ਼ਿੰਮੇਵਾਰ ਹਾਂ ਤੇ ਮੇਰੇ ਪਿਤਾ ਵੀ ਜ਼ਿੰਮੇਵਾਰ ਹਨ ਅਤੇ ਹਜ਼ਾਰਾਂ ਸਾਲ ਦੀ ਸਾਰੀ ਪਰੰਪਰਾ ਜ਼ਿੰਮੇਵਾਰ ਹੈ, ਇਹ ਸਮਝਣ 'ਤੇ ਬੜੀ ਘਬਰਾਹਟ ਹੋਵੇਗੀ। ਅਜੇ ਤਾਂ ਪਰੇਸ਼ਾਨੀ ਸਿਰਫ਼ ਇੰਨੀ ਹੈ ਕਿ ਇਹ ਆਦਮੀ ਪਾਗ਼ਲ ਹੈ। ਤਦ ਪਰੇਸ਼ਾਨੀ ਇਹ ਵੀ ਹੋ ਜਾਏਗੀ ਕਿ ਅਸੀਂ ਵੀ ਕੁਝ ਕੀਤਾ ਹੈ।

ਅਸੀਂ ਆਪਣੇ ਰਾਹ ਤੁਰਦੇ ਹੋਈਏ ਸੜਕ 'ਤੇ, ਇਕ ਆਦਮੀ ਭੁੱਖਾ ਮਰ ਰਿਹਾ ਹੈ, ਉਹ ਆਪਣੇ ਢੰਗ ਨਾਲ ਮਰ ਰਿਹਾ ਹੈ, ਅਸੀਂ ਸੋਚਦੇ ਹਾਂ ਅਸੀਂ ਕੀ ਲੈਣਾ-ਦੇਣਾ ਹੈ!

ਇਸ ਲਈ ਹਿੰਦੁਸਤਾਨ 'ਇਨਸੈਂਸਟਿਵ' (ਕਠੋਰ) ਹੋ ਗਿਆ ਹੈ। ਬਿਲਕੁਲ ਸੰਵੇਦਨਸ਼ੀਲਤਾ ਹੈ ਹੀ ਨਹੀਂ ਇਸ ਵਿੱਚ ਕਿਸੇ ਤਰ੍ਹਾਂ ਦੀ। ਇਕ ਆਦਮੀ ਭੀਖ ਮੰਗ ਰਿਹਾ ਹੈ ਤਾਂ ਅਸੀਂ ਉਸ ਨੂੰ ਝਿੜਕ ਦੇਵਾਂਗੇ ਕਿ ਕੀ ਭੀਖ ਮੰਗਦਾ ਹੈਂ! ਸ਼ਰਮ ਨਹੀਂ ਆਉਂਦੀ? ਲੇਕਿਨ ਸਾਨੂੰ ਖ਼ਿਆਲ ਨਹੀਂ ਆਉਂਦਾ ਕਿ ਜਿਹੜਾ ਭੀਖ ਮੰਗ ਰਿਹਾ ਹੈ, ਤਾਂ ਸ਼ਰਮ ਸਾਨੂੰ ਵੀ ਆਉਣੀ ਚਾਹੀਦੀ ਹੈ, ਕਿਉਂਕਿ ਅਸੀਂ ਜਿਸ ਸਮਾਜ ਵਿੱਚ ਖੜੇ ਹਾਂ, ਉਸੇ ਵਿੱਚ ਇਹ ਭੀਖ ਮੰਗ ਰਿਹਾ ਹੈ। ਇਸ ਵਿੱਚ ਕਿਤੇ-ਨਾ-ਕਿਤੇ ਸਾਨੂੰ ਵੀ ਸ਼ਰਮ ਵਿੱਚ ਭਾਈਵਾਲ ਹੋਣਾ ਚਾਹੀਦਾ ਹੈ। ਅਸੀਂ ਬੜੀ ਬੇਸ਼ਰਮੀ ਨਾਲ ਉਸ ਨੂੰ ਕਹਿ ਸਕਦੇ ਹਾਂ—ਹਟ, ਸ਼ਰਮ ਨਹੀਂ ਆਉਂਦੀ ਜਵਾਨ ਹੁੰਦੇ ਭੀਖ ਮੰਗਣ ਵਿੱਚ? ਲੇਕਿਨ ਇਸ ਨੇ ਜੋ ਸਮਾਜ ਬਣਾਇਆ ਹੈ, ਉਹ ਅਸੀਂ ਵੀ ਬਣਾਇਆ ਹੈ, ਅਸੀਂ ਵੀ ਉਸ ਵਿੱਚ ਭਾਈਵਾਲ ਹਾਂ। ਇਹ ਗੱਲ ਸਾਡੇ ਖ਼ਿਆਲ ਵਿੱਚ ਨਹੀਂ ਆਉਂਦੀ? ਇਹ ਜੋ ਗੱਲ ਹੈ, ਕੁੱਲ ਜਮ੍ਹਾਂ ਇੰਨੀ ਹੀ ਹੈ ਕਿ ਲਗਾਤਾਰ ਧਿਆਨ ਇਹ ਰੱਖਣ ਦੀ ਜ਼ਰੂਰਤ ਹੈ ਕਿ ਜੇ ਇਕ ਨਵੀਂ ਦੁਨੀਆ ਬਣਾਉਣੀ ਹੋਵੇ ਤਾਂ ਸਾਨੂੰ ਪੁਰਾਣੇ ਅਧਾਰ ਬਦਲ ਦੇਣੇ ਹੋਣਗੇ। ਅਜੇ ਜੋ ਵੱਡੇ-ਤੋਂ-ਵੱਡੇ ਅਧਾਰ ਹਨ, ਉਹ ਹਨ ਵਿਅਕਤੀਗਤ ਕਰਮਾਂ ਅਤੇ ਵਿਅਕਤੀਗਤ ਜ਼ਿੰਮੇਵਾਰੀਆਂ ਦੇ। ਜ਼ਿੰਮੇਵਾਰੀਆਂ ਸਮੂਹਕ ਹਨ, ਕਰਮਾਂ ਦਾ ਜਾਲ ਵੀ ਸਮੂਹਕ ਹੈ।

ਮੈਂ ਆਪਣਾ ਕੀਤਾ ਹੀ ਨਹੀਂ ਭੋਗਦਾ,
ਮੈਂ ਦੂਜਿਆਂ ਦਾ ਕੀਤਾ ਵੀ ਭੋਗਦਾ ਹਾਂ।
ਦੂਜੇ ਆਪਣਾ ਕੀਤਾ ਹੀ ਨਹੀਂ ਭੋਗਦੇ,
ਮੇਰਾ ਕੀਤਾ ਵੀ ਭੋਗਦੇ ਹਨ।

ਸਾਡਾ ਜੋ ਕਹਿਣਾ ਹੈ, ਸਾਡਾ ਜੋ ਜੀਣਾ ਹੈ, ਉਹ ਜੀਣਾ 'ਆਇਸੋਲੇਟਿਡ' (ਇਕੱਲੇ ਦਾ) ਨਹੀਂ ਹੈ। ਅਸੀਂ ਵਿਅਕਤੀ ਤਾਂ ਹਾਂ, ਲੇਕਿਨ ਆਇਸੋਲੇਸ਼ੰਸ ਨਹੀਂ ਹਾਂ। ਇਕ-ਇਕ ਲਹਿਰ ਦੀ ਆਪਣੀ ਸ਼ਖ਼ਸੀਅਤ ਹੈ, ਲੇਕਿਨ ਇਕ-ਇਕ ਲਹਿਰ ਦੀ ਅਲੱਗ ਸ਼ਖ਼ਸੀਅਤ ਨਹੀਂ ਹੈ। ਸ਼ਖ਼ਸੀਅਤ ਸਾਡੀ ਅਲੱਗ-ਅਲੱਗ ਹੈ, ਲੇਕਿਨ ਹੋਂਦ ਸਾਡੀ ਸਮੂਹਕ ਹੈ। ਉਹ ਜੋ ਹੋਂਦ ਦੇ ਹੇਠਾਂ ਫੈਲਾਉ ਹੈ, ਉਹ ਸਾਡੇ ਅਨੁਭਵ ਵਿੱਚ ਆ ਜਾਵੇ ਤਾਂ ਸਭ ਦੁੱਖ, ਸਾਰੀ ਪੀੜ, ਸਾਰਾ ਅਨੰਦ, ਸਭ-ਕੁਝ; ਸਭ ਦੇ ਲਈ ਅਸੀਂ ਜ਼ਿੰਮੇਵਾਰ ਹਾਂ। ਜੇ ਇਕ ਦਫ਼ਾ ਇਹ ਬੋਧ ਮਨੁੱਖ-ਜਾਤੀ ਨੂੰ ਹੋ ਜਾਵੇ ਤਾਂ ਜ਼ਿੰਦਗੀ ਨੂੰ ਬਦਲਣ ਵਿੱਚ ਦੇਰ ਨਹੀਂ ਲੱਗੇਗੀ, ਕਿਉਂਕਿ ਬਦਲਾਹਟ ਦੇ ਬਿੰਦੂ ਨੂੰ ਅਸੀਂ ਪਕੜ ਲਿਆ, ਜਿਥੋਂ ਕਿ ਬਦਲਾਹਟ ਹੋ ਸਕਦੀ ਹੈ।

ਹੁਣੇ ਮੈਂ ਪਰਸੋਂ ਮਨੋਵਿਗਿਆਨਕ ਕੱਲਿਜ ਵਿੱਚ ਬੋਲਣ ਗਿਆ ਸੀ ਮਨੋ-ਇਲਾਜ ਉੱਤੇ, ਸਾਇਕੋਥਿਰੇਪੀ ਉੱਤੇ। ਉਹਨਾਂ ਨੂੰ ਮੈਂ ਇਹੀ ਕਿਹਾ ਕਿ ਅਸੀਂ ਜੋ ਸਮਾਜ ਬਣਾਇਆ, ਉਹ ਤਾਂ ਅਜੇਹਾ ਹੈ ਕਿ ਇਕ-ਇਕ ਆਦਮੀ ਨੂੰ ਰੋਗੀ ਕਰ ਦੇਵੇ, ਅਤੇ ਫਿਰ ਅਸੀਂ ਇੰਤਜ਼ਾਮ ਕਰਦੇ ਹਾਂ ਇਲਾਜ ਦਾ। ਅਸੀਂ ਹੁਣ ਵੱਧ-ਤੋਂ-ਵੱਧ ਇਲਾਜ ਇੰਨਾ ਹੀ ਕਰ ਸਕਦੇ ਹਾਂ ਕਿ ਉਸ ਨੂੰ ਅਸੀਂ ਉਸ ਸੀਮਾ ਤਕ ਰੋਗੀ ਕਰ ਦੇਈਏ ਜਿੰਨੀ ਸੀਮਾ

ਤਕ ਕੰਮ-ਚਲਾਊ ਵਿਵਹਾਰ ਵਿੱਚ ਉਪਯੋਗੀ ਹੋ ਜਾਵੇ। ਇਕ ਆਉਂਦਾ ਹੈ, ਉਸ ਨੂੰ ਅਸੀਂ ਕਹਿੰਦੇ ਹਾਂ, ਇਹ ਪਾਗ਼ਲ ਹੋ ਗਿਆ ਹੈ, ਇਸ ਨੂੰ ਠੀਕ ਕਰਨਾ ਹੈ, ਨੌਰਮਲ ਕਰਨਾ ਹੈ। ਤਾਂ ਕੁੱਲ ਮਤਲਬ ਇੰਨਾ ਹੈ ਕਿ ਸਮੂਹ ਜਿੰਨੇ ਪਾਗ਼ਲਪਣ ਦੇ ਲਈ ਰਾਜ਼ੀ ਹੈ, ਉੱਨੇ ਪਾਗ਼ਲਪਣ ਦੀ ਸੀਮਾ ਤਕ ਉਸ ਨੂੰ ਪਾਗ਼ਲ ਹੋਣਾ ਚਾਹੀਦਾ ਹੈ, ਉਸ ਤੋਂ ਅੱਗੇ ਨਹੀਂ। ਬਸ, ਉੱਨਾ ਉਹ ਪਾਗ਼ਲ ਹੋ ਜਾਵੇ ਤਾਂ ਠੀਕ ਹੈ, ਕੋਈ ਝੰਜਟ ਨਹੀਂ ਹੈ। ਉਸ ਤੋਂ ਜ਼ਿਆਦਾ ਹੁੰਦਾ ਹੈ, ਤਦ ਸਾਨੂੰ ਕਠਨਾਈ ਸ਼ੁਰੂ ਹੁੰਦੀ ਹੈ ਕਿ ਕੁਝ ਗੜਬੜ ਹੋ ਗਿਆ ਹੈ।

ਦਰਅਸਲ ਦੋ ਤਰ੍ਹਾਂ ਦੇ ਪਾਗ਼ਲਪਣ ਹਨ—ਇਕ ਸਮੂਹਕ ਪਾਗ਼ਲਪਣ ਹੈ ਜਿਸਨੂੰ ਅਸੀਂ ਸਵੀਕਾਰ ਕੀਤਾ ਹੋਇਆ ਹੈ, ਅਤੇ ਇਕ ਵਿਅਕਤੀਗਤ ਪਾਗ਼ਲਪਣ ਹੈ ਜੋ ਸਾਨੂੰ ਸਵੀਕਾਰ ਨਹੀਂ ਹੈ। ਉਸ ਨੂੰ ਅਸੀਂ, ਵਿਅਕਤੀ ਨੂੰ ਇਲਾਜ ਕਰਾ-ਕਰਾ ਕੇ ਠੀਕ ਕਰਾ ਕੇ ਬਿਠਾ ਦਿੰਦੇ ਹਾਂ, ਲੇਕਿਨ ਸਮਾਜ ਉਥੇ-ਦਾ-ਉਥੇ ਹੀ ਹੈ। ਫਿਰ ਉਹਨਾਂ ਹੀ ਲੋਕਾਂ ਦੇ ਦਰਮਿਆਨ ਇਕ ਪਤਨੀ ਬੀਮਾਰ ਹੋ ਜਾਵੇ, ਉਸ ਨੂੰ ਅਸੀਂ ਠੀਕ-ਠਾਕ ਕਰਕੇ ਫਿਰ ਉਸੇ ਪਤੀ ਕੋਲ ਪੁਚਾ ਦਿੰਦੇ ਹਾਂ, ਉਸੇ ਦੁਨੀਆ ਵਿੱਚ, ਜਿਥੇ ਉਹ ਪਾਗ਼ਲ ਹੋਈ ਸੀ। ਉਸ ਦੁਨੀਆ ਵਿੱਚ ਤਾਂ ਕੋਈ ਫ਼ਰਕ ਹੋਇਆ ਨਹੀਂ। ਉਥੇ ਨਾ ਉਸ ਦਾ ਪਤੀ ਬਦਲਿਆ, ਨਾ ਉਸ ਦਾ ਬੇਟਾ ਬਦਲਿਆ, ਨਾ ਘਰ ਬਦਲਿਆ। ਕੁਝ ਨਹੀਂ ਬਦਲਿਆ, ਸਭ ਉਵੇਂ-ਦਾ-ਉਵੇਂ ਹੈ। ਇਹ ਇਸਤ੍ਰੀ ਉਥੇ ਹੀ ਪਾਗ਼ਲ ਹੋਈ ਸੀ, ਉਸ ਨੂੰ ਅਸੀਂ ਠੀਕ ਕਰਕੇ ਫਿਰ ਉਸੇ ਹੀ ਘਰ ਵਿੱਚ ਪੁਚਾ ਦਿੰਦੇ ਹਾਂ। ਹੁਣ ਉਹ ਫਿਰ ਪਾਗ਼ਲ ਹੋਵੇਗੀ। ਇਸ ਦੇ ਪਾਗ਼ਲ ਹੋਣ ਦਾ ਤਾਂ ਸਾਰੇ-ਦਾ-ਸਾਰਾ ਇੰਤਜ਼ਾਮ ਆਪਣੀ ਜਗ੍ਹਾ ਬੈਠਾ ਹੋਇਆ ਹੈ। ਇਸ ਦੇ ਪਾਗ਼ਲ ਹੋਣ ਵਿੱਚ ਇਸ ਦਾ ਪਤੀ ਇਹ ਨਹੀਂ ਸੋਚਦਾ ਕਿ ਮੈਂ ਵੀ ਜ਼ਿੰਮੇਵਾਰ ਹਾਂ। ਉਹ ਕਹਿੰਦਾ ਹੈ—ਇਹ ਪਾਗ਼ਲ ਹੋ ਗਈ ਹੈ ਤਾਂ ਇਸ ਦਾ ਇਲਾਜ ਕਰਵਾ ਦਿਉ। ਜੇ ਉਸ ਨੂੰ ਅਜੇਹਾ ਮਹਿਸੂਸ ਹੋਵੇ ਕਿ ਇਸ ਦੇ ਪਾਗ਼ਲ ਹੋਣ ਵਿੱਚ, ਮੈਂ ਵੀ ਜ਼ਿੰਮੇਵਾਰ ਹਾਂ, ਉਸ ਦਾ ਬੇਟਾ ਵੀ ਸੋਚੇ ਕਿ ਮੈਂ ਵੀ ਜ਼ਿੰਮੇਵਾਰ ਹਾਂ ਕਿ ਉਸ ਦੇ ਪਾਗ਼ਲ ਹੋਣ ਵਿੱਚ, ਕਿਉਂਕਿ ਮੈਂ ਇਸ ਦਾ ਬੇਟਾ ਹਾਂ, ਇਹ ਮੇਰੀ ਮਾਂ ਹੈ, ਮੇਰੀ ਮਾਂ ਪਾਗ਼ਲ ਹੋ ਗਈ ਤਾਂ ਇਹ ਕਿਵੇਂ ਹੋ ਸਕਦਾ ਹੈ ਕਿ ਬੇਟੇ ਵਿੱਚ ਕੋਈ ਤਰਕੀਬ ਨਾ ਹੋਵੇ ਤੇ ਮਾਂ ਪਾਗ਼ਲ ਹੋ ਜਾਵੇ? ਕਿਉਂਕਿ, ਬੇਟਾ ਤੇ ਮਾਂ ਜੋ ਹਨ, ਉਹ ਇਕ ਹੀ ਚੀਜ਼ ਦੇ ਦੋ ਸਿਰੇ ਹਨ। ਇਹ ਕਿਵੇਂ ਹੋ ਸਕਦਾ ਹੈ ਕਿ ਪਤਨੀ ਪਾਗ਼ਲ ਹੋ ਜਾਵੇ ਤੇ ਪਤੀ ਵਿੱਚ ਗੜਬੜ ਨਾ ਹੋਵੇ ਕਿਉਂਕਿ, ਪਤਨੀ ਜੋ ਹੈ, ਉਹ ਪਤੀ ਦਾ ਹੀ ਦੂਜਾ ਸਿਰਾ ਹੈ। ਜੇ ਇਸਦਾ ਪਤੀ, ਇਸ ਦਾ ਬੇਟਾ, ਇਸ ਦਾ ਭਾਈ, ਇਸ ਦੀ ਮਾਂ, ਇਸ ਦਾ ਬਾਪ ਇਹ ਸੋਚ ਸਕਣ, ਸਮ: ਸਕਣ ਕਿ ਅਸੀਂ ਵੀ ਕੁਝ ਕਿਤੇ-ਨਾ-ਕਿਤੇ ਇਸ ਨੂੰ ਪਾਗ਼ਲ ਬਣਾਉਣ ਵਿੱਚ ਜ਼ਿੰਮੇਵਾਰ ਹਾਂ ਤਾਂ ਫ਼ਰਕ ਆ ਸਕਦਾ ਹੈ ਅਤੇ ਇਕਦਮ ਆ ਜਾਏਗਾ। ਨਹੀਂ ਤਾਂ ਜ਼ਿਆਦਾ-ਤੋਂ-ਜ਼ਿਆਦਾ ਅਸੀਂ ਇਸ ਨੂੰ ਫਿਰ ਨੌਰਮਲ ਬਣਾ ਕੇ ਲੈ ਆਵਾਂਗੇ, ਦੋ-ਚਾਰ ਸਾਲ ਵਿੱਚ ਫਿਰ ਉਸ ਨੂੰ ਪਾਗ਼ਲ ਕਰਨ ਦਾ ਇੰਤਜ਼ਾਮ ਕਰਾਂਗੇ।

ਜ਼ੋਰ ਇਸ ਗੱਲ 'ਤੇ ਦੇਣ ਦਾ ਹੈ ਕਿ ਕਿਸੇ-ਨਾ-ਕਿਸੇ ਅਰਥ ਵਿੱਚ ਅਸੀਂ ਸਮੂਹਕ

ਜ਼ਿੰਮੇਵਾਰੀ ਨੂੰ ਮਹਿਸੂਸ ਕਰੀਏ। ਕਿਤੇ ਵੀ ਦੂਰ-ਤੋਂ-ਦੂਰ ਕੁਝ ਹੋ ਰਿਹਾ ਹੋਵੇ, ਇਹ ਸਾਨੂੰ ਖ਼ਿਆਲ ਵਿੱਚ ਨਹੀਂ ਆਉਂਦਾ। ਜਿਵੇਂ ਕਿ ਹਿਟਲਰ ਹੋਇਆ ਹੈ। ਅੱਜ ਸਾਰੀ ਦੁਨੀਆ ਗਾਲ੍ਹਾਂ ਦਿੰਦੀ ਹੈ ਕਿ ਹਿਟਲਰ ਦਾ ਹੋਣਾ ਬੁਰਾ ਸੀ ਅਤੇ ਬਹੁਤ ਬੁਰਾ ਹੋਇਆ। ਲੇਕਿਨ ਅਸੀਂ ਸਭ ਉਹੀ ਕੰਮ ਕਰਦੇ ਹਾਂ ਜੋ ਹਿਟਲਰ ਨੂੰ ਪੈਦਾ ਕਰਨ ਵਾਲੇ ਹਨ। ਹੁਣ ਇੰਦਰਾ ਬੰਬਈ ਵਿੱਚ ਆਵੇ ਤਾਂ ਪੰਜਾਹ ਹਜ਼ਾਰ ਆਦਮੀ ਰੈਲੀ ਕਰਨਗੇ। ਉਹਨਾਂ ਨੂੰ ਪਤਾ ਹੀ ਨਹੀਂ ਹੈ ਕਿ ਰੈਲੀ ਹਿਟਲਰ ਪੈਦਾ ਕਰਵਾਉਂਦੀ ਹੈ। ਹਿਟਲਰ ਤੋਂ ਪਹਿਲਾਂ ਬਹੁਤ ਰੈਲੀਆਂ ਹੋਈਆਂ ਹਨ ਜਿਨ੍ਹਾਂ ਤੋਂ ਉਹ ਪੈਦਾ ਹੋਇਆ ਹੈ। ਮੇਰਾ ਮਤਲਬ ਸਮਝ ਰਹੇ ਹੋ ਤੁਸੀਂ? ਹਿਟਲਰ ਦੇ ਪੈਦਾ ਹੋਣ ਦੀਆਂ ਪੌੜੀਆਂ ਹਨ। ਉਹ ਪੌੜੀਆਂ ਸਭ ਅਸੀਂ ਪੂਰੀਆਂ ਕਰ ਦੇਵਾਂਗੇ। ਜਦ ਹਿਟਲਰ ਪੈਦਾ ਹੋ ਜਾਏਗਾ, ਤਦ ਅਸੀਂ ਕਹਾਂਗੇ ਕਿ ਇਹ ਤਾਂ ਬਹੁਤ ਬੁਰੀ ਘਟਨਾ ਵਾਪਰ ਗਈ। ਹਿਟਲਰ ਵੀ ਅਸਮਾਨ ਤੋਂ ਪੈਦਾ ਨਹੀਂ ਹੁੰਦਾ; ਉਸ ਨੂੰ ਵੀ ਪੈਦਾ ਕੀਤਾ ਜਾਂਦਾ ਹੈ। ਅਸੀਂ ਸਭ ਉਸ ਨੂੰ ਪੈਦਾ ਕਰਦੇ ਹਾਂ। ਇਕ ਦਫ਼ਾ ਇਕ ਆਦਮੀ ਹਿਟਲਰ ਕਿਵੇਂ ਹੋ ਜਾਂਦਾ ਹੈ? ਜਦ ਹੋ ਜਾਂਦਾ ਹੈ ਅਤੇ ਸਾਨੂੰ ਪਤਾ ਲੱਗਦਾ ਹੈ। ਫਿਰ ਵੱਸ ਦੇ ਬਾਹਰ ਦੀ ਗੱਲ ਹੋ ਜਾਂਦੀ ਹੈ, ਲੇਕਿਨ ਕਰਨ ਦੀ ਪਰਕਿਰਿਆ ਅਸੀਂ ਪੂਰੀ ਕਰਦੇ ਹਾਂ। ਹਿਟਲਰ ਫਿਰ-ਫਿਰ ਪੈਦਾ ਹੁੰਦੇ ਰਹਿਣਗੇ। ਹਿਟਲਰ ਬੰਦ ਨਹੀਂ ਹੋ ਸਕਦੇ ਹਨ ਦੁਨੀਆ ਵਿੱਚ, ਕਿਉਂਕਿ ਦੁਨੀਆ ਉਥੇ-ਦੀ-ਉਥੇ ਹੀ ਹੈ।

ਮੈਂ ਇਕ ਪਿੰਡ ਗਿਆ ਹੋਇਆ ਸੀ। ਕਿਸੇ ਨੇ ਪੁੱਛਿਆ ਕਿ ਹੁਣ ਤਾਂ ਹਿਟਲਰ ਜਿਹੇ ਲੋਕ ਪੈਦਾ ਨਹੀਂ ਹੁੰਦੇ, ਹੁਣ ਤਾਂ ਨਾਜ਼ੀਇਜ਼ਮ ਦਾ ਕੋਈ ਉਪਾਅ ਨਹੀਂ ਹੈ। ਮੈਂ ਕਿਹਾ, ਰੋਜ਼ ਉਪਾਅ ਹੈ। ਉਹੀ-ਦਾ-ਉਹੀ ਹੈ ਸਭ। ਕਿਉਂਕਿ ਹਿਟਲਰ ਜਿਸ ਦੁਨੀਆ ਵਿੱਚ ਪੈਦਾ ਹੋਇਆ ਸੀ, ਉਸ ਦੁਨੀਆ ਵਿੱਚ ਕੋਈ ਫ਼ਰਕ ਨਹੀਂ ਪਿਆ। ਆਦਮੀ ਦਾ ਦਿਮਾਗ਼ ਉਹੀ-ਦਾ-ਉਹੀ ਹੈ, ਜਿਸ ਵਿੱਚ ਹਿਟਲਰ ਪੈਦਾ ਹੋਇਆ ਸੀ। ਉਹ ਫਿਰ ਪੈਦਾ ਹੋ ਜਾਏਗਾ। ਹਿਟਲਰ ਨੇ ਤਾਂ ਸਭ ਉਪੱਦਰ ਕੀਤਾ, ਉਸ ਨੂੰ ਅਸੀਂ ਗਾਲ੍ਹਾਂ ਦਿੰਦੇ ਹਾਂ, ਲੇਕਿਨ ਸਾਨੂੰ ਖ਼ਿਆਲ ਨਹੀਂ ਹੈ ਕਿ ਅਸੀਂ ਸਾਰੇ ਲੋਕਾਂ ਨੇ, ਸਾਰੀ ਦੁਨੀਆ ਨੇ ਹਿਟਲਰ ਨੂੰ ਬੜੀ ਪ੍ਰਸੰਸਾ ਦਿੱਤੀ ਹੈ। ਸਭ ਤਰ੍ਹਾਂ ਦੀ ਪ੍ਰਸੰਸਾ ਨਾਲ ਉਸ ਨੂੰ ਖੜ੍ਹਾ ਕੀਤਾ ਸੀ ਅਤੇ ਉਹੀ ਰੁਖ਼ ਅੱਜ ਵੀ ਹੈ।

ਹਿਟਲਰ ਨੇ ਆਪਣੀ ਆਤਮ ਕਥਾ ਵਿੱਚ ਲਿਖਿਆ ਹੈ ਕਿ ਸ਼ੁਰੂ-ਸ਼ੁਰੂ ਵਿੱਚ ਜਦ ਉਸ ਦੇ ਨਾਲ ਬਹੁਤ ਘੱਟ ਲੋਕ ਸਨ ਅਤੇ ਸਭਾਵਾਂ ਵਿੱਚ ਕੋਈ ਆਉਂਦਾ ਵੀ ਨਹੀਂ ਸੀ, ਤਦ ਉਹ ਆਪਣੇ ਵੀਹ-ਪੰਝੀ ਲੋਕਾਂ ਨੂੰ ਸਭਾਵਾਂ ਵਿੱਚ ਲੈ ਕੇ ਜਾਂਦਾ ਸੀ, ਜੋ ਭੀੜ ਵਿੱਚ ਚਾਰੇ-ਪਾਸੇ ਖੜੇ ਰਹਿਣ। ਇਹ ਪਹਿਲਾਂ ਤੋਂ ਨੀਅਤ ਸੀ ਕਿ ਕਦ ਉਹਨਾਂ ਨੇ ਤਾੜੀਆਂ ਵਜਾਉਣੀਆਂ ਹਨ। ਉਹ ਪੰਝੀ ਲੋਕ ਤਾੜੀਆਂ ਵਜਾਉਣਗੇ ਠੀਕ ਵੇਲੇ ਸਿਰ। ਹਿਟਲਰ ਨੇ ਕਿਹਾ, 'ਇਕ ਦਿਨ ਮੈਂ ਬੜਾ ਹੈਰਾਨ ਹੋਇਆ। ਪਹਿਲਾਂ ਤਾਂ ਮੈਂ ਸੋਚਿਆ ਸੀ ਕਿ ਪੰਝੀ ਹੀ ਤਾੜੀਆਂ ਵੱਜਣਗੀਆਂ, ਲੇਕਿਨ ਤਾੜੀਆਂ ਤਾਂ ਦਸ ਹਜ਼ਾਰ ਵੱਜੀਆਂ। ਵਜਾਈਆਂ ਤਾਂ ਮੇਰੇ ਪੰਝੀ ਲੋਕਾਂ ਨੇ, ਲੇਕਿਨ ਲੋਕਾਂ ਨੇ ਸਾਥ ਦਿੱਤਾ!' ਹੁਣ ਤੁਸੀਂ ਕਦੇ ਖ਼ਿਆਲ ਕਰਨਾ, ਜਦ ਤੁਸੀਂ ਤਾੜੀਆਂ ਵਜਾਉਂਦੇ ਹੋ ਕਿਤੇ ਮੀਟਿੰਗ ਵਿੱਚ, ਤਾਂ ਤੁਹਾਡੇ ਬਗਲ

ਵਾਲਾ ਤਾੜੀ ਵਜਾ ਰਿਹਾ ਹੈ ਇਸ ਲਈ ਤਾਂ ਤੁਸੀਂ ਨਹੀਂ ਵਜਾਉਂਦੇ ਹੋ? ਨਹੀਂ ਤਾਂ ਤੁਸੀਂ ਹਿਟਲਰ ਪੈਦਾ ਕਰ ਸਕਦੇ ਹੋ। ਮੇਰਾ ਮਤਲਬ ਸਮਝਿਆ ਤੁਸੀਂ? ਕਿਤੇ ਬਗਲ ਵਾਲੇ ਨੂੰ ਦੇਖ ਕੇ ਤਾਂ ਤੁਸੀਂ ਤਾੜੀ ਨਹੀਂ ਵਜਾਈ? ਇਸ ਤਰ੍ਹਾਂ ਤੁਸੀਂ ਪੈਦਾ ਕਰ ਸਕਦੇ ਹੋ ਹਿਟਲਰ, ਕਿਉਂਕਿ ਤੁਸੀਂ ਇਮੀਟੇਟ (ਨਕਲ) ਕਰ ਸਕਦੇ ਹੋ। ਹਿਟਲਰ ਇੰਨਾ ਹੀ ਚਾਹੁੰਦਾ ਹੈ ਕਿ ਬਸ, ਇਮੀਟੇਟ ਕਰਨ ਵਾਲੇ ਲੋਕ ਮਿਲ ਜਾਣ, ਫੱਲੋ (ਅਨੁਕਰਣ) ਕਰਨ ਵਾਲੇ ਲੋਕ ਮਿਲ ਜਾਣ ਤਾਂ ਹਿਟਲਰ ਬਣਨ ਵਿੱਚ ਕੀ ਦਿੱਕਤ ਹੈ !

ਧਿਆਨ ਰਹੇ, ਅਸੀਂ ਹੱਸਦੇ ਹਾਂ ਤਾਂ ਅਸੀਂ ਫੱਲੋ (ਅਨੁਕਰਣ) ਕਰਦੇ ਹਾਂ। ਸਾਨੂੰ ਖ਼ਿਆਲ ਨਹੀਂ ਹੁੰਦਾ ਕਿ ਅਸੀਂ ਕੀ ਕਰ ਰਹੇ ਹਾਂ? ਸਾਥੋਂ ਸਿਰਫ਼ ਕਰਵਾਇਆ ਜਾ ਰਿਹਾ ਹੈ। ਚਾਰ-ਚੁਫੇਰੇ ਕੁਝ ਹੋ ਰਿਹਾ ਹੈ, ਅਸੀਂ ਉਹੀ ਕਰਨ ਲੱਗਦੇ ਹਾਂ। ਇਸ 'ਤੇ ਬਹੁਤ ਪ੍ਰਯੋਗ ਕੀਤੇ ਗਏ ਹਨ। ਧਿਆਨ ਵਿੱਚ ਮੈਂ ਦੇਖਦਾ ਹਾਂ ਕਿ ਲਗਾਤਾਰ, ਕਿ ਧਿਆਨ ਵਿੱਚ ਜੇ ਇਕ ਆਦਮੀ ਖੰਘਿਆ, ਤਾਂ ਦੋ ਮਿੰਟ ਦੇ ਅੰਦਰ ਪੰਜਾਹ ਆਦਮੀ ਖੰਘਣਗੇ। ਇਕਦਮ ਨਾਲ ਸਿਲਸਿਲਾ ਸ਼ੁਰੂ ਹੋ ਜਾਏਗਾ। ਇਹ ਸਭ ਇਮੀਟੇਟ ਕਰ ਰਹੇ ਹਨ। ਅਜੇਹਾ ਨਹੀਂ ਕਿ ਇਹ ਜਾਣ-ਬੁਝ ਕੇ ਕਰ ਰਹੇ ਹਨ। ਹੁਣ ਇਥੇ ਬੈਠੇ ਹੋ ਤੁਸੀਂ। ਇਕ ਆਦਮੀ ਪਿਸ਼ਾਬ ਕਰਨ ਚਲਿਆ ਜਾਵੇ; ਪੰਦਰਾਂ ਮਿੰਟ ਵਿੱਚ ਸਾਰੇ ਲੋਕ ਪਿਸ਼ਾਬ ਕਰਨ ਜਾਣ ਦੀ ਹਾਲਤ ਵਿੱਚ ਹੋ ਜਾਣਗੇ, ਜਿਨ੍ਹਾਂ ਨੂੰ ਖ਼ਿਆਲ ਵੀ ਨਹੀਂ ਸੀ। ਇਮੀਟੇਟ ਕਰਨ ਦੀ ਇਕ ਬਿਰਤੀ ਹੈ ਸਾਡੀ। ਕੋਈ ਕੁਝ ਕਰੇਗਾ ਤਾਂ ਇਕਦਮ ਨਾਲ ਖ਼ਿਆਲ ਆ ਜਾਂਦਾ ਹੈ ਕਿ ਇਹ ਕਰਨ ਯੋਗ ਹੈ। ਬਸ, ਖ਼ਿਆਲ ਆਇਆ ਕਿ ਕਿਰਿਆ ਸ਼ੁਰੂ ਹੋ ਜਾਂਦੀ ਹੈ।

ਮੈਂ ਇਹ ਕਹਿ ਰਿਹਾ ਹਾਂ ਕਿ ਸਾਡਾ ਛੋਟੇ-ਤੋਂ-ਛੋਟਾ ਕੰਮ ਇਸ ਜਗਤ ਵਿੱਚ ਵੱਡੇ-ਤੋਂ-ਵੱਡੇ ਕੰਮ ਦੇ ਪਿੱਛਿ ਬੁਨਿਆਦ ਹੁੰਦਾ ਹੈ। ਜੇ ਤੁਸੀਂ ਬਿਨਾਂ ਸੋਚੇ-ਸਮਝੇ ਤਾੜੀ ਵਜਾਈ, ਤਾਂ ਤੁਸੀਂ ਇਕ ਅਜੇਹੀ ਦੁਨੀਆ ਬਣਾਉਗੇ ਜੋ ਬਿਨਾਂ ਸਮਝੇ-ਬੁਝੇ ਤਿਆਰ ਹੋਵੇਗੀ। ਇੰਨਾ ਛੋਟਾ-ਜਿਹਾ ਕਰਮ ਵੀ ਇੰਨਾ ਕੰਮ ਕਰੇਗਾ, ਇਸ ਦਾ ਬੋਧ ਜੇ ਤੁਹਾਨੂੰ ਹੋ ਜਾਵੇ ਤਾਂ ਤੁਸੀਂ ਇਕ ਅਜੇਹੇ ਢੰਗ ਨਾਲ ਜੀਣਾ ਸ਼ੁਰੂ ਕਰੋਗੇ, ਤੁਸੀਂ ਬਹੁਤ ਹੈਰਾਨ ਹੋ ਜਾਉਗੇ ਕਿ ਲੋਕ ਬਿਲਕੁਲ ਮਸ਼ੀਨਾਂ ਦੀ ਤਰ੍ਹਾਂ ਕੰਮ ਕਰ ਰਹੇ ਹਨ। ਜਿਸ ਦਿਨ ਤੁਸੀਂ ਹੋਸ਼ ਨਾਲ ਤਾੜੀ ਵਜਾਉਗੇ, ਉਸ ਦਿਨ ਤੁਸੀਂ ਹੈਰਾਨ ਹੋ ਜਾਉਗੇ ਕਿ ਬਾਕੀ ਲੋਕ ਕੀ ਕਰ ਰਹੇ ਹਨ। ਤਦ ਤੁਸੀਂ ਲੋਕਾਂ ਨੂੰ ਦੇਖ ਕੇ ਬਹੁਤ ਚੌਂਕੋਗੇ ਕਿ ਇਹ ਕੀ ਹੋ ਰਿਹਾ ਹੈ। ਬਿਲਕੁਲ ਇਕ ਹਿਪਨੋਟਾਈਜ਼ਡ (ਸੰਮੋਹਿਤ) ਢੰਗ ਨਾਲ ਸਾਰੀ ਦੁਨੀਆ ਚੱਲੀ ਜਾ ਰਹੀ ਹੈ, ਬੇਹੋਸ਼ੀ ਵਿੱਚ ਸਭ ਹੁੰਦਾ ਤੁਰਿਆ ਜਾ ਰਿਹਾ ਹੈ। ਇਸ ਬੇਹੋਸ਼ੀ ਨੂੰ ਤੋੜਨ ਵਾਲੇ ਤੁਹਾਨੂੰ ਹੀ ਬਣਨਾ ਪਏਗਾ, ਨਹੀਂ ਤਾਂ ਕੌਣ ਤੋੜੇਗਾ ! ਇੰਨਾ ਪੱਕਾ ਹੈ ਕਿ ਜੇ ਇਕ ਆਦਮੀ ਤੋੜਦਾ ਹੈ ਤਾਂ ਉਹ ਨਵੀਂ ਤਰ੍ਹਾਂ ਦੀਆਂ ਧਾਰਾਵਾਂ ਪੈਦਾ ਕਰਨੀਆਂ ਸ਼ੁਰੂ ਕਰ ਦਿੰਦਾ ਹੈ, ਕਿਉਂਕਿ ਤੁਸੀਂ ਬਿਨਾਂ ਧਾਰਾਵਾਂ ਪੈਦਾ ਕੀਤੇ ਤਾਂ ਰਹਿ ਨਹੀਂ ਸਕਦੇ। ਸਮਝ ਲਵੋ ਕਿ ਪੰਜਾਹ ਆਦਮੀ ਤਾੜੀਆਂ ਵਜਾ ਰਹੇ ਹਨ ਤੇ ਇਕ ਆਦਮੀ ਨੇ ਤਾੜੀ ਨਹੀਂ ਵਜਾਈ ਅਤੇ ਉਹ ਬੈਠਾ ਰਹਿ ਗਿਆ, ਤਦ ਤੁਸੀਂ ਇਹ ਨਾ ਸਮਝ ਲੈਣਾ ਕਿ ਉਸ ਦਾ ਨਤੀਜਾ

ਨਹੀਂ ਹੋ ਰਿਹਾ ਹੈ। ਉਸ ਦੇ ਬਗਲ ਵਾਲੇ ਦੀ ਤਾੜੀ ਕਮਜ਼ੋਰ ਵੱਜੇਗੀ। ਉਸ ਦੇ ਬਗਲ ਵਾਲਾ ਆਪਣੇ ਅੱਗੇ ਦੇ ਬਗਲ ਵਾਲੇ ਨੂੰ ਦੇਖ ਕੇ ਤਾੜੀ ਵਜਾ ਰਿਹਾ ਸੀ। ਲੇਕਿਨ ਇਸ ਤਰਫ਼ ਇਕ ਆਦਮੀ ਤਾੜੀ ਨਹੀਂ ਵਜਾ ਰਿਹਾ ਸੀ, ਇਸ ਤਾੜੀ ਦੀ ਚੋਟ ਘੱਟ ਹੋ ਜਾਏਗੀ। ਇਸ ਆਦਮੀ ਦਾ ਅਸਰ ਹੋਣ ਵਾਲਾ ਹੈ, ਕਿਉਂਕਿ ਜੇ ਬਗਲ ਵਾਲੇ ਦੀ ਤਾੜੀ ਦਾ ਅਸਰ ਹੋ ਰਿਹਾ ਹੈ ਤਾਂ ਕੀ ਗ਼ੈਰ-ਤਾੜੀ ਵਾਲੇ ਦਾ ਨਹੀਂ ਹੋਵੇਗਾ ? ਉਹ ਵੀ ਹੋਣ ਵਾਲਾ ਹੈ। ਜੇ ਉਸ ਦੇ ਪਿੱਛੇ ਵੀ ਕੋਈ ਤਾੜੀ ਨਹੀਂ ਵਜਾ ਰਿਹਾ ਹੋਵੇ ਤੇ ਅੱਗੇ ਵੀ ਤਾੜੀ ਨਹੀਂ ਵਜਾ ਰਿਹਾ ਹੋਵੇ ਤਾਂ ਹੋ ਸਕਦਾ ਹੈ, ਉਹ ਚੁੱਪ ਰਹਿ ਜਾਵੇ; ਉਹ ਸੋਚੇ, ਤਾੜੀ ਵਾਜਉਣ-ਜਿਹੀ ਗੱਲ ਨਹੀਂ ਹੈ।

ਅਸੀਂ ਜੋ ਵੀ ਕਰ ਰਹੇ ਹਾਂ, ਉਹ ਸਭ ਸਿੱਟਾਕਾਰੀ ਹੈ ਅਤੇ ਸਾਨੂੰ ਆਪਣੇ-ਆਪ ਨੂੰ ਜ਼ਿੰਮੇਵਾਰ ਮੰਨਣਾ ਹੀ ਚਾਹੀਦਾ ਹੈ। ਹਾਂ ਅਸੀਂ ਜ਼ਿੰਮੇਵਾਰ। ਵੱਡੀ ਗੱਲ ਤਾਂ ਇਹ ਹੈ ਇਸ ਦਾ ਨਤੀਜਾ ਕ੍ਰਾਂਤੀਕਾਰੀ ਹੁੰਦਾ ਹੈ, ਕਿਉਂਕਿ ਜਦ ਤੁਸੀਂ ਬਦੋਲੇਗੇ ਤਾਂ ਦੁਨੀਆ ਬਦਲੇਗੀ, ਕਿਉਂਕਿ ਤੁਸੀਂ ਉੱਨੇ ਹੀ ਵੱਡੇ ਹਿੱਸੇ ਹੋ ਦੁਨੀਆ ਦੇ ਜਿੰਨਾ ਕੋਈ ਹੋਰ ਹੈ। ਤੁਸੀਂ ਕੋਈ ਛੋਟੇ ਹਿੱਸੇ ਨਹੀਂ ਹੋ। ਜੋ ਸਾਨੂੰ ਬਹੁਤ ਵੱਡੇ ਲੋਕ ਦਿਖਾਈ ਪੈਂਦੇ ਹਨ, ਇਹ ਬਹੁਤ ਛੋਟੇ-ਛੋਟੇ ਲੋਕਾਂ ਦੀ ਤਾਕਤ ਨਾਲ ਵੱਡੇ ਹੁੰਦੇ ਹਨ। ਇਸ ਲਈ ਮੇਰਾ ਕਹਿਣਾ ਹੈ ਕਿ ਜੋ ਛੋਟੇ ਆਦਮੀਆਂ ਦੀ ਤਾਕਤ 'ਤੇ ਖੜਾ ਹੋ ਜਾਂਦਾ ਹੈ, ਉਹ ਬਹੁਤ ਵੱਡਾ ਨਹੀਂ ਹੋ ਸਕਦਾ। ਸਾਨੂੰ ਦਿੱਸਦਾ ਹੈ ਕਿ ਹਿਟਲਰ ਬਹੁਤ ਵੱਡਾ ਆਦਮੀ ਸੀ, ਪਰ ਕਿਹਨਾਂ ਲੋਕਾਂ ਦੀ ਤਾਕਤ 'ਤੇ ਉਹ ਵੱਡਾ ਆਦਮੀ ਸੀ? ਉਹਨਾਂ ਲੋਕਾਂ ਦੀ, ਜਿਨ੍ਹਾਂ ਨੇ ਤਾੜੀ ਵਜਾ ਦਿੱਤੀ ਅਤੇ ਉਹ ਸਭ ਛੋਟੇ ਆਦਮੀ ਸਨ।

ਮੈਂ ਕਲ੍ਹ ਜਾਂ ਪਰਸੋਂ ਉਰਦੂ ਦੇ ਕਿਸੇ ਕਵੀ ਦੀਆਂ ਦੋ ਪੰਗਤੀਆਂ ਦੇਖ ਰਿਹਾ ਸੀ। ਸ਼ਾਇਦ ਉਹ ਪੰਗਤੀਆਂ ਤੁਹਾਡੀਆਂ ਨਜ਼ਰਾਂ 'ਚੋਂ ਵੀ ਗੁਜ਼ਰੀਆਂ ਹੋਣ। ਉਸ ਵਿੱਚ ਉਸ ਨੇ ਕਿਹਾ ਹੈ ਕਿ ਜ਼ਿੰਦਗੀ-ਭਰ ਗਧੇ ਤਾੜੀ ਵਜਾਉਣ, ਇਹਦੇ ਲਈ ਅਸੀਂ ਮਿਹਨਤ ਕਰਦੇ ਰਹੇ। ਉਸ ਦਾ ਕਹਿਣਾ ਇਹ ਹੈ ਕਿ ਸਾਡੀ ਹਾਲਤ ਉਹਨਾਂ ਤੋਂ ਜ਼ਿਆਦਾ ਚੰਗੀ ਨਹੀਂ ਹੋ ਸਕਦੀ। ਅਸੀਂ ਮਿਹਨਤ ਇਸ ਲਈ ਕਰਦੇ ਰਹੇ ਕਿ ਇਕ ਚੰਗੀ ਕਵਿਤਾ ਲਿਖੀਏ ਅਤੇ ਦਸ ਆਦਮੀ ਤਾੜੀ ਵਜਾ ਦੇਣ ਤਾਂ ਸਾਡੀ ਹਾਲਤ ਉਹਨਾਂ ਤੋਂ ਬਹੁਤੀ ਚੰਗੀ ਨਹੀਂ ਹੋ ਸਕਦੀ। ਉਹਨਾਂ ਦੀ ਤਾੜੀ 'ਤੇ ਤਾਂ ਅਸੀਂ ਨਿਰਭਰ ਹਾਂ। ਉਹਨਾਂ ਦੀ ਤਾੜੀ 'ਤੇ ਅਸੀਂ ਜਿਉਂਦੇ ਹਾਂ, ਉਹਨਾਂ ਦੀ ਤਾੜੀ ਤਾਂ ਸਾਡੀ ਆਤਮਾ ਹੈ, ਉਹ ਨਾ ਵਜਾਈ ਗਈ ਤਾਂ ਗਏ। ਉਹ, ਜਿਨ੍ਹਾਂ ਨੂੰ ਤੁਸੀਂ ਬਹੁਤ ਵੱਡੇ ਲੋਕ ਕਹਿੰਦੇ ਹੋ, ਉਹ ਬਹੁਤ ਛੋਟੇ ਲੋਕਾਂ ਦੀ ਛਾਤੀ 'ਤੇ ਖੜੇ ਹੋ ਕੇ ਵੱਡੇ ਲੋਕ ਹਨ। ਛੋਟੇ ਲੋਕ ਖ਼ੁਦ ਜ਼ਿੰਮੇਵਾਰ ਹਨ ਉਹਨਾਂ ਨੂੰ ਛਾਤੀ 'ਤੇ ਖੜਾ ਰੱਖਣ ਵਿੱਚ, ਨਹੀਂ ਤਾਂ ਉਹ ਕਹਿ ਦੇਣ ਕਿ ਹੇਠਾਂ ਉਤਰ ਜਾਉ, ਗੱਲ ਖ਼ਤਮ ਹੋ ਗਈ। ਇਹ ਛੋਟੇ ਹੋਣ ਦਾ ਖ਼ਿਆਲ ਛੱਡ ਦੇਣਾ ਹੋਵੇਗਾ।

ਨਾ ਕੋਈ ਛੋਟਾ ਹੈ, ਨਾ ਕੋਈ ਵੱਡਾ ਹੈ। ਅਸੀਂ ਸਭ ਸ਼ਕਤੀਆਂ ਦੇ ਪੁੰਜ ਹਾਂ। ਅਸੀਂ ਉਸ ਦਾ ਕਿਵੇਂ ਉਪਯੋਗ ਕਰਦੇ ਹਾਂ, ਇਸ 'ਤੇ ਸਭ-ਕੁਝ ਨਿਰਭਰ ਕਰਦਾ ਹੈ। ਅਸੀਂ

ਸਭ ਸ਼ਕਤੀਪੁੰਜ ਹਾਂ ਅਤੇ ਬੜੇ ਗ਼ਜ਼ਬ ਦੇ ਸ਼ਕਤੀਪੁੰਜ ਹਾਂ। ਲੇਕਿਨ ਜੇ ਇਕ ਦਫ਼ਾ ਇਹ ਖ਼ਿਆਲ ਬੈਠ ਗਿਆ ਕਿ ਅਸੀਂ ਛੋਟੇ ਹਾਂ ਤਾਂ ਛੋਟੇ ਹੀ ਰਹਾਂਗੇ। ਇਹ ਖ਼ਿਆਲ ਵੱਡੇ ਲੋਕਾਂ ਨੇ ਬਿਠਾਇਆ ਹੈ, ਨਹੀਂ ਤਾਂ ਇਸਦੇ ਬਿਨਾਂ ਉਹ ਵੱਡੇ ਨਹੀਂ ਹੋ ਸਕਦੇ। ਇਸ ਲਈ ਸਾਡਾ ਵਡੱਪਣ ਜੋ ਹੈ ਦੁਨੀਆਂ ਦਾ, ਉਹ ਬਹੁਤੇ ਲੋਕਾਂ ਨੂੰ ਛੋਟੇ ਹੋਣ ਦੇ ਖ਼ਿਆਲ ਪਿਆ ਕੇ ਹੀ ਖੜ੍ਹਾ ਹੁੰਦਾ ਹੈ, ਨਹੀਂ ਤਾਂ ਖ਼ਿਆਲ ਨਹੀਂ ਹੋ ਸਕਦਾ। ਦੁਨੀਆ ਵਿੱਚ ਵੱਡੇ ਹੋਣ ਦਾ ਰਾਜ਼ ਹੈ, ਉਸ ਰਾਜ਼ ਦੀ ਬੁਨਿਆਦ ਇਸ 'ਤੇ ਟਿਕੀ ਹੋਈ ਹੈ ਕਿ ਬਹੁਤੇ ਲੋਕਾਂ ਨੂੰ ਇਹ ਸਮਝਣਾ ਪਏਗਾ ਕਿ ਤੁਸੀਂ ਬਿਲਕੁਲ ਛੋਟੇ ਆਦਮੀ ਹੋ, ਤੁਸੀਂ ਕੁਝ ਵੀ ਨਹੀਂ ਕਰ ਸਕਦੇ ਹੋ, ਤੁਸੀਂ ਕੁਝ ਹੋ ਹੀ ਨਹੀਂ, ਤੁਸੀਂ ਤਾਂ ਇੰਨਾ ਹੀ ਕਰ ਸਕਦੇ ਹੋ ਕਿ ਕਿਸੇ ਦੇ ਪੈਰੋਕਾਰ ਬਣੋ, ਕਿਸੇ ਦੇ ਸ਼ਿਸ਼ ਬਣੋ, ਕਿਸੇ ਦੇ ਪਿੱਛੇ ਚੱਲੋ, ਕਿਸੇ ਦੇ ਪੈਰ ਫੜੋ, ਇਹੀ ਤੁਸੀਂ ਕਰ ਸਕਦੇ ਹੋ। ਇਸ ਸਮਝਾਇਆ ਗਿਆ ਹੈ ਬਹੁਤ ਦਿਨਾਂ ਤਕ। ਉਸ ਦਾ ਨਤੀਜਾ ਵੀ ਹੋ ਗਿਆ ਹੈ, ਬਹੁਤ ਲੋਕਾਂ ਨੇ ਇਹੀ ਮੰਨ ਲਿਆ ਹੈ। ਮਜ਼ਾ ਇਹ ਹੈ ਛੋਟੇ-ਛੋਟੇ ਚੇਲੇ ਜਿਹੜੇ ਕੁਝ ਵੀ ਨਹੀਂ ਹਨ, ਉਹਨਾਂ ਦੇ ਬਲ 'ਤੇ ਇਕ ਵੱਡਾ ਆਦਮੀ, ਇਕ ਵੱਡਾ ਗੁਰੂ ਬਣ ਜਾਂਦਾ ਹੈ, ਜੋ ਹਜ਼ਾਰਾਂ ਸਾਲ ਤਕ ਪੂਜਿਆ ਜਾਂਦਾ ਹੈ। ਜੇ ਤੁਸੀਂ ਉਸ ਦਾ ਬਲ ਦੇਖਣ ਜਾਂਦੇ ਹੋ ਤਾਂ ਉਹ ਦਿਖਾਈ ਦੇਵੇਗਾ ਉਹਨਾਂ ਛੋਟੇ-ਛੋਟੇ ਆਦਮੀਆਂ ਵਿੱਚ, ਜੋ ਕੁਝ ਵੀ ਨਹੀਂ ਸਨ। ਇੰਨਾ ਤਾਂ ਬਲ ਹੈ ਉਹਨਾਂ ਵਿੱਚ ਕਿ ਇਕ ਆਦਮੀ ਨੂੰ ਵੱਡਾ ਬਣਾਉਂਦੇ ਹਨ। ਬਲ ਖਿੱਚ ਲੈਣ ਤਾਂ ਇਹ ਆਦਮੀ ਇਕਦਮ ਆਮ ਹੋ ਜਾਵੇ।

ਚੰਗੀ-ਦੁਨੀਆ ਵਿੱਚ ਵੱਡੇ ਆਦਮੀ ਅਤੇ ਛੋਟੇ ਆਦਮੀ ਨਹੀਂ ਹੋਣਗੇ, ਚੰਗੀ ਦੁਨੀਆ ਵਿੱਚ ਆਦਮੀ ਹੋਣਗੇ। ਵੱਡਾ ਅਤੇ ਛੋਟਾ ਹੋਣਾ ਲੱਛਣ ਹੈ ਰੋਗੀ ਅਤੇ ਬੀਮਾਰ ਦੁਨੀਆਂ ਦਾ। ਉਹ ਮਹਾਂਪੁਰਸ਼ ਵੀ ਹੈ ਤੇ ਨਿਗੁਣਾ ਪੁਰਸ਼ ਵੀ ਹੈ, ਮਹਾਤਮਾ ਵੀ ਹੈ ਤੇ ਹੀਣ-ਆਤਮਾ ਵੀ ਹੈ—ਇਹ ਬੀਮਾਰ ਦੁਨੀਆ ਦਾ ਲੱਛਣ ਹੈ। ਚੰਗੀ ਦੁਨੀਆ ਵਿੱਚ ਆਦਮੀ ਹੋਣਗੇ ਅਤੇ ਆਪੋ-ਆਪਣੇ ਢੰਗ ਨਾਲ ਜੀਣਗੇ, ਕਿਸੇ ਦੀ ਛਾਤੀ 'ਤੇ ਸਵਾਰ ਹੋਣ ਦਾ ਕੋਈ ਸਵਾਲ ਨਹੀਂ ਹੈ। ਤੁਸੀਂ ਆਪਣੇ ਢੰਗ ਨਾਲ ਜੀਵੋ, ਬਸ ! ਤੁਸੀਂ ਅਜੇਹਾ ਸਮਝੋ ਕਿ ਇਸ ਤੋਂ ਸੁੱਖ ਮਿਲੇਗਾ ਮੈਨੂੰ। ਦੂਜੇ ਨੂੰ ਸੁੱਖ ਮਿਲੇਗਾ ਤਾਂ ਅਨੰਦ ਮਿਲੇਗਾ ਮੈਨੂੰ—ਅਸੀਂ ਇਕ ਅਜੇਹੀ ਦੁਨੀਆ ਬਣਾ ਸਕੀਏ। ਅਸਾਂ ਨੂੰ ਇਕ ਮੌਕਾ ਮਿਲਦਾ ਹੈ ਸੱਤਰ ਸਾਲ ਦਾ, ਇਕ ਆਦਮੀ ਨੂੰ ਅਵਸਰ ਮਿਲਦਾ ਹੈ ਦੁਨੀਆ ਨੂੰ ਬਣਾਉਣ ਦਾ, ਉਸ ਨੂੰ ਚੁੱਕ ਨਹੀਂ ਜਾਣਾ ਚਾਹੀਦਾ। ਅਤੇ ਕੁਝ ਵੀ ਨਹੀਂ ਕਿਹਾ ਜਾ ਸਕਦਾ। ਉਸ ਦਾ ਨਤੀਜਾ ਵਿਆਪਕ ਹੋ ਸਕਦਾ ਹੈ। ਤਾਂ ਮੇਰਾ ਮੰਨਣਾ ਇਹ ਹੈ ਕਿ ਜਦ ਦੁਨੀਆ ਨੂੰ ਦੁਖੀ ਕਰਨ ਦੇ ਇੰਨੇ ਵਿਆਪਕ ਨਤੀਜੇ ਹੋ ਸਕਦੇ ਹਨ ਤਾਂ ਸੁਖੀ ਕਰਨ ਦੇ ਨਤੀਜੇ ਹੋਰ ਵੀ ਵਿਆਪਕ ਹੋ ਸਕਦੇ ਹਨ, ਕਿਉਂਕਿ ਬੁਨਿਆਦੀ ਤੌਰ 'ਤੇ ਸਭ ਦੀ ਖ਼ਾਹਿਸ਼ ਸੁਖ ਦੇ ਲਈ ਹੈ। ਜੇ ਦੁਨੀਆ ਨੂੰ ਅਗਲੀ (ਗੰਦੀ) ਤੇ ਕੋਝੀ ਬਣਾਉਣ ਵਿੱਚ ਅਸੀਂ ਉਪਯੋਗੀ ਹੋ ਸਕੀਏ ਤਾਂ ਸੁੰਦਰ ਬਣਾਉਣ ਵਿੱਚ ਕਿਉਂ ਨਹੀਂ ਹੋ ਸਕਦੇ, ਜਦਕਿ ਸਭ ਦੀ ਖ਼ਾਹਿਸ਼ ਸੁੰਦਰ ਬਣਨ ਦੀ ਹੈ। ਛੋਟੇ ਦਾ ਖ਼ਿਆਲ ਹੀ ਗ਼ਲਤ ਹੈ। ਇਹ ਖ਼ਿਆਲ ਕੁਝ ਲੋਕਾਂ ਨੇ ਪੈਦਾ ਕੀਤਾ ਹੈ, ਕਿਉਂਕਿ ਉਹਨਾਂ ਨੇ ਵੱਡੇ ਹੋਣਾ ਹੈ।

ਮੈਂ ਰਾਜਸਥਾਨ ਦੀ ਇਕ ਲੋਕ-ਕਥਾ ਪੜ੍ਹ ਰਿਹਾ ਸੀ। ਇਕ ਠਾਕੁਰ ਸਾਹਬ ਹਨ, ਪਿੰਡ ਦਾ ਨਾਈ ਉਹਨਾਂ ਨੂੰ ਮਿਲਣ ਆਇਆ। ਨਾਈ ਹੇਠਾਂ ਬੈਠਾ ਹੈ, ਠਾਕੁਰ ਸਾਹਬ ਉੱਪਰ ਬੈਠੇ ਹਨ। ਨਾਈ ਬੁੱਢਾ ਹੈ ਤੇ ਠਾਕੁਰ ਜਵਾਨ। ਨਾਈ ਹੇਠਾਂ ਬੈਠ ਗਿਆ ਹੈ, ਸੁਭਾਵਕ ਹੈ ਨੀਵੇਂ ਹੀ ਬੈਠਣਾ ਚਾਹੀਦਾ ਹੈ ਨਾਈ ਨੂੰ। ਠਾਕੁਰ ਸਾਹਬ ਉੱਪਰ ਤਖ਼ਤ 'ਤੇ ਬੈਠੇ ਹਨ। ਨਾਈ ਨੇ ਨਿਉਂਦਾ ਦਿੱਤਾ ਹੈ ਕਿ ਮੈਂ ਤਾਂ ਹਮੇਸ਼ਾ ਆਉਂਦਾ ਹਾਂ, ਕਦੇ ਤੁਸੀਂ ਵੀ ਮੇਰੇ ਘਰ ਆਉ। ਠਾਕੁਰ ਸਾਹਬ ਉਸ ਦੇ ਘਰ ਗਏ। ਦਲਾਨ ਵਿੱਚ ਉਸ ਨੇ ਦਰੀ ਵਿਛਾ ਦਿੱਤੀ ਹੈ। ਠਾਕੁਰ ਸਾਹਬ ਉਸ 'ਤੇ ਬੈਠ ਗਏ ਹਨ ਅਤੇ ਨਾਈ ਦਲਾਨ ਤੋਂ ਹੇਠਾਂ ਉੱਤਰ ਕੇ ਸੜਕ ਉੱਤੇ ਜਾ ਕੇ ਬੈਠਿਆ। ਤਦ ਠਾਕੁਰ ਸਾਹਬ ਨੇ ਕਿਹਾ, 'ਨਹੀਂ-ਨਹੀਂ, ਇਹ ਕੀ ਕਰਦਾ ਹੈਂ। ਇਸ ਤਰ੍ਹਾਂ ਕਰੇਂਗਾ ਤਾਂ ਮੈਂ ਵੀ ਉਥੇ ਆ ਜਾਵਾਂਗਾ, ਆ ਇਥੇ ਬੈਠ।'

ਉਸ ਨੇ ਕਿਹਾ, ਨਹੀਂ-ਨਹੀਂ, ਅਸੀਂ ਨਾਈ, ਤੁਸੀਂ ਠਾਕੁਰ ! ਅਸੀਂ ਛੋਟੇ ਆਦਮੀ, ਤੁਸੀਂ ਵੱਡੇ ਆਦਮੀ ! ਉਸ ਠਾਕੁਰ ਨੂੰ ਕੁਛ ਵਿਅੰਗ ਲੱਗਾ ਹੈ ਤਾਂ ਉਹ ਉਤਰ ਕੇ ਹੇਠਾਂ ਆ ਗਿਆ ਹੈ। ਨਾਈ ਨੇ ਕਿਹਾ, 'ਅਜੇਹਾ ਨਾ ਕਰੋ, ਅਜੇਹਾ ਕਰੋਗੇ ਤਾਂ ਮੈਨੂੰ ਇਕ ਟੋਆ ਪੁੱਟਣਾ ਪਏਗਾ, ਫ਼ਿਰ ਟੋਏ 'ਚ ਹੀ ਬੈਠਣਾ ਪਏਗਾ।'

ਉਸ ਠਾਕੁਰ ਨੇ ਕਿਹਾ, 'ਜੇ ਮੈਂ ਟੋਏ ਵਿੱਚ ਆ ਕੇ ਬੈਠ ਗਿਆ ਤਾਂ?'

ਉਸ ਨਾਈ ਨੇ ਕਿਹਾ, 'ਫਿਰ ਜੋ ਮੈਨੂੰ ਕਰਨਾ ਚਾਹੀਦਾ ਹੈ ਅਤੇ ਬਹੁਤ ਦਿਨਾਂ ਤੋਂ ਨਹੀਂ ਕੀਤਾ ਹੈ, ਉਹ ਮੈਂ ਕਰਾਂਗਾ।'

ਠਾਕੁਰ ਸਾਹਬ ਨੇ ਪੁੱਛਿਆ, 'ਕੀ ਕਰੇਂਗਾ?'

ਉਸ ਨੇ ਕਿਹਾ, 'ਮੈਂ ਟੋਏ ਨੂੰ ਪੂਰ ਕੇ ਅਰਾਮ ਨਾਲ ਸੌਂ ਜਾਵਾਂਗਾ, ਜੋ ਮੈਨੂੰ ਬਹੁਤ ਦਿਨਾਂ ਤੋਂ ਕਰਨਾ ਚਾਹੀਦਾ ਸੀ ਅਤੇ ਅਜੇ ਤਕ ਨਹੀਂ ਕੀਤਾ ਸੀ।'

ਛੋਟੇ ਆਦਮੀ ਨੇ ਬਹੁਤ ਦਿਨਾਂ ਤੋਂ ਨਹੀਂ ਕੀਤਾ ਹੈ ਉਹ ਕੰਮ। ਮਜ਼ਾ ਇਹ ਹੈ ਕਿ ਉਸ ਨੂੰ ਨੀਵੇਂ ਬਿਠਾਉਣਾ ਜ਼ਰੂਰੀ ਹੈ, ਨਹੀਂ ਤਾਂ ਵੱਡਾ ਆਦਮੀ ਕਿਥੇ ਟਿਕੇਗਾ? ਕਿਥੇ ਜਾਏਗਾ? ਸਾਰਾ ਇੰਤਜ਼ਾਮ ਹੈ ਵੱਡੇ ਹੋਣ ਦਾ। ਇਹ ਵੱਡਾ ਹੋਣਾ ਮੈਨੇਜਡ (ਪ੍ਰਬੰਧਤ) ਹੈ। ਉਸ ਦੀ ਸਾਰੀ ਵਿਵਸਥਾ ਕਰਨੀ ਪੈਂਦੀ ਹੈ ਅਤੇ ਜੇ ਵਿਵਸਥਾ ਨਾ ਹੋਵੇ ਤਾਂ ਵੱਡਾ ਆਦਮੀ ਫਿਸਲ ਜਾਏਗਾ। ਵੱਡਾ ਆਦਮੀ ਫ਼ਾਸਲਾ ਰਖੇਗਾ, ਨੇੜੇ ਨਹੀਂ ਆਉਣ ਦਏਗਾ।

ਹਿਟਲਰ ਦੇ ਮੋਢੇ 'ਤੇ ਕੋਈ ਹੱਥ ਨਹੀਂ ਰੱਖ ਸਕਦਾ ਸੀ। ਇੰਨਾ ਨੇੜੇ ਕੋਈ ਵੀ ਨਹੀਂ ਸੀ, ਇੰਨਾ ਮਿੱਤਰ ਕੋਈ ਵੀ ਨਹੀਂ ਸੀ ਕਿ ਉਸ ਦੇ ਮੋਢੇ ਉੱਤੇ ਹੱਥ ਰੱਖੇ। ਅਜੇਹਾ ਕੋਈ ਵੀ ਵਿਅਕਤੀ ਨਹੀਂ ਸੀ ਜੋ ਉਸ ਦਾ ਨਾਉਂ ਸਿੱਧਾ ਲੈ ਸਕੇ। ਜਦ ਵੀ ਉਸ ਨੂੰ ਕਿਹਾ ਗਿਆ ਤਾਂ ਉਸ ਨੇ ਕਿਹਾ ਕਿ ਇਹ ਸੰਭਵ ਹੀ ਕਿਵੇਂ ਹੈ? ਇਸੇ ਲਈ ਉਸ ਨੇ ਸ਼ਾਦੀ ਨਹੀਂ ਕੀਤੀ। ਆਖ਼ਰੀ ਉਮਰ ਵਿੱਚ ਸ਼ਾਦੀ ਕੀਤੀ, ਮਰਨ ਤੋਂ ਘੰਟਾ-ਭਰ ਪਹਿਲਾਂ। ਇਕ ਲੜਕੀ ਨਾਲ ਉਸ ਦਾ ਪ੍ਰੇਮ ਸੀ, ਲੇਕਿਨ ਉਹ ਪ੍ਰੇਮ ਉਸ ਤਰ੍ਹਾਂ ਦਾ ਹੀ ਸੀ ਜਿਹਾ ਕਿ ਹਿਟਲਰ ਦਾ ਹੋ ਸਕਦਾ ਸੀ। ਉਹ ਲੜਕੀ ਉਸ ਦੇ ਕੋਲ ਸੀ, ਲੇਕਿਨ ਉਸ ਦਾ ਕੰਮ

ਬਿਲਕੁਲ ਆਗਿਆਕਾਰਨ ਦਾ ਸੀ। ਪ੍ਰੇਮ ਵੀ ਆਗਿਆ ਦੀ ਗੱਲ ਸੀ ਉਹਦੇ ਲਈ। ਹਿਟਲਰ ਆਪਣੇ ਆਫ਼ਿਸ ਜਾ ਰਿਹਾ ਹੈ। ਉਸ ਲੜਕੀ ਨੇ ਕਿਹਾ ਕਿ 'ਮੇਰੀ ਮਾਂ ਬੀਮਾਰ ਹੈ, ਮੈਂ ਉਸ ਨੂੰ ਮਿਲ ਆਵਾਂ?' ਉਸ ਨੇ ਕਿਹਾ, 'ਨਹੀਂ' ਅਤੇ ਉਹ ਆਪਣੀ ਗੱਡੀ ਵਿੱਚ ਬੈਠ ਕੇ ਚਲਿਆ ਗਿਆ। ਲੜਕੀ ਨੇ ਸੋਚਿਆ ਕਿ ਉਹ ਚਾਰ ਵਜੇ ਮੁੜੇਗਾ, ਲਾਗੇ ਹੀ ਤਾਂ ਮਾਂ ਹੈ, ਉਹ ਉਸ ਨੂੰ ਦੇਖ ਕੇ ਮੁੜ ਆਏਗੀ। ਉਹ ਗਈ ਤੇ ਦੇਖ ਕੇ ਵਾਪਸ ਮੁੜ ਆਈ। ਹਿਟਲਰ ਆਇਆ ਦਫ਼ਤਰੋਂ, ਹੇਠਾਂ ਉਸ ਨੇ ਸੰਤਰੀ ਤੋਂ ਪੁੱਛਿਆ ਕਿ ਗਈ ਤਾਂ ਨਹੀਂ ਸੀ? ਉਸ ਨੇ ਕਿਹਾ ਕਿ, ਗਈ ਸੀ। ਸੰਤਰੀ ਦੇ ਹੱਥੋਂ ਬੰਦੂਕ ਲੈ ਕੇ ਉੱਪਰ ਗਿਆ ਅਤੇ ਗੋਲੀ ਮਾਰ ਦਿੱਤੀ। ਫਿਰ ਉਸ ਨੇ ਪੁੱਛਿਆ ਨਹੀਂ ਉਸ ਤੋਂ ਕਿ ਗਈਂ ਕਿਉਂ? ਗਿਆ ਅਤੇ ਜਾਂਦਿਆਂ ਹੀ ਗੋਲੀ ਮਾਰ ਦਿੱਤੀ ਉਸ ਨੇ। ਅਸੰਭਵ ਸੀ ਕਿ ਹਿਟਲਰ ਨੂੰ ਕੋਈ ਨਾਂਹ ਕਹਿ ਸਕੇ। ਹਿਟਲਰ ਕਹਿ ਦੇਵੇ 'ਨਹੀਂ' ਅਤੇ ਫਿਰ ਕੋਈ ਚਲਿਆ ਜਾਵੇ, ਅਸੰਭਵ ਸੀ।

ਫਿਰ ਇਕ ਇਸਤ੍ਰੀ ਉਸ ਨੂੰ ਬਾਰਾਂ ਸਾਲ ਤਕ ਪ੍ਰੇਮ ਕਰਦੀ ਰਹੀ, ਲੇਕਿਨ ਉਸ ਨਾਲ ਉਸ ਨੇ ਸ਼ਾਦੀ ਨਹੀਂ ਕੀਤੀ। ਜਿਸ ਦਿਨ ਬਰਲਿਨ ਉੱਤੇ ਬੰਬ ਡਿਗ ਰਹੇ ਸਨ ਉਸ ਦੇ ਸਾਹਮਣੇ, ਜਿਥੇ ਉਹ ਹੇਠਾਂ ਲੁਕਿਆ ਸੀ ਤਹਿਖ਼ਾਨੇ ਵਿੱਚ, ਸਾਹਮਣੇ ਦੁਸ਼ਮਣ ਗੋਲੀਆਂ ਚਲਾਉਣ ਲੱਗੇ। ਅੱਧੀ ਰਾਤ ਸੀ, ਉਸ ਨੇ ਖ਼ਬਰ ਭਿਜਵਾਈ ਕਿ 'ਕਿਵੇਂ ਇਕ ਪਾਦਰੀ ਫੜ ਲਿਆਉ ਅਤੇ ਛੇਤੀ ਨਾਲ ਸ਼ਾਦੀ ਕਰ ਦਿਉ।' ਉਸ ਦੇ ਮਿੱਤਰਾਂ ਨੇ ਪੁੱਛਿਆ, 'ਹੁਣ ਕੀ ਮਤਲਬ ਹੈ ਇਸ ਸ਼ਾਦੀ ਦਾ?' ਉਸ ਨੇ ਕਿਹਾ, 'ਹੁਣ ਕੋਈ ਡਰ ਨਹੀਂ ਰਿਹਾ। ਹੁਣ ਮਰਨਾ ਹੀ ਹੈ ਤਾਂ ਕੁਝ ਭੈ ਨਹੀਂ ਹੈ। ਹੁਣ ਕਰ ਸਕਦੇ ਹੋ।' ਤਹਿਖ਼ਾਨੇ ਵਿੱਚ ਪੰਜ-ਛੇ ਲੋਕ ਮੌਜੂਦ ਸਨ ਜਿਥੇ ਹਿਟਲਰ ਦੀ ਸ਼ਾਦੀ ਹੋਈ। ਸ਼ਾਦੀ ਤੋਂ ਬਾਅਦ ਪਾਦਰੀ ਬਾਹਰ ਗਿਆ। ਫਿਰ ਦੋਨਾਂ ਨੇ ਮਿਲ ਕੇ ਗੋਲੀ ਮਾਰ ਲਈ। ਇਹ ਸੀ ਉਸ ਦਾ ਹਨੀਮੂਨ! ਪਰ ਉਸ ਨੇ ਕਿਹਾ, 'ਹੁਣ ਕੋਈ ਭੈ ਨਹੀਂ ਹੈ। ਹੁਣ ਕਰ ਸਕਦੇ ਹੋ। ਮੈਂ ਇੰਨਾ ਕਰੀਬ ਕਿਸੇ ਨੂੰ ਵੀ ਨਹੀਂ ਲਿਆ ਸਕਦਾ ਹਾਂ, ਜੋ ਮੋਢੇ ਉੱਤੇ ਹੱਥ ਰੱਖ ਸਕੇ, ਜੋ ਕਿਸੇ ਗੱਲ ਤੋਂ ਇਨਕਾਰ ਕਰ ਸਕੇ, ਜੋ ਮਿੱਤਰਤਾ ਜਤਾ ਸਕੇ, ਜੋ ਬਰਾਬਰੀ ਦਿਖਾ ਸਕੇ।'

ਮਤਲਬ ਇਹ ਹੈ ਕਿ ਵੱਡੇ ਆਦਮੀ ਦੇ ਵਾਸਤੇ ਬਰਾਬਰੀ ਦਿਖਾਉਣਾ ਬਹੁਤ ਅਸੰਭਵ ਹੈ। ਇਸ ਲਈ ਵੱਡੇ ਆਦਮੀ ਦੀ ਪਤਨੀ ਹੋਣਾ ਬੜਾ ਕਸ਼ਟਪੂਰਨ ਹੈ, ਕਿਉਂਕਿ ਵੱਡੇ ਆਦਮੀ ਦੇ ਜਾਂ ਤਾਂ ਫੱਲੋਅਰ ਹੋ ਸਕਦੇ ਹੋ ਜਾਂ ਦੁਸ਼ਮਣ ਹੋ ਸਕਦੇ ਹੋ, ਮਿੱਤਰ ਨਹੀਂ ਹੋ ਸਕਦੇ। ਮਿੱਤਰਤਾ ਦਾ ਕੋਈ ਸੰਬੰਧ ਨਹੀਂ ਹੈ ਵੱਡੇ ਆਦਮੀ ਨਾਲ। ਮਜ਼ਾ ਇਹ ਹੈ ਕਿ ਜੇ ਵੱਡਾ ਆਦਮੀ ਤੁਹਾਨੂੰ ਮਿੱਤਰ ਬਣਾਏ ਤਾਂ ਤੁਸੀਂ ਉਸ ਨੂੰ ਵੱਡਾ ਨਹੀਂ ਸਮਝੋਗੇ। ਅਜੇਹਾ ਨਹੀਂ ਕਿ ਹਿਟਲਰ ਹੀ ਕਸੂਰਵਾਰ ਸੀ। ਜੋ ਮੈਂ ਕਹਿ ਰਿਹਾ ਹਾਂ ਉਹ ਇਹ ਹੈ ਕਿ ਅਸੀਂ ਹੀ ਸਦਾ ਜ਼ਿੰਮੇਵਾਰ ਰਹੇ ਹਾਂ। ਜੇ ਹਿਟਲਰ ਤੁਹਾਨੂੰ ਮੋਢੇ ਉੱਤੇ ਹੱਥ ਰੱਖਣ ਦੇ ਦੇਵੇ ਤਾਂ ਹਿਟਲਰ ਗਿਆ। ਉਹ ਫ਼ੌਰਨ ਵੱਡਾ ਆਦਮੀ ਨਾ ਰਿਹਾ।

ਜਿਸ ਚਪਰਾਸੀ ਦੀ ਮੈਂ ਗੱਲ ਕਰ ਰਿਹਾ ਸੀ ਕਿ ਮੈਂ ਦੇਖਿਆ ਅਤੇ ਲੋਕਾਂ ਨੂੰ ਕਿਹਾ ਕਿ ਉਹ ਚਪਰਾਸੀ ਹੈ। ਮੈਂ ਉਸ ਨਾਲ ਆਦਰ ਨਾਲ ਬੋਲਦਾ ਸੀ। ਉਸ ਦਾ ਨਾਉਂ

ਦੁਆਰਕਾ ਸੀ, ਤਾਂ ਮੈਂ 'ਦੁਆਰਕਾ ਜੀ' ਹੀ ਉਹਨਾਂ ਨੂੰ ਕਹਿੰਦਾ ਸੀ। ਉਹ ਮੈਨੂੰ ਪਾਣੀ ਲਿਆ ਕੇ ਨਹੀਂ ਦਿੰਦਾ ਸੀ। ਅਜੇਹੇ ਆਦਮੀ ਦੀ ਕੀ ਫ਼ਿਕਰ ਕਰਨੀ ਜੋ 'ਦੁਆਰਕਾ ਜੀ' ਚਪਰਾਸੀ ਨੂੰ ਕਹਿੰਦਾ ਸੀ। ਉਸ ਨੂੰ ਮੈਂ ਕਿਹਾ ਕਿ 'ਦੁਆਰਕਾ ਜੀ, ਪਾਣੀ ਲੈ ਆਉਣਾ। ਉਹ ਸੁਣਦਾ ਹੋਇਆ ਵੀ ਨਹੀਂ ਸੁਣ ਰਿਹਾ ਹੈ। ਲੇਕਿਨ ਜਿਹੜੇ ਉਸ ਨੂੰ ਕਹਿ ਰਹੇ ਹਨ ਕਿ 'ਉਇ ਦੁਆਰਕਾ !' ਉਹਨਾਂ ਦਾ ਕੰਮ ਉਹ ਝੱਟ ਦੇਣੇ ਕਰ ਰਿਹਾ ਹੈ। ਅਤੇ ਇਹ ਦੋਵੇਂ ਗੱਲਾਂ ਸਹਿਭਾਗੀ ਹਨ ਇਸ ਮਾਮਲੇ ਵਿੱਚ; ਯਾਨੀ ਆਦਮੀ ਵੀ ਤਦੇ ਸੁਣਨ ਨੂੰ ਰਾਜ਼ੀ ਹੋਵੇਗਾ, ਜਦ ਉਸ ਨੂੰ 'ਉਇ' ਕਿਹਾ ਜਾਵੇ, ਉਸ ਨੂੰ 'ਜੀ' ਕਹਿ ਕੇ ਬੁਲਾਈਏ ਤਾਂ ਗੱਲ ਖ਼ਤਮ ਹੋ ਗਈ। ਉਹ ਪਹਿਲਾਂ ਮੈਥੋਂ ਬੜਾ ਹੈਰਾਨ ਹੋਇਆ। ਚਪਰਾਸੀ ਨੂੰ 'ਜੀ' ਕਹਿ ਰਹੇ ਹੋ? ਮਤਲਬ ਚਪਰਾਸੀ ਤੋਂ ਵੀ ਗਏ-ਬੀਤੇ ਆਦਮੀ ਹਨ? ਤਦ ਇੱਜ਼ਤ ਹੀ ਗੱਲ ਦੀ ਨਾ ਰਹੀ। ਖ਼ਤਮ ਹੋ ਗਈ ਗੱਲ। ਹਿਟਲਰ ਆਪਣੇ ਮੋਢੇ 'ਤੇ ਹੱਥ ਰੱਖਣ ਦੇਵੇ ਤਾਂ ਗਿਆ, ਮਰ ਗਿਆ ਉਸੇ ਵਕਤ, ਯਾਨੀ ਹਿਟਲਰ ਹੀ ਜ਼ਿੰਮੇਵਾਰ ਨਹੀਂ ਹੈ, ਉਸ ਵਿੱਚ ਅਸੀਂ ਵੀ ਜ਼ਿੰਮੇਵਾਰ ਹਾਂ।

ਤੁਸੀਂ ਆਪਣੇ ਦੁੱਖ ਨਾਲ ਵੀ ਇਸ ਲਈ ਪੀੜਿਤ ਹੋ, ਕਿਉਂਕਿ ਤੁਸੀਂ ਦੁਨੀਆ ਦਾ ਦੁੱਖ ਨਹੀਂ ਦੇਖ ਪਾ ਰਹੇ ਹੋ। ਜੇ ਤੁਸੀਂ ਦੁਨੀਆ ਦਾ ਦੁੱਖ ਦੇਖ ਸਕੋ, ਤਾਂ ਤੁਹਾਡੇ ਦੁੱਖ ਬੜੇ ਛੋਟੇ ਰਹਿ ਜਾਣਗੇ—ਇੰਨੇ ਛੋਟੇ ਕਿ ਉਹਨਾਂ ਤੋਂ ਪੀੜਿਤ ਹੋਣਾ ਬੇਅਰਥਾ ਜਾਣ ਪਏਗਾ। ਉਸ ਦਾ ਜੋ ਕਾਰਨ ਹੈ ਉਹ ਇਹ ਨਹੀਂ ਹੈ ਕਿ ਬਹੁਤ ਦੁੱਖ ਤੁਹਾਡੇ ਕੋਲ ਹੈ। ਉਸ ਦਾ ਕਾਰਨ ਇਹ ਹੈ ਕਿ ਤੁਹਾਡੇ ਕੋਲ ਹੋਰ ਦੁੱਖ ਹੀ ਨਹੀਂ ਹਨ, ਜਿਨ੍ਹਾਂ ਨਾਲ ਤੁਸੀਂ ਤੁਲਣਾ ਕਰ ਸਕੋ। ਤੁਹਾਡੇ ਕੋਲ ਕੋਈ ਤੁਲਣਾ ਨਹੀਂ ਹੈ।

ਜੀਸਸ ਨੂੰ ਜਿਸ ਦਿਨ ਸੂਲੀ ਲੱਗੀ, ਉਸ ਦਿਨ ਇਕ ਆਦਮੀ ਦੇ ਦੰਦ ਵਿੱਚ ਦਰਦ ਸੀ। ਰਾਤ ਨੂੰ ਉਸ ਦੀ ਪਤਨੀ ਨੇ ਉਸ ਨੂੰ ਕਈ ਵਾਰ ਕਿਹਾ ਕਿ 'ਅੱਜ ਨੀਂਦ ਨਹੀਂ ਆ ਰਹੀ ਮੈਨੂੰ। ਕੱਲ੍ਹ ਜੀਸਸ ਨੂੰ ਸੂਲੀ ਲੱਗ ਜਾਏਗੀ।' ਪਤੀ ਨੇ ਕਿਹਾ—'ਭੱਠ 'ਚ ਪੈਣ ਦੇ ਜੀਸਸ ਨੂੰ ! ਮੇਰੇ ਦੰਦ ਵਿੱਚ ਦਰਦ ਹੈ ਇਸ ਦੀ ਤਾਂ ਤੈਨੂੰ ਫ਼ਿਕਰ ਨਹੀਂ ਹੈ, ਜੀਸਸ ਦੀ ਫ਼ਿਕਰ ਵਿੱਚ ਲੱਗੀ ਹੈਂ ! ਮੈਂ ਮਰਿਆ ਜਾ ਰਿਹਾ ਹਾਂ, ਕਰਵਟਾਂ ਬਦਲ ਰਿਹਾ ਹਾਂ, ਦਵਾਈ ਲੈ ਰਿਹਾ ਹਾਂ, ਦਰਦ ਠੀਕ ਹੀ ਨਹੀਂ ਹੁੰਦਾ।' ਸਵੇਰੇ ਉਹ ਉਠ ਕੇ ਬੈਠ ਗਿਆ ਹੈ। ਜਿਹੜਾ ਵੀ ਲੰਘਦਾ ਹੈ, ਉਹ ਜੀਸਸ ਦੀ ਗੱਲ ਕਰਦਾ ਹੈ ਅਤੇ ਕਹਿੰਦਾ ਹੈ, 'ਸੁਣਿਆ ਹੈ ਤੂੰ ਕਿ ਜੀਸਸ ਨੂੰ ਸੂਲੀ ਲੱਗ ਜਾਏਗੀ?' ਉਹ ਸੁਣਦਾ ਹੀ ਨਹੀਂ ਹੈ ! ਕਹਿੰਦਾ ਹੈ, 'ਰਾਤ-ਭਰ ਸੁੱਤਾ ਨਹੀਂ। ਦਵਾਈ ਵੀ ਕੰਮ ਨਹੀਂ ਕਰ ਰਹੀ ਹੈ। ਇਹ ਵੀ ਕਰਦਾ ਹਾਂ, ਉਹ ਵੀ ਕਰਦਾ ਹਾਂ, ਦੰਦ ਦਾ ਦਰਦ ਜਾਂਦਾ ਨਹੀਂ।' ਫਿਰ ਤਾਂ ਜੀਸਸ ਸੂਲੀ ਚੁੱਕੀ ਹੋਈ ਲੰਘੇ ਦਰਵਾਜ਼ੇ ਅੱਗਿਉਂ। ਲੋਕਾਂ ਨੇ ਕਿਹਾ, 'ਦੇਖ ਤਾਂ।' ਉਸ ਨੇ ਕਿਹਾ, 'ਕੀ ਦੇਖਾਂ ! ਦਰਦ ਇੰਨਾ ਜ਼ਿਆਦਾ ਹੈ ਕਿ ਸਾਰੀ ਰਾਤ ਸੌਂ ਨਹੀਂ ਸਕਿਆ। ਦੋ ਰਾਤਾਂ ਤੋਂ ਨੀਂਦ ਨਹੀਂ ਆਈ, ਕੋਈ ਦਵਾਈ ਕੰਮ ਨਹੀਂ ਕਰਦੀ।'

ਹੁਣ ਜਿਸਦਾ ਦੰਦ ਦੁਖਦਾ ਹੋਵੇ, ਉਹ ਠੀਕ ਹੀ ਕਹਿ ਰਿਹਾ ਹੈ ਕਿ ਜੀਸਸ ਨੂੰ ਸੂਲੀ ਲੱਗ ਰਹੀ ਹੋਵੇ ਜਾਂ ਨਾ ਲੱਗ ਰਹੀ ਹੋਵੇ, ਇਸ ਨਾਲ ਕੀ ਲੈਣਾ-ਦੇਣਾ ! ਦੰਦ

ਵਿੱਚ ਤਕਲੀਫ਼ ਹੈ, ਇਹ ਵੱਡੀ ਗੱਲ ਹੈ। ਲੇਕਿਨ ਮੇਰਾ ਮੰਨਣਾ ਹੈ ਕਿ ਕਾਸ਼ ! ਉਹ ਆਦਮੀ ਵੀ ਜੀਸਸ ਦੀ ਸੂਲੀ ਦੇਖ ਸਕੇ ਤਾਂ ਉਸ ਦਾ ਦੰਦ-ਦਰਦ ਚਲਿਆ ਜਾਵੇ। ਮੇਰਾ ਕਹਿਣਾ ਇਹ ਹੈ ਕਿ ਉਹ ਦੰਦ ਦਾ ਦਰਦ ਦਿਖਾਈ ਇਸੇ ਲਈ ਪੈ ਰਿਹਾ ਹੈ ਕਿ ਉਸ ਆਦਮੀ ਦਾ ਦੇਖਣ ਦਾ ਢੰਗ ਹੀ ਬਹੁਤ ਗ਼ਲਤ ਹੈ। ਇਧਰ ਦੁਨੀਆ ਵਿੱਚ ਇੰਨੀਆਂ ਪੀੜਾਵਾਂ ਹਨ, ਮੇਰੀ ਆਪਣੀ ਸਮਝ ਇਹ ਹੈ ਕਿ ਬੁੱਧ ਜਾਂ ਮਹਾਂਵੀਰ, ਕ੍ਰਿਸ਼ਨ ਜਾਂ ਕ੍ਰਾਈਸਟ ਜਿਹੇ ਲੋਕਾਂ ਨੂੰ ਜੇ ਕੋਈ ਪੀੜ ਨਹੀਂ ਹੋਈ, ਦੁੱਖ ਨਹੀਂ ਹੋਇਆ, ਉਸ ਦਾ ਕਾਰਨ ਇਹ ਨਹੀਂ ਹੈ ਕਿ ਉਹਨਾਂ ਨੂੰ ਦੁੱਖ ਨਹੀਂ ਸੀ, ਪੀੜ ਨਹੀਂ ਸੀ। ਉਸ ਦਾ ਕੁੱਲ ਕਾਰਨ ਇਹ ਹੈ ਕਿ ਉਹਨਾਂ ਨੂੰ ਇੰਨਾ-ਕੁਝ ਦਿਖਾਈ ਪੈ ਰਿਹਾ ਸੀ, ਇੰਨੀ ਪੀੜ ਦਿਖਾਈ ਪੈ ਰਹੀ ਸੀ ਕਿ ਆਪਣਾ ਦੁੱਖ ਤੇ ਪੀੜ ਉਹਨਾਂ ਵਾਸਤੇ ਬੇਅਰਥੀ ਸੀ। ਇਸ ਦਾ ਅਹਿਸਾਸ ਹੀ ਚਲਿਆ ਗਿਆ ਸੀ ਇਕ ਸੀਮਾ 'ਤੇ ਆ ਕੇ। ਇਸ ਦਾ ਅੰਤਮ ਅਰਥ ਇਹ ਹੈ ਕਿ ਗੱਲ ਖ਼ਤਮ ਹੋ ਗਈ। ਇਹ ਗੱਲ ਹੀ ਬੇਅਰਥੀ ਹੈ ਕਿ ਮੇਰੇ ਆਪਣੇ ਦੰਦ-ਦਰਦ ਦੀ ਗੱਲ ਇਕਦਮ ਬੇਹੂਦਗੀ ਹੈ। ਜੇ ਦੁਨੀਆ ਦਾ ਦੁੱਖ ਤੁਹਾਨੂੰ ਦਿਖਾਈ ਪੈਣ ਲੱਗੇ ਤਾਂ ਤੁਹਾਡਾ ਦੁੱਖ ਇਕਦਮ ਛੂਪਨ ਹੋ ਜਾਏਗਾ। ਇੰਨਾ ਛੋਟਾ ਲੱਗੇਗਾ ਕਿ ਤੁਸੀਂ ਸੋਚੋਗੇ—ਇਸ ਨੂੰ ਵੀ ਦੁੱਖ ਕਹਿਣਾ ਚਾਹੀਦਾ ਹੈ?

ਜਿਸ ਕੰਪਾਰਟਮੈਂਟ ਵਿੱਚ ਮੈਂ ਆਇਆ, ਉਸ ਵਿੱਚ ਮੇਰੇ ਨਾਲ ਇਕ ਸੱਜਣ ਸਨ। ਏਅਰਕੰਡੀਸ਼ੰਡ ਵਿੱਚ ਸਾਰੀਆਂ ਸਹੂਲਤਾਂ ਹਨ, ਲੇਕਿਨ ਭਾਗ ਨਾਲ ਉਹ ਡੱਬਾ ਚੱਕੇ ਦੇ ਉੱਪਰ ਆ ਗਿਆ। ਉਹ ਜੋ ਸਾਡਾ ਕੰਪਾਰਟਮੈਂਟ ਹੈ, ਹੇਠਾਂ ਚਾਕ ਹੈ ਉਸ ਦੇ। ਉਹ ਜ਼ਰਾ ਧੱਕਾ-ਮੁੱਕੀ ਕਰਦਾ ਰਿਹਾ, ਕੰਪਾਰਟਮੈਂਟ ਹਿਲਦਾ ਰਿਹਾ। ਪੂਰੇ ਵੀਹ ਘੰਟੇ ਉਹਨਾਂ ਨੂੰ ਇਸੇ ਤਕਲੀਫ਼ ਵਿੱਚ ਬੀਤੇ। ਕਿੰਨੀ ਵਾਰ ਉਹਨਾਂ ਨੂੰ ਇਸ ਦੀ ਪੀੜ ਹੋਈ ਕਿ ਉਹ ਚਾਕ ਉੱਪਰ ਆ ਗਿਆ। ਚਪਰਾਸੀ ਨੂੰ ਬੁਲਾਇਆ ਹੈ, ਕੰਡੱਕਟਰ ਨੂੰ ਪੁੱਛਿਆ ਹੈ ਕਿ ਦੂਜਾ ਨਹੀਂ ਮਿਲ ਸਕਦਾ? ਹੁਣ ਇਸ ਵੱਡੀ ਦੁਨੀਆ ਵਿੱਚ ਇੰਨੀਆਂ ਪੀੜਾਂ ਹਨ, ਉਸ ਵਿੱਚ ਤੁਹਾਡਾ ਡੱਬਾ ਇਕ ਚਾਕ ਦੇ ਉੱਪਰ ਆ ਗਿਆ ਹੈ ਅਤੇ ਕਿਸੇ-ਨਾ-ਕਿਸੇ ਦਾ ਡੱਬਾ ਚਾਕ ਦੇ ਉੱਪਰ ਆਏਗਾ ਹੀ। ਚਾਕ ਹੇਠਾਂ ਹੈ, ਕਰੋਗੇ ਕੀ? ਲੇਕਿਨ ਉਸ ਦਾ ਬੋਧ ਨਹੀਂ ਹੈ ! ਚੇਤਨਾ ਇਕੋ ਸੀਮਿਤ ਹੋ ਗਈ ਹੈ। ਉਹ ਉਸ ਡੱਬੇ ਵਿੱਚ ਬੰਦ ਹੈ, ਉਸ ਚਾਕ ਨਾਲ ਜੁੜੀ ਹੈ। ਤਾਂ ਠੀਕ ਹੈ, ਉਹ ਆਦਮੀ ਬਹੁਤ ਦੁੱਖ ਝੱਲ ਲਏਗਾ। ਅਜੇਹਾ ਨਹੀਂ ਕਿ ਉਹ ਘੱਟ ਝੱਲ ਰਿਹਾ ਹੈ। ਉਹ ਬਹੁਤ ਝੱਲਦਾ ਹੈ, ਲੇਕਿਨ ਝੱਲਣ ਦੇ ਲਈ ਵੀ ਉਹੀ ਜ਼ਿੰਮੇਵਾਰ ਹੈ। ਉਹ ਜੇ ਵਿਰਾਟ ਦੇ ਸੰਦਰਭ ਵਿੱਚ ਉਸ ਨੂੰ ਦੇਖੇਗਾ ਤਾਂ ਗੱਲ ਹੱਸਣ-ਜਿਹੀ ਲੱਗੇਗੀ। ਜੇ ਉਹ ਆਪਣੇ ਹੀ ਸੰਦਰਭ ਵਿੱਚ ਦੇਖੇਗਾ ਤਾਂ ਫਿਰ ਬਹੁਤ ਵੱਡੀ ਲੱਗੇਗੀ।

ਤਾਂ ਤੁਹਾਡਾ ਦੁੱਖ, ਤੁਹਾਡੀ ਪੀੜ ਛੋਟੀ ਹੋ ਸਕਦੀ ਹੈ, ਜੇ ਤੁਹਾਨੂੰ ਵਿਰਾਟ ਦਾ ਦੁੱਖ ਅਤੇ ਵਿਰਾਟ ਦੀ ਪੀੜ ਦਿਖਾਈ ਪੈ ਜਾਵੇ। ਤੁਹਾਡੇ ਕੋਲ ਪਹਿਲੀ ਦਫਾ ਮੇਜਰਮੈਂਟ ਵੀ ਤਾਂ ਹੋਵੇਗਾ ਨਾ, ਕਿ ਦੁੱਖ ਕੀ ਹੈ? ਉਹ ਸਾਡੇ ਕੋਲ ਹੈ ਹੀ ਨਹੀਂ। ਅਸੀਂ ਸਭ ਆਪੋ-ਆਪਣੇ ਡੱਬੇ ਵਿੱਚ ਬੰਦ ਹਾਂ ਤੇ ਉਥੇ ਹੀ ਜਿਉਂ ਰਹੇ ਹਾਂ। ਉਧਰ ਤੋਂ ਜ਼ਰਾ ਬਾਹਰ ਨਿਕਲ

ਕੇ ਦੇਖਣਾ ਚਾਹੀਦਾ ਹੈ। ਤੁਹਾਡੇ ਘਰ ਦਾ ਦੀਵਾ ਬੁਝ ਗਿਆ ਹੈ, ਠੀਕ ਹੈ। ਬਾਹਰ ਨਿਕਲ ਕੇ ਦੇਖਣਾ ਚਾਹੀਦਾ ਹੈ। ਉਥੇ ਸੂਰਜ ਹੀ ਬੁਝਿਆ ਹੋਇਆ ਹੈ ਤਾਂ ਸ਼ਾਇਦ ਵਾਪਸ ਜਾ ਕੇ ਤੁਹਾਨੂੰ ਘਰ ਵਿੱਚ ਹਨੇਰਾ ਦਿਖਾਈ ਨਹੀਂ ਪਏਗਾ। ਕੁਝ ਰੌਸ਼ਨੀ ਲੱਗਣ ਲੱਗੇਗੀ, ਕਿਉਂਕਿ ਇੰਨਾ ਹਨੇਰਾ ਦੇਖ ਕੇ ਆਏ ਹੋ। ਇਹ ਬਹੁਤ-ਸਾਰੇ ਮਨੋਰੋਗ ਇਲਾਜ-ਕਰਤਾਵਾਂ ਦਾ ਅਨੁਭਵ ਹੈ ਕਿ ਉਹਨਾਂ ਦੀਆਂ ਬੀਮਾਰੀਆਂ ਉਹਨਾਂ ਵੱਲੋਂ ਬੀਮਾਰਾਂ ਨਾਲ ਗੱਲਬਾਤ ਕਰਨ 'ਤੇ ਦੂਰ ਹੋ ਗਈਆਂ ਹਨ। ਜਦ ਉਹਨਾਂ ਨੂੰ ਪਹਿਲੀ ਦਫਾ ਲੋਕਾਂ ਦੀਆਂ ਬੀਮਾਰੀਆਂ ਦਾ ਪਤਾ ਲੱਗਾ ਤਦ ਉਹਨਾਂ ਦੀਆਂ ਬੀਮਾਰੀਆਂ ਇੰਨੀਆਂ ਬੇਅਰਥੀਆਂ ਜਾਪੀਆਂ, ਇਸ ਤਰ੍ਹਾਂ ਇਵੇਪੋਰੇਟ (ਭਾਫ ਬਣ ਕੇ ਉੱਡਣਾ) ਹੋ ਗਈਆਂ ਜਿਵੇਂ ਹੈ ਹੀ ਨਹੀਂ ਸਨ।

ਬਰਨਾਰਡ ਸ਼ਾਅ ਇਕ ਦਫ਼ਾ ਬਹੁਤ ਸਖ਼ਤ ਬੀਮਾਰ ਹੋ ਗਿਆ। ਅਚਾਨਕ ਉਸ ਨੂੰ ਅਜੇਹਾ ਲੱਗਾ ਕਿ ਮੈਂ ਮਰ ਨਾ ਜਾਵਾਂ? ਡਾਕਟਰ ਨੂੰ ਫ਼ੋਨ ਕਰਵਾਇਆ। ਰਾਤ ਦੇ ਬਾਰਾਂ ਵਜੇ ਦਾ ਸਮਾਂ ਹੋਵੇਗਾ। ਡਾਕਟਰ ਵਿਚਾਰਾ ਨੀਂਦ ਤੋਂ ਉਠਿਆ ਅਤੇ ਭੱਜਿਆ। ਪੌੜੀਆਂ ਹਨ, ਉਹਨਾਂ ਉੱਤੇ ਉਹ ਚੜ੍ਹਿਆ ਆ ਰਿਹਾ ਹੈ। ਬੁੱਢਾ ਆਦਮੀ ਹੈ ਡਾਕਟਰ ਵੀ। ਬਰਨਾਰਡ ਸ਼ੌਂ ਆਪਣੀ ਮੰਜੀ 'ਤੇ ਪਿਆ ਹੋਇਆ ਹੈ, ਬਿਲਕੁਲ ਡਰਿਆ ਹੋਇਆ ਕਿ ਕਿਤੇ ਮਰ ਨਾ ਜਾਵੇ ! ਲੇਕਿਨ ਉਸ ਡਾਕਟਰ ਨੇ ਫ਼ਿਕਰ ਹੀ ਨਹੀਂ ਕੀਤੀ। ਉਹ ਗਿਆ ਤੇ ਇਕਦਮ ਹਫ਼ਣ ਲੱਗਾ। ਅੱਖਾਂ ਬੰਦ ਕੀਤੀਆਂ ਅਤੇ ਅਰਾਮ ਕੁਰਸੀ 'ਤੇ ਲੇਟ ਗਿਆ। ਬਰਨਾਰਡ ਸ਼ੌਂ ਘਬਰਾ ਕੇ ਉਠਿਆ ਕਿ ਇਹ ਕੀ ਹੋ ਗਿਆ? ਉਸ ਨੇ ਦੇਖਿਆ ਕਿ ਉਹਨੇ ਅੱਖਾਂ ਬੰਦ ਕੀਤੀਆਂ ਹੋਈਆਂ ਹਨ ਅਤੇ ਅਜੇਹਾ ਲੱਗ ਰਿਹਾ ਸੀ ਕਿ ਉਸ ਦਾ ਹਾਰਟ-ਫ਼ੇਲ੍ਹ ਹੋ ਰਿਹਾ ਸੀ। ਉਹ ਗਿਆ ਤੇ ਉਸ ਨੇ ਹਾਰਟ ਵਗ਼ੈਰਾ ਦੇਖਿਆ। ਪੁੱਛਿਆ, 'ਕੀ ਹੋਇਆ?' ਡਾਕਟਰ ਨੇ ਕਿਹਾ, 'ਮੈਂ ਤਾਂ ਜਾਂਦਾ ਹਾਂ। ਮੇਰੇ ਘਰ ਸਭ ਨੂੰ ਦੱਸ ਦੇਣਾ।' ਉਹ ਵਿਚਾਰਾ ਪਾਣੀ-ਧਾਣੀ ਲਿਆਇਆ ਅਤੇ ਭੁੱਲ ਗਿਆ ਆਪਣੀ ਬੀਮਾਰੀ। ਪਾਣੀ ਛਿੜਕ ਕੇ ਹਵਾ ਕੀਤੀ, ਪਸੀਨਾ ਪੂੰਝਿਆ, ਜਾ ਕੇ ਉਸ ਨੂੰ ਬਿਸਤਰੇ 'ਤੇ ਲਿਟਾਇਆ? ਅੱਧੇ ਘੰਟੇ ਬਾਅਦ ਜਦ ਉਹ ਠੀਕ ਹੋਇਆ ਤਾਂ ਉਸ ਡਾਕਟਰ ਨੇ ਕਿਹਾ, 'ਅੱਛਾ ਮੈਂ ਜਾਵਾਂ, ਮੇਰੀ ਫ਼ੀਸ ਦੇ ਦਿਉ।' ਬਰਨਾਰਡ ਸ਼ੌਂ ਨੇ ਕਿਹਾ, 'ਫ਼ੀਸ ਕਾਹਦੀ?' ਉਸ ਨੇ ਕਿਹਾ, 'ਤੁਹਾਨੂੰ ਠੀਕ ਕਰਨ ਦੀ। ਇਹ ਤਾਂ ਸਿਰਫ਼ ਮੇਰਾ ਇਲਾਜ ਸੀ, ਕਿਉਂਕਿ ਮੈਂ ਜਾਣਦਾ ਹਾਂ ਕਿ ਤੁਹਾਡੇ-ਜਿਹੇ ਲੋਕ ਚੀਜ਼ਾਂ ਨੂੰ ਵੱਡਾ ਕਰਕੇ ਦੇਖ ਲੈਂਦੇ ਹਨ। ਤੁਸੀਂ ਬਿਲਕੁਲ ਠੀਕ ਹੋ ਨਾ ਹੁਣ !' ਬਰਨਾਰਡ ਸ਼ੌਂ ਨੇ ਕਿਹਾ, 'ਬਿਲਕੁਲ ਠੀਕ ਹਾਂ। ਇਸ ਅੱਧੇ ਘੰਟੇ ਵਿੱਚ ਮੈਨੂੰ ਆਪਣੇ ਰੋਗ ਦਾ ਖ਼ਿਆਲ ਹੀ ਨਹੀਂ ਰਿਹਾ !'

ਜ਼ਿੰਦਗੀ ਦੀ ਪੀੜ ਨੂੰ ਦੇਖਣਾ ਚਾਹੀਦਾ ਹੈ, ਤਾਂ ਖ਼ੁਦ ਹੀ ਪੀੜ ਛੋਟੀ ਹੋ ਜਾਂਦੀ ਹੈ। ਖ਼ੁਦ ਦੀ ਪੀੜ ਦੇਖਦੇ ਰਹੋਗੇ ਤਾਂ ਉਹ ਵੱਡੀ ਹੁੰਦੀ ਜਾਏਗੀ। ਫਿਰ ਭੂਤ-ਪ੍ਰੇਤ ਖ਼ੁਦ ਹੀ ਖੜੇ ਕਰ ਲਉਗੇ, ਉਹਨਾਂ ਵਿੱਚ ਹੀ ਘਿਰ ਜਾਉਗੇ।



# 2

# ਜੀਵਨ ਇਕ ਪੂਜਾ

ਜੀਵਨ ਇਸ ਤਰ੍ਹਾਂ ਜੀਣਾ ਚਾਹੀਦਾ ਹੈ ਕਿ ਪੂਰਾ ਜੀਵਨ ਇਕ ਪੂਜਾ ਹੋ ਜਾਵੇ। ਅਸੀਂ ਬਚਦੇ ਹਾਂ ਪੂਰੇ ਜੀਵਨ ਨੂੰ ਪੂਜਾ ਬਣਾਉਣ ਤੋਂ। ਇਸ ਲਈ, ਇਕ ਕੋਨੇ ਵਿੱਚ ਪੂਜਾ ਕਰ ਲੈਂਦੇ ਹਾਂ ਤੇ ਪੂਰੇ ਜੀਵਨ ਨੂੰ ਪੂਜਾ ਦੇ ਬਾਹਰ ਛੱਡ ਦਿੰਦੇ ਹਾਂ। ਉਹ ਸਾਡੀ ਤਰਕੀਬ ਹੈ। ਘਰ ਦੇ ਇਕ ਕੋਨੇ ਵਿੱਚ ਛੋਟਾ-ਜਿਹਾ ਮੰਦਰ ਬਣਾ ਲੈਂਦੇ ਹਾਂ ਅਤੇ ਪੂਰੇ ਘਰ ਨੂੰ ਮੰਦਰ ਬਣਾਉਣ ਤੋਂ ਬਚ ਜਾਂਦੇ ਹਾਂ। ਪਿੰਡ ਵਿੱਚ ਇਕ ਮੰਦਰ ਬਣਾ ਲੈਂਦੇ ਹਾਂ, ਫਿਰ ਪੂਰੇ ਪਿੰਡ ਦਾ ਧਰਮ ਮੰਦਰ ਵਿੱਚ ਸੁੰਗੜ ਜਾਂਦਾ ਹੈ। ਗੱਲ ਖ਼ਤਮ ਹੋ ਜਾਂਦੀ ਹੈ। ਨਹੀਂ, ਪੂਜਾ ਨਹੀਂ ਕਰਨੀ ਹੈ ਕਿਸੇ ਚੀਜ਼ ਦੀ, ਬਲਕਿ ਇਸ ਤਰ੍ਹਾਂ ਜੀਣਾ ਹੈ ਕਿ ਪੂਰਾ ਜੀਵਨ ਇਕ ਪੂਜਾ ਬਣ ਜਾਵੇ, ਇਕ ਵਰਸ਼ਿਪ ਤੇ ਇਕ ਪ੍ਰੇਅਰ ਬਣ ਜਾਵੇ।

ਅਸੀਂ ਫ਼ਰਕ ਕਰ ਲੈਂਦੇ ਹਾਂ ਗਿਆਨ ਤੇ ਚਰਿੱਤਰ ਦਾ। ਇਹ ਫ਼ਰਕ ਬੜੇ ਝੂਠੇ ਹਨ। ਅਜੇਹਾ ਕਿਤੇ ਫ਼ਰਕ ਹੈ ਨਹੀਂ। ਯਾਨੀ ਅਜੇਹਾ ਕੋਈ ਗਿਆਨ ਨਹੀਂ ਹੈ, ਜਿਸ ਵਿੱਚ ਚਰਿੱਤਰ ਨਾ ਹੋਵੇ, ਅਤੇ ਅਜੇਹਾ ਕੋਈ ਚਰਿੱਤਰ ਨਹੀਂ ਹੈ ਜਿਸ ਵਿੱਚ ਗਿਆਨ ਨਾ ਹੋਵੇ।

ਅਸਲ ਵਿੱਚ 'ਗਿਆਨ' ਅੰਦਰਲੀ ਘਟਨਾ ਹੈ ਅਤੇ ਚਰਿੱਤਰ ਉਸ ਦੇ ਅੰਦਰ ਪ੍ਰਗਟਾਅ ਹੈ।

ਹੋਰ ਕੋਈ ਫ਼ਰਕ ਨਹੀਂ ਹੈ। ਯਾਨੀ ਕੋਈ ਆਦਮੀ ਕਹੇ ਕਿ ਸੱਚ ਦਾ ਗਿਆਨ ਕਿ ਸੱਚ ਦਾ ਆਚਰਣ, ਤਾਂ ਇਸ ਵਿੱਚ ਕੀ ਫ਼ਰਕ ਕਰੋਗੇ ! ਇਸ ਵਿੱਚ ਫ਼ਰਕ ਇੰਨਾ ਹੀ ਹੋਵੇਗਾ ਕਿ ਸੱਚ ਦਾ ਅਨੁਭਵ ਹੋਵੇਗਾ ਤਾਂ ਸੱਚ ਦਾ ਆਚਰਣ ਹੋਵੇਗਾ। ਗਿਆਨ ਤੇ ਆਚਰਣ, ਅਜੇਹੀਆਂ ਕੋਈ ਦੋ ਚੀਜ਼ਾਂ ਨਹੀਂ ਹਨ। ਹਾਂ, ਗਿਆਨ ਦਿਖਾਈ ਨਹੀਂ ਪੈਂਦਾ, ਆਚਰਣ ਦਿਖਾਈ ਪੈਂਦਾ ਹੈ। ਜੜ੍ਹ ਦਿਖਾਈ ਨਹੀਂ ਪੈਂਦੀ ਅਤੇ ਬਿਰਛ ਦਿਖਾਈ ਪੈਂਦਾ ਹੈ, ਲੇਕਿਨ ਜੜ੍ਹਾਂ ਤੇ ਬਿਰਛ ਅਜੇਹੀਆਂ ਦੋ ਚੀਜ਼ਾਂ ਨਹੀਂ ਹਨ। ਜਿਥੋਂ ਅਲੱਗ ਦਿਖਾਈ ਪੈ ਰਹੀਆਂ ਹਨ, ਉਥੇ ਵੀ ਸਿਰਫ਼ ਅਲੱਗ ਦਿਖਾਈ ਹੀ ਪੈ ਰਹੀਆਂ ਹਨ। ਕਿਤੇ, ਕਿਸੇ ਵੀ ਛਿਨ 'ਤੇ, ਕਿਸੇ ਵੀ ਤਲ 'ਤੇ ਸਿਰਫ਼ ਅਲੱਗ ਹੁੰਦੀਆਂ ਨਹੀਂ ਹਨ। ਅਤੇ ਉਹ ਜੋ ਸਾਨੂੰ ਫ਼ਰਕ ਦਿਖਾਈ ਪੈ ਰਿਹਾ ਹੈ, ਉਹ ਫ਼ਰਕ ਬਿਰਛਾਂ ਦਾ ਤੇ ਬਿਰਛਾਂ ਦੀਆਂ ਜੜ੍ਹਾਂ ਦਾ ਨਹੀਂ ਹੈ। ਉਹ ਇਕ ਸੀਮਾ ਦੇ ਬਾਅਦ ਮਿੱਟੀ ਹੈ ਤੇ ਇਕ ਸੀਮਾ ਦੇ ਬਾਅਦ ਮਿੱਟੀ ਨਹੀਂ ਹੈ, ਇੰਨਾ ਹੀ ਫ਼ਰਕ ਹੈ। ਜਿਸ ਨੂੰ ਅਸੀਂ ਆਚਰਣ ਕਹਿੰਦੇ ਹਾਂ, ਉਹ ਬਾਹਰ ਹੈ, ਜਿਥੇ ਮਿੱਟੀ ਨਹੀਂ ਹੈ; ਉਹ ਦਿਖਾਈ ਪੈ ਜਾਂਦਾ ਹੈ। ਯਾਨੀ, ਜੇ ਮੇਰੀ ਤਰ੍ਹਾਂ ਨਾਲ ਸਮਝੋ,

ਤਾਂ ਜੋ ਦਿਖਾਈ ਪੈ ਜਾਂਦਾ ਹੈ, ਉਸ ਦਾ ਨਾਉਂ ਆਚਰਣ ਹੈ, ਅਤੇ ਜੋ ਦਿਖਾਈ ਨਹੀਂ ਪੈਂਦਾ ਹੈ, ਉਸ ਦਾ ਨਾਉਂ ਗਿਆਨ ਹੈ।

ਇਸ ਤੋਂ ਜ਼ਿਆਦਾ ਕੋਈ ਫ਼ਰਕ ਨਹੀਂ ਹੈ। ਅਸਲ ਵਿੱਚ, ਸਾਡੀ ਆਦਤ ਪੈ ਗਈ ਹੈ ਕਿ ਅਸੀਂ ਫ਼ਰਕ ਕਰਕੇ ਦੇਖੀਏ। ਅਸਲ ਵਿੱਚ ਕੋਈ ਫ਼ਰਕ ਨਹੀਂ ਹੈ।

ਦਰਸ਼ਨ ਦਾ ਮਤਲਬ ਹੈ ਦੇਖਣਾ, ਚਰਿੱਤਰ ਦਾ ਮਤਲਬ ਹੈ ਜੀਣਾ।

ਇਹ ਦਰਵਾਜ਼ਾ ਮੈਨੂੰ ਦਿਖਾਈ ਪੈ ਰਿਹਾ ਹੈ, ਇਹ ਦਰਸ਼ਨ ਹੈ। ਜਦ ਮੈਂ ਲੰਘਾਂਗਾ, ਇਸ ਦਰਵਾਜ਼ੇ 'ਚੋਂ ਤਾਂ ਉਹ ਚਰਿੱਤਰ ਹੈ। ਜੇ ਮੈਨੂੰ ਦਰਵਾਜ਼ਾ ਦਿਖਾਈ ਪੈ ਗਿਆ ਹੈ ਤਾਂ ਮੈਂ ਕੰਧ ਵਿਚੋਂ ਦੀ ਲੰਘਣ ਦੀ ਕੋਸ਼ਿਸ਼ ਵਿੱਚ ਟਕਰਾ ਸਕਦਾ ਹਾਂ। ਦਰਵਾਜ਼ੇ ਦਾ ਦਿਖਾਈ ਪੈਣਾ ਦਰਸ਼ਨ ਹੈ, ਅਤੇ ਫਿਰ ਦਰਵਾਜ਼ੇ ਵਿੱਚੋਂ ਦੀ ਲੰਘਣਾ ਚਰਿੱਤਰ ਹੈ। ਮੈਂ ਨਹੀਂ ਸੋਚਦਾ ਕਿ ਜਿਸ ਨੂੰ ਦਰਵਾਜ਼ਾ ਦਿਖਾਈ ਪੈਂਦਾ ਹੈ, ਉਹ ਦਰਵਾਜ਼ੇ ਵਿੱਚੋਂ ਦੀ ਨਾ ਲੰਘ ਕੇ, ਕਿਤੋਂ ਹੋਰ ਥਾਂ ਤੋਂ ਦੀ ਲੰਘੇਗਾ। ਇਹ ਅਸੰਭਵ ਹੈ, ਅਤੇ ਜੇ ਲੰਘੇਗਾ ਕਿਤੋਂ ਹੋਰ ਥਾਂ ਤੋਂ ਤਾਂ ਪੱਕਾ ਸਮਝ ਲੈਣਾ ਕਿ ਦਰਵਾਜ਼ਾ ਦਿਖਾਈ ਨਹੀਂ ਪੈ ਰਿਹਾ ਸੀ। ਹੋਰ ਤਾਂ ਕੋਈ ਕਾਰਨ ਨਹੀਂ ਹੋ ਸਕਦਾ।

ਸੁਕਰਾਤ ਦਾ ਇਕ ਵਚਨ ਹੈ, 'ਨੱਲੇਜ ਇਜ਼ ਵਰਚਿਊ।' ਅਤੇ ਸੈਂਕੜੇ ਸਾਲਾਂ ਤਕ ਵਿਵਾਦ ਚੱਲਿਆ ਉਸ ਉੱਤੇ, ਕਿਉਂਕਿ ਉਸ ਨੇ ਕਿਹਾ, 'ਗਿਆਨ ਹੀ ਚਰਿੱਤਰ ਹੈ।' ਅਸੀਂ ਤਾਂ ਅਜੇਹਾ ਸੋਚਦੇ ਹਾਂ ਕਿ ਗਿਆਨ ਤਾਂ ਸਾਨੂੰ ਹੈ, ਲੇਕਿਨ ਚਰਿੱਤਰ ਕਿਥੋਂ ਲਿਆਈਏ? ਇਹ ਗੱਲ ਹੀ ਗ਼ਲਤ ਹੈ। ਇਹ ਹੁਸ਼ਿਆਰੀ ਹੈ ਸਾਡੀ। ਅਸੀਂ ਕਹਿੰਦੇ ਹਾਂ, ਗਿਆਨ ਤਾਂ ਸਾਨੂੰ ਹੈ, ਸਾਨੂੰ ਪਤਾ ਹੈ ਕਿ ਠੀਕ ਕੀ ਹੈ। ਲੇਕਿਨ ਫਿਰ ਵੀ ਗ਼ਲਤ ਹੋ ਜਾਵੇ। ਹਾਂ, ਅਜੇਹਾ ਹੈ ਮੁਆਮਲਾ ਕਿ ਸਾਨੂੰ ਪਤਾ ਹੈ ਕਿ ਗ਼ਲਤ ਵੀ ਠੀਕ ਹੈ, ਅਤੇ ਸੁਣਿਆ ਹੈ ਅਸੀਂ ਕਿ ਲੋਕ ਕਹਿੰਦੇ ਹਨ ਕਿ ਨਹੀਂ, ਉਹ ਠੀਕ ਨਹੀਂ, ਠੀਕ ਕੁਝ ਹੋਰ ਹੈ। ਉਹ ਅਸੀਂ ਸੁਣਿਆ ਹੈ।

ਸੁਣਨਾ ਦਰਸ਼ਨ ਨਹੀਂ ਹੈ ਅਤੇ ਸੁਣਨ ਨੂੰ ਹੀ ਅਸੀਂ ਸਮਝਿਆ ਹੋਇਆ ਹੈ ਕਿ ਉਹ ਗਿਆਨ ਬਣ ਗਿਆ ਹੈ।

ਸੁਣਿਆ ਹੈ ਅਸੀਂ ਬਚਪਨ ਤੋਂ ਕਿ ਕ੍ਰੋਧ ਬੁਰਾ ਹੈ। ਅਸੀਂ ਨਹੀਂ ਜਾਣਿਆ ਹੈ ਕਿ ਕ੍ਰੋਧ ਬੁਰਾ ਹੈ। ਸਾਨੂੰ ਤਾਂ ਹੁਣ ਵੀ ਕੋਈ ਮੌਕਾ ਦੇ ਦੇਵੇ ਅਤੇ ਕ੍ਰੋਧ ਨਹੀਂ ਕਰ ਪਾਵਾਂਗਾ ਤਾਂ ਲੱਗੇਗਾ ਕਿ ਭੁੱਲ ਹੋ ਗਈ ਹੈ। ਕਰ ਪਾਵਾਂਗੇ ਤਾਂ ਲੱਗੇਗਾ, ਨਿਪਟਾਰਾ ਹੋਇਆ। ਨਹੀਂ ਕਰ ਸਕਾਂਗੇ ਤਾਂ ਪਛਤਾਵਾਂਗੇ। ਸਾਨੂੰ ਤਾਂ ਲੱਗਦਾ ਹੈ ਕਿ ਕ੍ਰੋਧ ਠੀਕ ਹੈ। ਹਾਂ, ਲੋਕ ਕਹਿੰਦੇ ਹਨ, ਅਜੇਹਾ ਲੋਕ ਕਹਿੰਦੇ ਹਨ ਕਿ ਕ੍ਰੋਧ ਬੁਰਾ ਹੈ। ਸਾਡੇ ਅੰਦਰ ਦੂਹਰੀਆਂ ਦਿੱਕਤਾਂ ਹੋ ਗਈਆਂ ਹਨ। ਸੁਣਨਾ ਹੈ ਸਾਡਾ ਕੁਝ, ਜਿਸ ਨੂੰ ਅਸੀਂ ਦਰਸ਼ਨ ਸਮਝ ਰਹੇ ਹਾਂ। ਨਹੀਂ, ਜਿਨ੍ਹਾਂ ਨੇ ਸੁਣਿਆ ਹੈ, ਉਸ ਨੂੰ ਦੇਖਿਆ ਨਹੀਂ ਹੈ।

ਸੁਣਨ ਅਤੇ ਦੇਖਣ ਵਿੱਚ ਬੜਾ ਫ਼ਰਕ ਹੈ। ਸੁਣਿਆ ਹੈ ਮੈਂ ਕਿ ਇਸ ਪਾਸੇ ਦਰਵਾਜ਼ਾ ਹੈ; ਦੇਖਿਆ ਨਹੀਂ ਹੈ। ਦੇਖਦਾ ਤਾਂ ਇਸੇ ਦੀਵਾਰ ਵਿੱਚ ਦਰਵਾਜ਼ਾ ਦਿੱਸਦਾ। ਜਦ ਚੱਲਣ ਜਾਂਦਾ ਹਾਂ, ਤਦ ਪਤਾ ਲੱਗ ਜਾਂਦਾ ਹੈ ਕਿ ਉਹ ਸੁਣਨਾ ਸੀ ਕਿ ਦਰਸ਼ਨ

ਸੀ, ਕਿਉਂਕਿ ਜਦ ਚਲਦਾ ਹਾਂ ਤਾਂ ਉਧਰ ਚਲਿਆ ਜਾਂਦਾ ਹਾਂ, ਕਿਉਂਕਿ ਜਿਥੇ ਮੈਨੂੰ ਦਿੱਸਦਾ ਹੈ ਉਥੇ ਜਾਵਾਂਗਾ, ਜਿਥੇ ਸੁਣਿਆ ਹੈ ਉਥੇ ਨਹੀਂ ਜਾਵਾਂਗਾ। ਜੇ ਟਕਰਾਵਾਂਗਾ ਤਾਂ ਮੈਂ ਕਹਾਂਗਾ ਕਿ ਬੜਾ ਮੁਸ਼ਕਲ ਹੈ। ਮੈਂ ਜਾਣਦਾ ਹਾਂ ਕਿ ਦਰਵਾਜ਼ਾ ਕਿਥੇ ਹੈ, ਫਿਰ ਵੀ ਟਕਰਾ ਜਾਂਦਾ ਹਾਂ। ਹੁਣ ਕਿਵੇਂ ਟਕਰਾਉਣ ਤੋਂ ਬਚਾਂਗਾ? ਮੈਂ ਨਹੀਂ ਅਜੇਹਾ ਕਹਿੰਦਾ। ਮੈਂ ਕਹਿੰਦਾ ਹਾਂ ਕਿ ਜੇ ਟਕਰਾਉਂਦੇ ਹੋ, ਤਾਂ ਸਮਝ ਲੈਣਾ ਕਿ ਦਰਵਾਜ਼ੇ ਦਾ ਪਤਾ ਨਹੀਂ।

ਇਸ ਲਈ ਆਚਰਣ ਨੂੰ ਬਦਲਣ ਦੀ ਕੋਸ਼ਿਸ਼ ਹੀ ਨਾ ਕਰਨਾ, ਬਦਲਣ ਦੀ ਕਦੇ ਕੋਸ਼ਿਸ਼ ਹੀ ਨਾ ਕਰਨਾ, ਆਚਰਣ ਨਾਲ ਕੋਈ ਲੈਣਾ-ਦੇਣਾ ਨਹੀਂ ਹੈ। ਮਹੱਤਵਪੂਰਨ ਹੈ ਕਿ ਮੈਨੂੰ ਦਿਖਾਈ ਪਵੇ ਕਿ ਠੀਕ ਕੀ ਹੈ। ਅਜੇਹਾ ਕਦੇ ਨਹੀਂ ਹੁੰਦਾ ਕਿ ਉਹ ਦਿਖਾਈ ਪਵੇ ਤੇ ਉਸ ਤੋਂ ਭਿੰਨ ਕਰ ਸਕਾਂ, ਕਿਉਂਕਿ ਉਸ ਠੀਕ ਦਿਖਾਈ ਪੈਣ ਦੇ ਨਾਲ, ਉਸ ਠੀਕ ਦਾ ਅਨੰਦ ਵੀ ਜੁੜਿਆ ਹੈ।

ਮੈਂ ਲਗਾਤਾਰ ਬੁੱਧ ਦੀ ਇਕ ਘਟਨਾ ਕਹਿੰਦਾ ਰਹਿੰਦਾ ਹਾਂ। ਬੁੱਧ ਇਕ ਪਿੰਡ ਦੇ ਕੋਲੋਂ ਦੀ ਲੰਘੇ। ਉਸ ਪਿੰਡ ਦੇ ਲੋਕ ਉਹਨਾਂ ਦੇ ਵਿਰੋਧੀ ਹਨ। ਉਹ ਇਕੱਠੇ ਹੋਏ ਅਤੇ ਉਹਨਾਂ ਨੇ ਬਹੁਤ ਗਾਲ੍ਹਾਂ ਦਿੱਤੀਆਂ ਅਤੇ ਬਹੁਤ-ਬਹੁਤ ਅਪਮਾਨਜਨਕ ਗੱਲਾਂ ਕੀਤੀਆਂ। ਬੁੱਧ ਨੇ ਉਹਨਾਂ ਦੀਆਂ ਸਾਰੀਆਂ ਗੱਲਾਂ ਸੁਣੀਆਂ ਤੇ ਫਿਰ ਉਹਨਾਂ ਨੂੰ ਕਿਹਾ ਕਿ ਜੇ ਤੁਹਾਡੀ ਗੱਲ ਪੂਰੀ ਹੋ ਗਈ ਹੋਵੇ ਤਾਂ ਮੈਂ ਜਾਵਾਂ? ਮੈਂ ਦੂਜੇ ਪਿੰਡ ਜਲਦੀ ਪਹੁੰਚਣਾ ਹੈ। ਪਿੰਡ ਵਾਲੇ ਇਕਦਮ ਨਾਲ ਕੁਝ ਪਰੇਸ਼ਾਨ ਵੀ ਹੋ ਗਏ। ਕਿਉਂਕਿ ਗਾਲ੍ਹਾਂ ਜੇਕਰ ਗੱਲਾਂ ਸਮਝੀਆਂ ਜਾਣ, ਤਾਂ ਜਿਸ ਨੇ ਦਿੱਤੀਆਂ ਹਨ, ਉਹੀ ਪਰੇਸ਼ਾਨ ਹੋ ਜਾਂਦਾ ਹੈ। ਕੁਝ ਪਰੇਸ਼ਾਨ ਹੋ ਗਏ, ਕਿਉਂਕਿ ਇੰਨੀਆਂ ਸਾਫ਼-ਸਾਫ਼ ਗਾਲ੍ਹਾਂ ਸਨ। ਉਹਨਾਂ ਨੇ ਬੁੱਧ ਨੂੰ ਕਿਹਾ ਕਿ 'ਅਸੀਂ ਗਾਲ੍ਹਾਂ ਦਿੱਤੀਆਂ ਹਨ, ਗੱਲਾਂ ਨਹੀਂ ਸਨ।'

ਬੁੱਧ ਨੇ ਕਿਹਾ, 'ਤੁਸੀਂ ਦਿੱਤੀਆਂ ਹੋਣਗੀਆਂ ਗਾਲ੍ਹਾਂ, ਲੇਕਿਨ ਇਧਰ, ਅਸੀਂ ਲੈਣਾ ਬੰਦ ਕਰ ਦਿੱਤਾ ਹੈ, ਅਤੇ ਤੁਸੀਂ ਦਿਉ, ਇਸ ਨਾਲ ਕੁਝ ਹੁੰਦਾ ਨਹੀਂ ਫ਼ਰਕ, ਜਦ ਤਕ ਅਸੀਂ ਲਈਏ ਨਾ। ਤੁਹਾਡਾ ਦੇਣਾ ਤੁਹਾਡਾ ਹੱਕ ਹੈ, ਅਤੇ ਲੈਣਾ ਸਾਡਾ ਹੱਕ ਹੈ। ਇਸ ਤਰ੍ਹਾਂ ਜ਼ਬਰਦਸਤੀ ਨਹੀਂ ਤੁਹਾਡੀ ਕਿ ਸਾਨੂੰ ਲੈਣਾ ਹੀ ਪਏਗਾ। ਪਿਛਲੇ ਪਿੰਡ ਵਿੱਚ, ਕੁਝ ਲੋਕ ਮਠਿਆਈਆਂ ਲੈ ਕੇ ਆਏ ਸਨ ਅਤੇ ਅਸੀਂ ਕਿਹਾ, ਪੇਟ ਭਰਿਆ ਹੈ, ਤਾਂ ਉਹ ਵਾਪਸ ਲੈ ਗਏ। ਹੁਣ ਤੁਸੀਂ ਗਾਲ੍ਹਾਂ ਲੈ ਕੇ ਆਏ ਹੋ, ਅਸੀਂ ਕਹਿੰਦੇ ਹਾਂ ਕਿ ਲੈਂਦੇ ਨਹੀਂ। ਹੁਣ ਤੁਸੀਂ ਕੀ ਕਰੋਗੇ? ਵਾਪਸ ਲੈ ਜਾਣੀਆਂ ਪੈਣਗੀਆਂ। ਇਹ ਗਾਲ੍ਹਾਂ ਲੈ ਜਾਉ, ਕਿਉਂਕਿ ਹੁਣ ਅਸੀਂ ਲੈਂਦੇ ਨਹੀਂ।'

ਬੁੱਧ ਨੇ ਕਿਹਾ, 'ਦਸ ਸਾਲ ਪਹਿਲਾਂ ਆਇਆ ਸੀ, ਤਦ ਮੈਂ ਵੀ ਲੈ ਲੈਂਦਾ, ਕਿਉਂਕਿ ਤਦ ਮੈਨੂੰ ਪਤਾ ਹੀ ਨਹੀਂ ਸੀ ਕਿ ਲੈਣਾ ਦੁੱਖ ਹੈ, ਅਤੇ ਗੱਲ ਖ਼ਤਮ ਹੋ ਗਈ। ਹੁਣ ਮੈਂ ਦੇਖ ਰਿਹਾ ਹਾਂ ਕਿ ਦੇ ਕੇ ਤੁਸੀਂ ਉਠਾ ਰਹੇ ਹੋ ਦੁੱਖ, ਤਾਂ ਲੈ ਕੇ ਮੈਂ ਕਿਉਂ ਉਠਾਵਾਂ? ਜੇ ਕੁਝ ਕਮੀ ਰਹਿ ਗਈ ਹੋਵੇ ਤਾਂ ਮੇਰੇ ਮੁੜਨ 'ਤੇ ਫਿਰ ਆ ਜਾਣਾ, ਗਾਲ੍ਹਾਂ ਹੋਰ ਪੂਰੀਆਂ ਕਰ ਲੈਣਾ। ਅਜੇ ਮੈਨੂੰ ਜਲਦੀ ਹੈ ਦੂਜੇ ਪਿੰਡ ਵਿੱਚ।'

ਪਿੰਡ ਦੇ ਲੋਕ ਬਾਹਰ ਖੜ੍ਹੇ ਰਹਿ ਗਏ। ਉਹਨਾਂ ਦੀ ਹਾਲਤ ਦੇਖਣ ਵਾਲੀ ਸੀ!

ਅਜੇਹੀ ਹਾਲਤ ਵਿੱਚ ਨੀਤਸ਼ੇ ਬਹੁਤ ਨਾਰਾਜ਼ ਹੋ ਜਾਂਦਾ ਹੈ ਅਤੇ ਉਹ ਕਹਿੰਦਾ ਹੈ ਕਿ ਬਹੁਤ ਅਪਮਾਨ ਕੀਤਾ। ਚੰਗਾ ਸੀ ਕਿ ਉਹ ਇਕ ਚਪੇੜ ਮਾਰ ਦਿੰਦੇ, ਘੱਟੋ-ਘੱਟ ਅਸੀਂ ਦੋਨੋਂ ਬਰਾਬਰ ਤਾਂ ਹੋ ਜਾਂਦੇ। ਗਾਲ੍ਹ ਹੀ ਦਿੰਦੇ ਹੋ ਤਾਂ ਘੱਟ-ਤੋਂ-ਘੱਟ ਅਸੀਂ ਦੋਵੇਂ ਬਰਾਬਰ ਤਾਂ ਹੋ ਜਾਂਦੇ। ਬੁੱਧ ਤਾਂ ਚਲੇ ਗਏ ਹੋਣਗੇ ਤੇ ਉਹ ਆਦਮੀ ਕੀੜੇ-ਮਕੌੜਿਆਂ ਦੀ ਤਰ੍ਹਾਂ ਖੜ੍ਹੇ ਰਹਿ ਗਏ ਹੋਣਗੇ। ਉਹਨਾਂ ਨੂੰ ਕੁਝ ਸਮਝ ਵਿੱਚ ਵੀ ਨਹੀਂ ਆਇਆ ਹੋਣਾ, ਹੁਣ ਕੀ ਕਰੀਏ? ਆਪਣੀਆਂ ਤਾਂ ਗਾਲ੍ਹਾਂ ਮੁੜ ਆਈਆਂ ਹੋਣਗੀਆਂ ਅਤੇ ਘੁੰਮਣ ਲੱਗੀਆਂ ਹੋਣਗੀਆਂ। ਨੀਤਸ਼ੇ ਕਹਿੰਦਾ ਹੈ ਕਿ ਬੜੀ ਦਯਾ ਹੁੰਦੀ ਕਿ ਇਕ ਚਪੇੜ ਮਾਰ ਦਿੰਦੇ। ਅਸੀਂ ਵੀ ਤਾਂ ਘਰ ਮੁੜ ਜਾਂਦੇ ਸ਼ਾਨ ਨਾਲ ਕਿ ਠੀਕ ਹੈ, ਅਸੀਂ ਵੀ ਗਾਲ੍ਹ ਦਿੱਤੀ ਸੀ ਅਤੇ ਪਰਤ ਆਈ ਹੈ। ਬਰਾਬਰ ਹੋ ਗਈ। ਉਹ ਇਹ ਕਹਿ ਰਿਹਾ ਹੈ ਕਿ ਨਹੀਂ; ਅਜੇਹਾ ਨਾ ਕਰੋ, ਇਹ ਬਹੁਤ ਨਿਰਦਯਤਾ ਹੈ। ਉਹ ਬੁੱਧ ਨੂੰ ਕਹਿ ਰਿਹਾ ਹੈ ਕਿ ਬਹੁਤ ਨਿਰਦਯਤਾ ਹੈ।

ਮੇਰੀ ਦ੍ਰਿਸ਼ਟੀ ਇਹ ਹੈ ਕਿ ਸਾਨੂੰ ਦਿਖਾਈ ਪੈ ਜਾਵੇ ਤਾਂ ਗੱਲ ਖ਼ਤਮ ਹੋ ਗਈ ਹੈ। ਫਿਰ ਕੀ ਨਤੀਜਾ ਹੁੰਦਾ ਹੈ, ਇਹ ਸਵਾਲ ਨਹੀਂ ਹੈ। ਅਸੀਂ ਉਸ ਤਰ੍ਹਾਂ ਜੀਵਾਂਗੇ ਅਤੇ ਸਾਨੂੰ ਦਿਖਾਈ ਨਹੀਂ ਪੈਂਦਾ ਹੈ ਬਿਲਕੁਲ। ਦਰਸ਼ਨ ਸ਼ਬਦ ਬਹੁਤ ਹੀ ਸਾਫ਼ ਹੈ। ਉਸ ਦਾ ਸਿੱਧਾ ਮਤਲਬ ਦੇਖਣਾ ਹੈ। ਅੰਗਰੇਜ਼ੀ ਵਿੱਚ ਬੜੀ ਭੁੱਲ ਹੁੰਦੀ ਹੈ। ਅੰਗਰੇਜ਼ੀ ਵਿੱਚ ਅਸੀਂ ਦਰਸ਼ਨ ਨੂੰ ਫ਼ਿਲਾਸਫ਼ੀ ਕਹਿੰਦੇ ਹਾਂ ਤਾਂ ਬਹੁਤ ਗ਼ਲਤੀ ਹੋ ਜਾਂਦੀ ਹੈ। ਫ਼ਿਲਾਸਫ਼ੀ ਦਾ ਮਤਲਬ ਹੀ, ਦਰਸ਼ਨ ਨਹੀਂ ਹੈ। ਫ਼ਿਲਾਸਫ਼ੀ ਦਾ ਮਤਲਬ ਹੈ, ਸੋਚ-ਵਿਚਾਰ ਅਤੇ ਦਰਸ਼ਨ ਦਾ ਮਤਲਬ ਦੇਖਣਾ ਹੈ। ਬੜੇ ਮਜ਼ੇ ਦੀ ਗੱਲ ਇਹ ਹੈ ਕਿ ਸੋਚ-ਵਿਚਾਰ ਸਿਰਫ਼ ਉਹ ਹੀ ਕਰਦੇ ਹਨ, ਜੋ ਦੇਖ ਨਹੀਂ ਪਾਂਦੇ; ਜੋ ਦੇਖ ਪਾਂਦੇ ਹਨ, ਉਹ ਸੋਚ-ਵਿਚਾਰ ਨਹੀ ਕਰਦੇ। ਇਸ ਕਮਰੇ ਵਿੱਚ ਇਕ ਅੰਨ੍ਹਾ ਆਦਮੀ ਬੈਠਾ ਹੋਇਆ ਹੈ। ਜਾਣ ਤੋਂ ਪਹਿਲਾਂ ਉਹ ਸੋਚ-ਵਿਚਾਰ ਕਰਦਾ ਹੈ, ਦਰਵਾਜ਼ਾ ਕਿਥੇ ਹੈ? ਪੁੱਛਦਾ ਹੈ, ਦਰਵਾਜ਼ਾ ਕਿਥੇ ਹੈ? ਗੁਰੂ ਨੂੰ ਲੱਭਦਾ ਹੈ ਕਿ ਦਰਵਾਜ਼ਾ ਦੱਸੋ ! ਲੇਕਿਨ ਜਿਸਦੇ ਕੋਲ ਅੱਖਾਂ ਹਨ, ਜੋ ਦੇਖਦਾ ਹੈ, ਨਾ ਉਹ ਪੁੱਛਦਾ ਹੈ, ਨਾ ਉਹ ਲੱਭਦਾ ਤੇ ਨਾ ਉਹ ਸੋਚਦਾ ਹੈ, ਲੰਘਣਾ ਹੈ ਤਾਂ ਲੰਘ ਜਾਂਦਾ ਹੈ। ਤੁਸੀਂ ਪੁੱਛੋ ਕਿ 'ਉਇ ! ਦਰਵਾਜ਼ਾ ਕਿਧਰ ਹੈ?' ਤਾਂ ਉਸ ਨੂੰ ਖ਼ਿਆਲ ਆਉਂਦਾ ਹੈ, ਨਹੀਂ ਤਾਂ ਦਰਵਾਜ਼ੇ ਦਾ ਖ਼ਿਆਲ ਉਸ ਨੂੰ ਨਹੀਂ ਆਉਂਦਾ। ਬਸ ਲੰਘ ਜਾਂਦਾ ਹੈ ਉਹ। ਇਹਦੇ ਲਈ ਉਸ ਨੂੰ ਇਹ ਨਹੀਂ ਸੋਚਣਾ ਪੈਂਦਾ ਕਿ ਉਹ ਹੈ ਦਰਵਾਜ਼ਾ ਤੇ ਉਧਰੋਂ ਦੀ ਜਾਵਾਂ ਤਾਂ ਪਹੁੰਚ ਜਾਵਾਂ। ਉਸ ਨੂੰ ਕੁਝ ਵੀ ਨਹੀਂ ਕਰਨਾ ਪੈਂਦਾ। ਉਸ ਨੇ ਜਦ ਲੰਘਣਾ ਹੁੰਦਾ ਹੈ, ਉਹ ਆ ਜਾਂਦਾ ਹੈ। ਦਰਵਾਜ਼ਾ ਕਿਤੇ ਉਸ ਦੇ ਖ਼ਿਆਲ ਵਿੱਚ ਨਹੀਂ ਆਉਂਦਾ, ਉਹ ਸਿਰਫ਼ ਅੰਨ੍ਹੇ ਦੇ ਖ਼ਿਆਲ ਵਿੱਚ ਆਉਂਦਾ ਹੈ।

ਪ੍ਰਸ਼ਨ : *ਸਪੱਸ਼ਟ ਕਰੋ।*

ਉੱਤਰ : ਦਰਸ਼ਨ ਦੀ ਤਾਂ ਕੋਈ ਕਿਸਮ ਹੈ ਹੀ ਨਹੀਂ, ਉਹ ਦੇਖਣ ਦੀ ਸ਼ਕਤੀ ਦਾ ਨਾਉਂ ਹੈ। ਹਾਂ, ਉਸ ਦੇ ਪ੍ਰਯੋਗ ਹੋ ਸਕਦੇ ਹਨ, ਜਿਵੇਂ ਕਿ ਮੈਂ ਬਗ਼ੀਚੇ ਵਿੱਚ ਜਾ ਕੇ ਦੇਖਾਂ ਫੁੱਲ ਕਿ ਕੰਡੇ ਦੇਖਾਂ, ਅਕਾਸ਼ ਦੇਖਾਂ ਕਿ ਜ਼ਮੀਨ ਦੇਖਾਂ, ਮਕਾਨ ਦੇ ਅੰਦਰ ਦੇਖਾਂ ਕਿ

ਬਾਹਰ ਦੇਖਾਂ। ਇਸ ਨਾਲ ਦੇਖਣ ਵਿੱਚ ਕੋਈ ਫ਼ਰਕ ਨਹੀਂ ਪੈਂਦਾ, ਸਿਰਫ਼ ਦਿਸ਼ਾਵਾਂ ਭਿੰਨ ਹੁੰਦੀਆਂ ਹਨ ਅਤੇ ਦੇਖਣ ਦੇ ਪ੍ਰਯੋਗ ਭਿੰਨ ਹੁੰਦੇ ਹਨ, ਅਪਲੀਕੇਸ਼ੰਸ ਭਿੰਨ ਹੁੰਦੇ ਹਨ। ਦੋ-ਤਿੰਨ ਤਰ੍ਹਾਂ ਦੇ ਦਰਸ਼ਨ ਨਹੀਂ ਹੁੰਦੇ। ਦਰਸ਼ਨ ਦਾ ਤਾਂ ਮਤਲਬ ਹੈ, ਦੇਖਣ ਦੀ ਸਮਰੱਥਾ। ਹੁਣ ਮੈਂ ਕਿਥੇ ਦੇਖਦਾ ਹਾਂ, ਇਹ ਬਿਲਕੁਲ ਦੂਜੀ ਗੱਲ ਹੈ, ਇਹ ਮੇਰੇ 'ਤੇ ਨਿਰਭਰ ਹੈ।

ਜਿਸ ਨੂੰ ਅਸੀਂ ਬਾਹਰਲਾ ਦਰਸ਼ਨ ਕਹਿੰਦੇ ਹਾਂ, ਉਹ ਆਦਮੀ ਬਾਹਰ ਦੇਖ ਰਿਹਾ ਹੈ। ਉਸ ਦੀ ਦੇਖਣ ਦੀ ਸਮਰੱਥਾ ਉੱਨੀ ਹੀ ਹੈ ਜਿੰਨੀ ਕਿਸੇ ਮਹਾਂਵੀਰ ਦੀ ਹੋਵੇ। ਫ਼ਰਕ ਇੰਨਾ ਹੈ ਕਿ ਉਹ ਬਾਹਰ ਦੀ ਤਰਫ਼ ਉਪਯੋਗ ਕਰ ਰਿਹਾ ਹੈ, ਮਹਾਂਵੀਰ ਅੰਦਰ ਦੀ ਤਰਫ਼ ਉਪਯੋਗ ਕਰ ਰਹੇ ਹਨ। ਇਹ ਉਪਯੋਗ ਕਰ ਰਿਹਾ ਹੈ, ਇਹ ਦਰਸ਼ਨ ਦਾ ਫ਼ਰਕ ਨਹੀਂ ਹੈ। ਮੇਰਾ ਮਤਲਬ ਸਮਝਿਆ ਤੁਸੀਂ? ਮੈਂ ਬਾਹਰ ਵੱਲ ਦੇਖ ਰਿਹਾ ਹਾਂ ਆਪਣੇ ਖਿੜਕੀ 'ਤੇ ਖਲੋ ਕੇ, ਤੁਸੀਂ ਪਿੱਠ ਕਰੀ ਆਪਣੇ ਮਕਾਨ ਵਲ ਦੇਖ ਰਹੇ ਹੋ, ਲੇਕਿਨ ਦੇਖਣ ਦੀ ਸਮਰੱਥਾ ਦਾ ਕੋਈ ਫ਼ਰਕ ਨਹੀਂ ਹੈ। ਸਹੀ ਦਰਸ਼ਨ ਦਾ ਕੁੱਲ ਇੰਨਾ ਮਤਲਬ ਹੈ ਕਿ ਅੰਦਰ ਵੱਲ ਦੇਖਣਾ ਜਾਂ ਬਾਹਰ ਵੱਲ ਦੇਖਣਾ। ਜੇ ਠੀਕ ਤਰ੍ਹਾਂ ਸਮਝੋ ਤਾਂ ਉਸ ਨੂੰ ਸਹੀ ਦਰਸ਼ਨ ਹੀ ਕਹਿਣਾ ਚਾਹੀਦਾ ਹੈ, ਜਿਸ ਨੂੰ ਅੰਦਰ ਵਲ ਦੇਖਣਾ ਕਹਿੰਦੇ ਹਨ। ਜੇ ਇਕ ਨੂੰ ਬਾਹਰੀ-ਦਰਸ਼ਨ ਕਹਿੰਦੇ ਹੋ, ਤਾਂ ਫਿਰ ਦੂਜੇ ਨੂੰ ਅੰਤਰ-ਦਰਸ਼ਨ ਕਹਿਣਾ ਚਾਹੀਦਾ ਹੈ; ਦਰਅਸਲ ਸਹੀ ਦਰਸ਼ਨ ਦਾ ਮਤਲਬ ਇਹ ਹੈ ਕਿ ਅਜੇਹਾ ਆਦਮੀ, ਜੋ ਦੋਨੋਂ ਤਰਫ਼, ਜਦ ਚਾਹੇ ਦੇਖ ਸਕਦਾ ਹੈ। ਲੇਕਿਨ ਇਕ ਆਦਮੀ ਅਜੇਹਾ ਹੈ ਜੋ ਕਿ ਫਿੱਕਸਡ ਹੋ ਗਿਆ ਹੈ, ਜਿਸ ਦੀ ਗਰਦਨ ਹੁਣ ਪਿੱਛੇ ਵੱਲ ਮੁੜਦੀ ਹੀ ਨਹੀਂ, ਉਹ ਬਾਹਰ ਹੀ ਦੇਖ ਸਕਦਾ ਹੈ। ਇਹ ਨਾ-ਸਹੀ ਦਰਸ਼ਨ ਹੋਇਆ। ਦਰਸ਼ਨ ਦਾ ਇਕ ਉਪਯੋਗ ਨਿਸ਼ਚਿਤ ਹੋ ਗਿਆ। ਇਕ ਆਦਮੀ ਹੈ ਜੋ ਅੰਦਰ ਹੀ ਦੇਖ ਸਕਦਾ ਹੈ, ਬਾਹਰ ਦੇਖ ਹੀ ਨਹੀਂ ਸਕਦਾ; ਉਹ ਵੀ ਫਿਕਸਡ ਹੋ ਗਿਆ ਹੈ। ਇਹ ਵੀ ਉੱਨਾ ਹੀ ਉਪੱਦਰ ਹੈ ਜਿੰਨਾ ਪਹਿਲਾ ਆਦਮੀ ਹੈ। ਇਹ ਦੋਨੋਂ ਅੱਧੇ-ਅੱਧੇ ਆਦਮੀ ਹਨ। ਸਹੀ ਦਰਸ਼ਨ ਦਾ ਮਤਲਬ ਅਜੇਹਾ ਆਦਮੀ ਹੈ, ਜਿਸ ਦੀ ਗਰਦਨ ਲੋਚਪੂਰਨ ਹੈ, ਜੋ ਜਦ ਚਾਹੇ ਬਾਹਰ ਦੇਖਦਾ ਹੈ, ਜਦ ਚਾਹੇ ਅੰਦਰ ਦੇਖਦਾ ਹੈ। ਬਾਹਰ ਤੇ ਅੰਦਰ ਵਿੱਚ ਜਿਸ ਨੂੰ ਕਠਨਾਈ ਹੀ ਨਹੀਂ ਹੁੰਦੀ—ਕਦੇ ਵੀ ਬਾਹਰ ਜਾਂਦਾ ਹੈ, ਕਦੇ ਵੀ ਅੰਦਰ ਆਉਂਦਾ ਹੈ।

ਇਕ ਨੂੰ ਅਸੀਂ ਕਹਿੰਦੇ ਹਾਂ ਸੰਸਾਰੀ। ਉਹ ਬਾਹਰ ਦੇਖਣ ਵਾਲਾ ਹੈ। ਜਿਸ ਨੂੰ ਅਸੀਂ ਕਹਿੰਦੇ ਹਾਂ ਸੰਨਿਆਸੀ, ਉਹ ਅੰਦਰ ਦੇਖਣ ਵਾਲਾ ਹੈ। ਇਹਨਾਂ ਦੋਨਾਂ ਤੋਂ ਅਲੱਗ ਇਕ ਹੋਰ ਆਦਮੀ ਹੈ ਜਿਸ ਨੂੰ ਸਹੀ ਦ੍ਰਿਸ਼ਟਾ ਕਹਿਣਾ ਚਾਹੀਦਾ ਹੈ, ਜੋ ਬਾਹਰ-ਅੰਦਰ, ਦੋਨੋਂ ਤਰਫ਼, ਇਕਸਾਰ ਦੇਖ ਸਕਦਾ ਹੈ, ਜਿਸ ਨੂੰ ਇਸ ਵਿੱਚ ਕੋਈ ਰੁਕਾਵਟ ਨਹੀਂ ਹੋ ਰਹੀ ਹੈ।

ਜਦ ਕੋਈ ਆਦਮੀ ਬਾਹਰ ਅਤੇ ਅੰਦਰ ਇਕ-ਸਮਾਨ ਦੇਖ ਸਕਦਾ ਹੈ ਤਾਂ ਉਹਦੇ ਲਈ ਬਾਹਰ ਤੇ ਅੰਦਰ ਦੇ ਦ੍ਵੰਦ ਮਿਟ ਜਾਂਦੇ ਹਨ, ਕਿਉਂਕਿ ਤਦ ਉਹ ਦੇਖਦਾ ਹੈ ਕਿ

ਬਾਹਰ ਤੇ ਅੰਦਰ ਦੋ ਚੀਜ਼ਾਂ ਨਹੀਂ ਹਨ; ਇਹ ਇਕ ਹੀ ਚੀਜ਼ ਦਾ ਫੈਲਾਉ ਹੈ ਜਿਸ ਨੂੰ ਮੈਂ ਦੋ 'ਚ ਵੰਡ ਲਿਆ ਹੈ, ਕਿਉਂਕਿ ਮੈਂ ਇਕੱਠਾ ਜੋ ਦੇਖ ਨਹੀਂ ਪਾਂਦਾ ਹਾਂ। ਮੈਂ ਬਾਹਰ ਦੇਖ ਰਿਹਾ ਹਾਂ ਅਤੇ ਜਦ ਮੈਂ ਪਰਤ ਕੇ ਅੰਦਰ ਆਉਂਦਾ ਹਾਂ, ਤਾਂ ਜਿਸ ਨੂੰ ਮੈਂ ਦੇਖਦਾ ਹਾਂ, ਉਹੀ ਅੰਦਰ ਅੰਦਰ ਵੀ ਹੈ। ਕਿਉਂਕਿ ਮੈਂ ਇਕ-ਸਾਥ ਨਹੀਂ ਦੇਖ ਪਾਂਦਾ ਹਾਂ, ਪੂਰੇ ਨੂੰ, ਇਸ ਲਈ ਮੈਂ ਖੰਡ ਕਰ ਲਏ ਹਨ। ਜੇ ਮੈਂ ਪੂਰਾ ਇਕ-ਸਾਥ ਦੇਖ ਸਕਾਂ, ਤਾਂ ਖੰਡ ਦਾ ਸਵਾਲ ਹੀ ਨਹੀਂ ਹੈ। ਜੇ ਮੇਰੀ ਸਾਰੀ ਖੋਪਰੀ 'ਤੇ, ਚਾਰ-ਚੁਫੇਰੇ, ਬਾਹਰ ਅੱਖਾਂ ਹੋਣ, ਤਾਂ ਕਠਨਾਈ ਨਹੀਂ ਹੈ। ਕਿਸੇ ਦਿਨ ਆਦਮੀ ਇੰਤਜ਼ਾਮ ਕਰ ਲਵੇ ਅਤੇ ਉਸ ਦੀ ਖੋਪਰੀ ਦੇ ਚਾਰੇ ਪਾਸੇ ਬਾਹਰ ਅੱਖਾਂ ਹੋਣ ਤਦ ਉਹਦੇ ਲਈ ਮਕਾਨਾਂ ਦੇ ਅੰਦਰ ਕੀ ਹੈ, ਕੀ ਬਾਹਰ ਹੋਵੇਗਾ, ਜਦ ਉਹ ਦਰਵਾਜ਼ੇ 'ਤੇ ਖੜਾ ਹੋਵੇਗਾ, ਤਾਂ ਉਹ ਬਾਹਰ ਵੀ ਦੇਖੇਗਾ, ਅੰਦਰ ਵੀ ਦੇਖੇਗਾ। ਬਾਹਰ ਅਤੇ ਅੰਦਰ ਤਾਂ ਇਕ ਫੈਲਾਉ ਹੈ। ਸਾਡੀ ਦੇਖਣ ਦੀ ਸਮਰੱਥਾ ਡਾਇਮੈਂਸ਼ਨਲ ਹੈ ਅਤੇ ਉਹ ਵਨ ਡਾਇਮੈਂਸ਼ਨ (ਇਕ ਉਨਮੁਖੀ) ਹੈ, ਇਕ ਡਾਇਮੈਂਸ਼ਨ ਵਿੱਚ ਦੇਖਦੀ ਹੈ।

ਮਾਰਕਸ ਨੇ ਇਕ ਕਿਤਾਬ ਲਿਖੀ ਹੈ, ਉਹ ਹੈ 'ਵਨ ਡਾਇਮੈਂਸ਼ਨਲ ਮੈਨ'। ਖ਼ਿਆਲ ਉਸ ਦਾ ਸੁੰਦਰ ਹੈ ਕਿ ਅਸੀਂ ਇਕ ਪਾਸੇ ਹੀ ਦੇਖ ਪਾਂਦੇ ਹਾਂ। ਇਹੀ ਸਾਡੀ ਤਕਲੀਫ਼ ਹੈ। ਜ਼ਿੰਦਗੀ ਬਹੁਤ ਵੱਡੀ ਹੈ ਅਤੇ ਜ਼ਿੰਦਗੀ ਹਰ ਤਰਫ਼ ਹੈ ਤੇ ਹਰ ਤਰਫ਼ ਸੱਚ ਹੈ। ਸਹੀ ਦਰਸ਼ਨ ਦਾ ਮੇਰੇ ਹਿਸਾਬ ਨਾਲ ਇਹ ਮਤਲਬ ਹੁੰਦਾ ਹੈ ਕਿ ਜੋ ਹਰ ਤਰਫ਼ ਦੇਖਦਾ ਹੈ। ਇੰਨਾ ਸਮ ਹੋ ਜਾਂਦਾ ਹੈ ਕਿ ਹੁਣੇ-ਹੁਣੇ ਉਹ ਫ਼ਰਕ ਨਹੀਂ ਕਰਦਾ ਕਿ ਇਹ ਬੁਰਾ ਹੈ। ਇਹ ਭਲਾ ਹੈ; ਇਹ ਬਾਹਰ ਹੈ, ਇਹ ਅੰਦਰ ਹੈ; ਇਹ ਨਰਕ ਅਤੇ ਸਵਰਗ ਵਿੱਚ ਵੀ ਫ਼ਰਕ ਨਹੀਂ ਕਰਦਾ।

*ਪ੍ਰਸ਼ਨ : ਓਸ਼ੋ ! ਇਕ ਬ੍ਰਾਹਮਣ ਸੀ। ਇਕ ਸ਼ਲੋਕ ਹੈ ਕਿ ਸਾਇੰਸ ਜਾਣਦਾ ਸੀ ਅਤੇ ਸ਼ਾਇਦ ਜਾਣਦਾ ਸੀ ਸਭ ਦੇ ਬਾਰੇ ਵਿਚ। ਉਹ ਇਕ ਦਿਨ ਮਰ ਗਿਆ। ਉਸ ਦਾ ਬੱਚਾ ਸੀ, ਜਿਸ ਨੂੰ ਨਿਮਸਕਾਰ ਕੀਤਾ ਸਭ ਨੇ ਕਿ ਇਹ ਬ੍ਰਾਹਮਣ ਦਾ ਬੇਟਾ ਹੈ। ਤਾਂ ਉਸ ਨੂੰ ਬ੍ਰਾਹਮਣ ਮੰਨ ਲਿਆ ਗਿਆ। ਉਸ ਨੇ ਆਪਣੇ ਬਾਪ ਤੋਂ ਜੋ ਕੁਝ ਸੁਣਿਆ ਸੀ, ਉਹ ਲੋਕਾਂ ਨੂੰ ਦੱਸਿਆ ਅਤੇ ਬ੍ਰਾਹਮਣ ਬਣਕੇ ਬੈਠਾ ਰਿਹਾ। ਫਿਰ ਉਸ ਦਾ ਬੇਟਾ ਆਇਆ ਅਤੇ ਇਉਂ ਚਲਦੇ-ਚਲਦੇ ਇਕ ਦਿਨ ਬ੍ਰਾਹਮਣ ਮਰ ਗਿਆ। ਅਸਲੀਅਤ ਦੱਸਣ ਵਾਲਾ ਕੋਈ ਨਾ ਰਿਹਾ। ਕੀ ਬ੍ਰਾਹਮਣ ਮਰ ਗਿਆ ਜਾਂ ਜੋ ਇਹ ਕੱਲ੍ਹ ਤਕ ਦੀ ਸਾਇੰਸ ਸੀ ਉਹ ਗ਼ਲਤ ਸੀ?*

ਉੱਤਰ : ਇਸ ਵਿੱਚ ਦੋਨੋਂ ਹੀ ਗੱਲਾਂ ਸੱਚ ਹਨ। ਇਕ ਤਾਂ ਇਹ ਗੱਲ ਸੱਚ ਹੈ ਕਿ ਬਹੁਤ ਵਾਰ ਅਜੇਹਾ ਹੋਇਆ ਕਿ ਕੁੱਝ ਗੱਲਾਂ ਹਨ ਜੋ ਜਾਣ ਲਈਆਂ ਗਈਆਂ ਹਨ, ਲੇਕਿਨ ਦੱਸੀਆਂ ਨਹੀਂ ਜਾ ਸਕਦੀਆਂ। ਜਿਵੇਂ ਮੈਂ ਹੁਣੇ ਕਹਿ ਰਿਹਾ ਸੀ। ਜੋ ਜਾਣ ਲਈਆਂ ਗਈਆਂ ਪਰ ਕਹੀਆਂ ਨਹੀਂ ਜਾ ਸਕੀਆਂ, ਜਾਂ ਕਹੀਆਂ ਗਈਆਂ ਤਾਂ ਕਹਿਣ ਵਿੱਚ ਗ਼ਲਤ ਹੋ ਗਈਆਂ, ਜਾਂ ਕਹੀਆਂ ਗਈਆਂ ਤਾਂ ਸਿਰਫ਼ ਸ਼ਬਦ ਰਹਿ ਗਏ ਅਤੇ ਅੰਦਰ ਦਾ ਅਰਥ ਖੋ ਗਿਆ। ਬਹੁਤ ਸਾਰੀਆਂ ਸਹੀ ਗੱਲਾਂ ਹਨ ਜੋ ਜਾਣ ਲਈਆਂ

ਗਈਆਂ, ਲੇਕਿਨ ਉਹ ਅਜੇਹੀਆਂ ਸਹੀ ਹਨ ਜੋ ਹਰ ਵਾਰ, ਹਰ ਆਦਮੀ ਨੂੰ, ਫਿਰ ਆਪਣੀ ਤਰਫ਼ ਤੋਂ ਉਹਨਾਂ ਨੂੰ ਜਾਣਨਾ ਪਾਏਗਾ।

ਕੁੱਝ ਗੱਲਾਂ ਅਜੇਹੀਆਂ ਹਨ, ਜਿਨ੍ਹਾਂ ਨੂੰ ਅਸੀਂ ਦੱਸ ਸਕਦੇ ਹਾਂ। ਉਹਨਾਂ ਗੱਲਾਂ ਨੂੰ ਅਸੀਂ ਦੱਸ ਸਕਦੇ ਹਾਂ ਜੋ ਔਬਜੈੱਕਟਿਵ (ਪ੍ਰਤੀਕ-ਰੂਪ) ਹਨ, ਜਿਵੇਂ-ਮੈਂ ਕਿਹਾ ਕਿ ਇਹ ਕਾਲਾ ਰੰਗ ਹੈ ਅਤੇ ਤੁਸੀਂ ਵੀ ਦੇਖ ਲੈਂਦੇ ਹੋ ਕਿ ਇਹ ਕਾਲਾ ਰੰਗ ਹੈ। ਜਿਨ੍ਹਾਂ ਚੀਜ਼ਾਂ ਨੂੰ ਅਸੀਂ ਸਾਹਮਣੇ ਰੱਖ ਕੇ ਅਤੇ ਸਾਰੇ ਲੋਕ ਅਬਜ਼ਰਬ ਕਰ ਸਕਦੇ ਹਨ, ਉਹਨਾਂ ਦੇ ਸੰਬੰਧ ਵਿੱਚ ਪ੍ਰਤੀਕ ਕੰਮ ਕਰ ਜਾਂਦੇ ਹਨ। ਅਸੀਂ ਕਹਿੰਦੇ ਹਾਂ, ਇਹ ਕਾਲਾ ਰੰਗ ਹੈ। ਇਸ 'ਤੇ ਅਸੀਂ ਰਾਜ਼ੀ ਹੋ ਗਏ ਹਾਂ ਤੇ ਅਸੀਂ ਕਾਲਾ ਰੰਗ ਕਹਿ ਲੈਂਦੇ ਹਾਂ ਅਤੇ ਗੱਲ ਚੱਲ ਜਾਂਦੀ ਹੈ, ਕਿਉਂਕਿ ਸਾਨੂੰ ਸਭ ਨੂੰ ਦਿਖਾਈ ਪੈ ਰਿਹਾ ਹੈ। ਫਿਰ, ਇਕ ਆਦਮੀ ਕਹਿ ਰਿਹਾ ਹੈ ਕਿ ਇਹ ਰਿਹੈ ਪਰਮਾਤਮਾ। ਉਸ ਨੂੰ ਦਿਖਾਈ ਪੈ ਰਿਹਾ ਹੈ ਕੁਝ, ਜਿਸ ਨੂੰ ਉਹ ਪਰਮਾਤਮਾ ਕਹਿ ਰਿਹਾ ਹੈ, ਲੇਕਿਨ ਸਾਨੂੰ ਕਿਸੇ ਨੂੰ ਵੀ ਦਿਖਾਈ ਨਹੀਂ ਪੈ ਰਿਹਾ ਹੈ। ਕਾਲੇ ਰੰਗ ਵਿੱਚ ਦੋ ਚੀਜ਼ਾਂ ਹਨ। ਕਾਲਾ ਰੰਗ, ਇਹ ਸ਼ਬਦ ਵੀ ਸੁਣਾਈ ਪੈ ਰਿਹਾ ਹੈ ਅਤੇ ਕਾਲਾ ਰੰਗ ਵੀ ਦਿਖਾਈ ਪੈਂਦਾ ਹੈ। ਤਾਂ ਜਦ ਕੋਈ ਕਹਿੰਦਾ ਹੈ ਕਿ ਇਹ ਰਿਹੈ ਪਰਮਾਤਮਾ, ਤਾਂ ਸਿਰਫ਼ ਕਾਲਾ ਰੰਗ, ਸ਼ਬਦ ਸੁਣਾਈ ਪੈਂਦਾ ਹੈ, ਅਤੇ ਕੋਈ ਦਿਖਾਈ ਤਾਂ ਪੈਂਦਾ ਨਹੀਂ ਕਿ ਇਹ ਰਿਹੈ। ਸ਼ਬਦ ਹੀ ਰਹਿ ਜਾਂਦਾ ਹੈ ਹੱਥ ਵਿੱਚ ਸਿਰਫ਼। ਤਾਂ ਜਿਥੋਂ ਤਕ ਧਰਮ ਦਾ ਸੰਬੰਧ ਹੈ, ਉਸ ਦਾ ਅਹਿਸਾਸ ਅਜੇਹਾ ਹੈ ਕਿ ਹਰੇਕ ਵਿਅਕਤੀ ਨੂੰ, ਫਿਰ ਤੋਂ ਹਾਸਲ ਕਰਨਾ ਪੈਂਦਾ ਹੈ। ਉਹਨਾਂ ਨੂੰ ਕੋਈ ਸ਼ਬਦਾਂ ਦੇ ਦੁਆਰਾ ਦੇ ਨਹੀਂ ਸਕਦਾ। ਉਹ ਜਿਹੜੀ ਬ੍ਰਾਹਮਣ ਦੀ ਕੋਸ਼ਿਸ਼ ਸੀ, ਉਹ ਵਿਗਿਆਨ ਦੇਣ ਦੀ ਕੋਸ਼ਿਸ਼ ਹੁੰਦੀ ਤਦ ਤਾਂ ਨਾ ਮਰਦੀ। ਸਾਇੰਸ ਕਹਿਣ ਦੀ ਕੋਸ਼ਿਸ਼ ਨਹੀਂ ਸੀ। ਉਹ ਕੋਸ਼ਿਸ਼ ਸੀ ਧਰਮ ਦੇਣ ਦੀ, ਅਤੇ ਉਹ ਮਰਨ ਵਾਲੀ ਹੀ ਸੀ; ਨਹੀਂ ਤਾਂ ਅਜੇਹਾ ਕੁਝ ਨਹੀਂ ਕਿ ਉਸ ਦਿਨ ਮਰ ਗਈ ਤੇ ਅੱਜ ਨਹੀਂ ਮਰੇਗੀ। ਉਹ ਅੱਜ ਵੀ ਮਰੇਗੀ। ਜੇ ਅੱਜ ਮੈਂ ਤੁਹਾਨੂੰ ਕੁਝ ਕਹਿ ਰਿਹਾ ਹਾਂ, ਤਾਂ ਉਹ ਮੇਰੇ ਕਹਿਣ ਦੇ ਨਾਲ ਹੀ ਮਰ ਜਾਣ ਵਾਲਾ ਹੈ। ਜੇ ਤੁਸੀਂ ਇਸ ਨੂੰ ਹਾਸਲ ਕਰੋਗੇ, ਤਾਂ ਫਿਰ ਤੋਂ ਤੁਹਾਨੂੰ ਹੀ ਕਰਨਾ ਪਏਗਾ। ਉਸ ਦਾ ਕੋਈ ਉਪਾਅ ਨਹੀਂ ਕਿ ਕੋਈ ਦੂਜਾ ਤੁਹਾਨੂੰ ਟ੍ਰਾਂਸਫ਼ਰ (ਹੱਥ-ਦੇਣਾ) ਕਰ ਸਕੇ।

ਉਹ ਜੋ ਬ੍ਰਾਹਮਣ ਸੀ, ਉਹ ਬ੍ਰਹਿਮੰਡ ਨੂੰ ਜਾਣਨ ਵਾਲਾ ਨਹੀਂ ਸੀ, ਉਹ ਬ੍ਰੱਹਮ ਨੂੰ ਜਾਣਨ ਵਾਲਾ ਸੀ ਅਤੇ ਇਹਨਾਂ ਦੋਨਾਂ ਵਿੱਚ ਫ਼ਰਕ ਨੂੰ ਸਮਝ ਲੈਣਾ। ਜੋ ਬ੍ਰਹਿਮੰਡ ਨੂੰ ਜਾਣਦਾ ਹੈ, ਉਹ ਵਿਗਿਆਨ ਹੈ, ਉਹ ਟ੍ਰਾਂਸਫ਼ਰੇਬਲ (ਹੱਥੋ-ਹੱਥੀ ਬਦਲਣ ਯੋਗ) ਹੈ, ਉਹ ਸਿੰਬਲ (ਪ੍ਰਤੀਕ) ਨਾਲ ਦਿੱਤਾ ਜਾ ਸਕਦਾ ਹੈ, ਉਹ ਸ਼ਾਸਤ੍ਰ ਨਾਲ ਦਿੱਤਾ ਜਾ ਸਕਦਾ ਹੈ। ਇਸ ਲਈ ਪੱਛਮ ਨੇ ਜੋ ਪੈਦਾ ਕੀਤਾ ਹੈ, ਉਸ ਦੇ ਮਰਨ ਦੀ ਗੁੰਜਾਇਸ਼ ਨਹੀਂ, ਜਦ ਤਕ ਆਦਮੀ ਨਾ ਮਰ ਜਾਏ। ਉਸ ਵਿੱਚ ਕਿਸੇ ਵਿਗਿਆਨੀ ਦੇ ਮਰਨ ਨਾਲ ਕੋਈ ਫ਼ਰਕ ਨਹੀਂ ਪੈ ਰਿਹਾ ਹੈ, ਕਿਉਂਕਿ ਜੋ ਜਾਣਿਆ ਗਿਆ ਹੈ। ਉਹ ਵਸਤੂਗਤ ਹੈ। ਉਹ ਲੇਬੋਰੇਟਰੀ ਵਿੱਚ ਜਾਣਿਆ ਗਿਆ ਹੈ। ਕਿਸੇ ਇਕ ਆਦਮੀ ਦਾ ਨਹੀਂ, ਉਹ ਹਜ਼ਾਰ ਲੋਕਾਂ ਦਾ ਜਾਣਿਆ ਹੋਇਆ ਹੈ। ਉਸ ਨੂੰ ਹਜ਼ਾਰ ਲੋਕ ਦੁਹਰਾ ਸਕਦੇ ਹਨ ਅਤੇ

ਕਦੇ ਵੀ ਪ੍ਰਯੋਗ ਕੀਤਾ ਜਾ ਸਕਦਾ ਹੈ ਤੇ ਦੁਹਰਾਇਆ ਜਾ ਸਕਦਾ ਹੈ। ਜਿਸ ਨੂੰ ਅਸੀਂ ਬ੍ਰਾਹਮਣ ਕਹਿੰਦੇ ਹਾਂ, ਉਸ ਨੇ ਉਸ ਨੂੰ ਜਾਣਿਆ ਸੀ, ਅਨਰਿਪੀਟੇਬਲ (ਦੁਹਰਾਇਆ ਨਾ ਜਾ ਸਕਣ ਯੋਗ) ਹੈ, ਇਕ ਅਰਥ ਵਿਚ ਯੂਨਿਟ (ਇਕ-ਅੰਸ਼) ਹੈ ਅਤੇ ਇਕ-ਇਕ ਆਦਮੀ ਨੂੰ ਆਪਣੇ ਤਾਈਂ ਹੀ ਜਾਣਨਾ ਪੈਂਦਾ ਹੈ, ਕੋਈ ਦੂਜੇ ਨੂੰ ਜਣਾਇਆ, ਜਾਣਿਆ ਨਹੀਂ ਜਾ ਸਕਦਾ।

*ਪ੍ਰਸ਼ਨ : ਤਾਂ ਬ੍ਰੱਹਮ-ਗਿਆਨ?*

ਉੱਤਰ : ਇਹ ਜੋ ਬ੍ਰੱਹਮ-ਗਿਆਨ ਹੈ, ਕਦੇ ਵੀ ਪਰੰਪਰਾ ਤੋਂ ਨਹੀਂ ਬਣਦਾ। ਇਸ ਨੂੰ ਪਰੰਪਰਾ ਬਣਾਉਣਾ ਹੀ ਭੁੱਲ ਹੈ। ਵਿਗਿਆਨ ਜੋ ਹੈ, ਉਹ ਹਮੇਸ਼ਾ ਪਰੰਪਰਾ ਤੋਂ ਬਣਦਾ ਹੈ। ਉਸ ਨੂੰ ਜੇ ਤੁਸੀਂ ਪਰੰਪਰਾ ਬਣਾਇਆ, ਤਾਂ ਭੁੱਲ ਹੋ ਜਾਏਗੀ। ਯਾਨੀ—ਮੈਂ ਬਹੁਤ ਉਲਟੀ ਗੱਲ ਕਹਿੰਦਾ ਹਾਂ। ਮੈਂ ਲਗਾਤਾਰ ਇਹ ਗੱਲ ਕਹਿੰਦਾ ਹਾਂ ਕਿ ਵਿਗਿਆਨ ਦੇ ਸ਼ਾਸਤਰ ਹੋ ਸਕਦੇ ਹਨ, ਧਰਮ ਦਾ ਸ਼ਾਸਤਰ ਨਹੀਂ ਹੋ ਸਕਦਾ, ਹਾਲਾਂਕਿ ਹੁੰਦਾ ਹੈ ਧਰਮ ਦਾ ਸ਼ਾਸਤਰ। ਮੈਂ ਇਹ ਵੀ ਕਹਿ ਸਕਦਾ ਹਾਂ ਕਿ ਵਿਗਿਆਨ ਦੇ ਗੁਰੂ ਹੋ ਸਕਦੇ ਹਨ, ਧਰਮ ਦਾ ਸ਼ਾਸਤਰ ਨਹੀਂ ਹੋ ਸਕਦਾ ਹਾਂ, ਹਾਲਾਂਕਿ ਹੁੰਦੇ ਹਨ ਧਰਮ ਗੁਰੂ। ਵਿਗਿਆਨ ਦੇ ਗੁਰੂ ਦਾ ਪਤਾ ਨਹੀਂ ਲੱਗਦਾ, ਕਿਉਂਕਿ ਵਿਗਿਆਨ ਜੋ ਕਹਿ ਰਿਹਾ ਹੈ ਬਿਲਕੁਲ ਟ੍ਰਾਂਸਫ਼ਰੇਬਲ ਹੈ। ਉਹ ਇਕ ਦੂਜੇ ਨੂੰ ਦੱਸਿਆ ਜਾ ਸਕਦਾ ਹੈ, ਲੇਬਾਰੇਟਰੀ ਵਿੱਚ ਪ੍ਰਯੋਗ ਕੀਤਾ ਜਾ ਸਕਦਾ ਹੈ। ਉਹ ਕਿਤੇ ਇੰਨਾ ਅੰਦਰੂਨੀ ਨਹੀਂ ਹੈ ਕਿ ਉਸ ਨੂੰ ਸਾਹਮਣੇ ਰੱਖਣਾ ਮੁਸ਼ਕਲ ਹੋਵੇ। ਉਹ ਇੰਨਾ ਬਾਹਰ ਦਾ ਹੈ ਕਿ ਬਿਲਕੁਲ ਸਾਹਮਣੇ ਹੈ। ਅੰਦਰੂਨੀ ਨਾਲ ਸਭ ਤੋਂ ਵੱਡੀ ਕਠਨਾਈ ਇਹ ਹੈ ਕਿ ਉਥੇ ਤੁਹਾਡੇ ਸਿਵਾਇ ਕੋਈ ਵੀ ਨਹੀਂ ਜਾ ਸਕਦਾ ਅਤੇ ਬਾਹਰਲੇ ਦੇ ਨਾਲ ਸਹੂਲਤ ਹੈ ਕਿ ਅਸੀਂ ਸਭ ਉਥੇ ਜਾ ਸਕਦੇ ਹਾਂ।

ਮੇਰੇ ਬਗ਼ੀਚੇ ਵਿੱਚ ਇਕ ਫੁੱਲ ਖਿੜਿਆ ਹੈ। ਮੈਂ ਤੁਹਾਨੂੰ ਸਭ ਨੂੰ ਇਕੱਠਿਆਂ ਲੈ ਚਲਦਾ ਹਾਂ। ਮੈਂ ਕਿਹਾ ਕਿ ਮੇਰੇ ਹਿਰਦੇ ਵਿੱਚ ਪ੍ਰਾਰਥਨਾ ਦਾ ਇਕ ਫੁਲ ਖਿੜਿਆ ਹੈ। ਤੁਸੀਂ ਖੜ੍ਹੇ ਰਹਿ ਜਾਂਦੇ ਹੋ, ਕੋਈ ਉਪਾਅ ਨਹੀਂ ਰਹਿ ਜਾਂਦਾ ਕਿ ਕੀ ਕੀਤਾ ਜਾਵੇ ! ਮੈਂ ਕਿਥੇ ਲੈ ਜਾਵਾਂ ਤੁਹਾਨੂੰ, ਕੀ ਦਿਖਾਵਾਂ ਤੁਹਾਨੂੰ? ਕਿਵੇਂ ਕੀ ਕੀਤਾ ਜਾਵੇ? ਵੱਧ-ਤੋਂ-ਵੱਧ, ਮੇਰੇ ਆਚਰਣ ਤੋਂ ਥੋੜ੍ਹਾ-ਬਹੁਤ ਪਕੜਿਆ ਜਾ ਸਕੇ ਕਿ ਸ਼ਾਇਦ ਫੁੱਲ ਖਿੜਿਆ ਹੋਵੇ ਪ੍ਰਾਰਥਨਾ ਦਾ, ਨਾ ਖਿੜਿਆ ਹੋਵੇ।

ਇਹ ਜੋ ਬ੍ਰਾਹਮਣ ਦੀ ਖੋਜ ਸੀ, ਮੂਲ ਤੌਰ 'ਤੇ ਉਹ ਬ੍ਰਹਿਮੰਡ ਦੀ ਖੋਜ ਨਹੀਂ ਹੈ। ਬ੍ਰਹਿਮੰਡ ਦੀ ਖੋਜ ਤਾਂ ਪਹਿਲੀ ਦਫ਼ਾ ਪੱਛਮ ਦੇ ਬ੍ਰਾਹਮਣਾਂ ਨੇ ਸ਼ੁਰੂ ਕੀਤੀ ਹੈ। ਪੂਰਬ ਦੇ ਬ੍ਰਾਹਮਣ ਨੇ ਤਾਂ ਬ੍ਰਹਮ ਦੀ ਖੋਜ ਕੀਤੀ ਹੈ, ਅਤੇ ਕਹਿਣਾ ਮੁਸ਼ਕਲ ਹੈ ਕਿ ਉਸਨੇ ਕੋਈ ਗ਼ਲਤੀ ਕੀਤੀ ਹੈ ਅਜੇਹੀ ਖੋਜ ਕਰਕੇ। ਗ਼ਲਤੀ ਹੋਵੇਗੀ ਉਸ ਨੂੰ ਪਰੰਪਰਾ ਬਣਾਉਣ ਵਿੱਚ। ਉਹ ਪਰੰਪਰਾ ਨਹੀਂ ਬਣ ਸਕਦੀ। ਪੱਛਮ ਦੀ ਤਾਂ ਪਰੰਪਰਾ ਬਣੇਗੀ, ਉਸ ਵਿੱਚ ਕੋਈ ਕਠਨਾਈ ਨਹੀਂ ਹੈ, ਉਹ ਸੁਭਾਵਕ ਹੈ।

ਦੂਜੀ ਗੱਲ ਇਹ ਹੈ ਕਿ ਜਿਨ੍ਹਾਂ ਸ਼ਾਸਤਰਾਂ ਦੀ ਤੁਸੀਂ ਗੱਲ ਕਰਦੇ ਹੋ ਕਿ ਆਈਂਸਟੀਨ

ਦਾ ਸੂਤਰ ਹੈ ਜਾਂ ਕੋਈ ਹੋਰ ਸੂਤਰ ਹੈ। ਅਜੇਹੇ ਸੂਤਰ ਧਰਮ ਦੇ ਹਨ ਹੀ ਨਹੀਂ, ਹੋ ਵੀ ਨਹੀਂ ਸਕਦੇ। ਇਸ ਦਾ ਕਾਰਨ ਇਹ ਹੈ ਕਿ ਵਿਗਿਆਨ ਉਸ ਚੀਜ਼ ਦੇ ਨਾਲ ਮਿਹਨਤ ਕਰ ਰਿਹਾ ਹੈ ਜੋ ਇਕ ਅਰਥ ਵਿਚ ਜੜ੍ਹ ਹੈ। ਜੜ੍ਹ ਤੋਂ ਮੇਰਾ ਮਤਲਬ ਹੈ ਕਿ ਉਹ ਕਰੀਬ-ਕਰੀਬ ਉਹੋ-ਜਿਹੀ ਹੀ ਰਹਿੰਦੀ ਹੈ, ਜਿਹੀ ਹੈ। ਪਾਣੀ ਹਜ਼ਾਰ ਸਾਲ ਪਹਿਲਾਂ ਵੀ ਸੌ ਡਿਗਰੀ 'ਤੇ ਗਰਮ ਹੁੰਦਾ ਸੀ, ਚਾਹੇ ਅਸੀਂ ਜਾਣਦੇ ਹੋਈਏ ਜਾਂ ਨਾ ਜਾਣਦੇ ਹੋਈਏ। ਹੁਣ ਵੀ ਪਾਣੀ ਸੌ ਡਿਗਰੀ 'ਤੇ ਗਰਮ ਹੁੰਦਾ ਹੈ, ਚਾਹੇ ਅਸੀਂ ਜਾਣੀਏਂ ਚਾਹੇ ਨਾ ਜਾਣੀਏਂ। ਪਾਣੀ ਆਪਣੀਆਂ ਆਦਤਾਂ ਨਹੀਂ ਬਦਲਦਾ। ਪਾਣੀ ਇਕ ਅਰਥ ਵਿੱਚ ਜੜ੍ਹ ਹੈ, ਕਿਉਂਕਿ ਉਹ ਜਿਹੋ-ਜਿਹਾ ਹੈ, ਉਹੋ-ਜਿਹਾ ਹੀ ਰਹਿੰਦਾ ਹੈ, ਧਰਮ ਦਾ ਸਾਰਾ ਸੰਬੰਧ ਉਸ ਚੇਤਨਾ ਨਾਲ ਹੈ, ਜਿਸ ਦੀ ਬਦਲਾਹਟ ਹੀ ਉਸਦਾ ਸੁਭਾਅ ਹੈ। ਜੇ ਚੇਤਨਾ ਨਾ ਬਦਲਦੀ ਤਾਂ ਉਹ ਜੜ੍ਹ ਹੁੰਦੀ। ਇਸ ਦੀ ਬਦਲਾਹਟ ਹੀ ਇਸ ਦਾ ਸੁਭਾਅ ਹੈ। ਤਾਂ ਦਸ ਹਜ਼ਾਰ ਸਾਲ ਪਹਿਲਾਂ ਆਦਮੀ ਦੇ ਸੰਬੰਧ ਵਿੱਚ ਜੋ ਸੱਚ ਸੀ, ਜ਼ਰੂਰੀ ਨਹੀਂ ਕਿ ਅੱਜ ਵੀ ਸੱਚ ਹੋਵੇ। ਜ਼ਰੂਰੀ ਨਹੀਂ ਕਿ ਜੋ ਅੱਜ ਸੱਚ ਹੈ, ਉਹ ਦਸ ਹਜ਼ਾਰ ਸਾਲ ਬਾਅਦ ਵੀ ਸੱਚ ਹੋਵੇ? ਉਸ ਦੀ ਚੇਤਨਾ ਰੋਜ਼ ਬਦਲ ਰਹੀ ਹੈ ਅਤੇ ਰੋਜ਼-ਰੋਜ਼ ਨਵੇਂ ਆਯਾਮਾਂ ਵਿੱਚ ਪ੍ਰਵੇਸ਼ ਕਰਦੀ ਹੈ, ਨਵੇਂ ਅਰਥ ਖੋਜ ਲੈਂਦੀ ਹੈ ਅਤੇ ਜੀਣ ਦੇ ਨਵੇਂ ਢੰਗ ਖੋਜ ਲੈਂਦੀ ਹੈ।

ਬ੍ਰਾਹਮਣ ਦੀ ਜੋ ਖੋਜ ਹੈ, ਉਹ ਆਦਮੀ ਦੀ ਚੇਤਨਾ ਦੇ ਸੰਬੰਧ ਵਿੱਚ ਹੈ। ਇਸ ਲਈ ਪੱਛਮ, ਆਦਮੀ ਦੀ ਚੇਤਨਾ ਦਾ ਵਿਗਿਆਨ ਨਹੀਂ ਬਣਾ ਪਾ ਰਿਹਾ ਹੈ, ਕਿਉਂਕਿ ਬੜੀ ਮੁਸ਼ਕਲ ਹੈ। ਸਭ ਤੋਂ ਵੱਡੀ ਮੁਸ਼ਕਲ ਇਹ ਹੈ ਕਿ ਇਹ ਅਨ-ਪ੍ਰੇਡਿਕਟੇਬਲ (ਅਕਲਪਤ) ਹੈ ਅਤੇ ਇਸ ਲਈ ਵਿਗਿਆਨ ਬਣ ਹੀ ਨਹੀਂ ਸਕਦੀ। ਜੇ ਪ੍ਰੇਡਿਕਸ਼ਨ (ਭਵਿੱਖਬਾਣੀ) ਨਾ ਹੋ ਸਕੇ, ਤਾਂ ਕੋਈ ਮਤਲਬ ਹੀ ਨਹੀਂ ਹੈ। ਜੇ ਦੋ ਤੇ ਦੋ ਹਮੇਸ਼ਾ ਚਾਰ ਨਹੀਂ ਹੁੰਦੇ ਤਾਂ ਕੋਈ ਮਤਲਬ ਨਹੀਂ ਰਹਿ ਜਾਂਦਾ ਕਿ ਫਿਰ ਦੋ ਦੀ ਮਰਜ਼ੀ ਉੱਤੇ ਹੋਵੇ ਕਿ ਕਦੇ ਉਹ ਪੰਜ ਹੋ ਜਾਵੇ, ਕਦੇ ਉਹ ਤਿੰਨ ਹੋ ਜਾਵੇ ਅਤੇ ਕਦੇ ਅਸੀਂ ਦੋ ਤੇ ਦੋ ਜੋੜੀਏ, ਇਕਦਮ ਤਿੰਨ ਹੋ ਜਾਣ, ਦੋ-ਦੋ ਜੋੜੀਏ ਤਾਂ ਇਕਦਮ ਪੰਜ ਹੋ ਜਾਣ। ਤਾਂ ਫਿਰ ਵਿਗਿਆਨ ਨਹੀਂ ਬਣਨ ਵਾਲਾ ਹੈ। ਫਿਰ ਵਿਗਿਆਨ ਕਿਵੇਂ ਬਣੇਗਾ। ਕਿਉਂਕਿ ਉਹ ਦੋ ਤੇ ਦੋ ਫਿਕ੍ਸਡ ਨਹੀਂ ਰਿਹਾ ਮੁਆਮਲਾ।

ਮਨੁੱਖ ਦੇ ਨਾਲ ਦੋ ਤੇ ਦੋ ਦਾ ਜੋੜ ਹਮੇਸ਼ਾ ਚਾਰ ਨਹੀਂ ਹੁੰਦਾ। ਇੰਨੀ ਤਰਲ ਘਟਨਾ ਹੈ ਉਹ। ਜਿੰਨਾ ਤਰਲ ਮਨੁੱਖ ਹੋਵੇਗਾ, ਉੱਨੀ ਹੀ ਤਰਲ ਘਟਨਾ ਹੁੰਦੀ ਤੁਰੀ ਜਾਏਗੀ। ਜਿੰਨਾ ਜਾਨਦਾਰ ਵਿਅਕਤੀ ਹੋਵੇਗਾ, ਉੱਨੀ ਹੀ ਤੀਬਰ ਤਬਦੀਲੀ ਦੀ, ਅਤੇ ਅਨਪ੍ਰੇਡਿਕਟੇਬਲ ਦੀ ਹੋਰ ਸੰਭਾਵਨਾ ਰਹੇਗੀ। ਇਸ ਲਈ ਇਹ ਹੋ ਨਹੀਂ ਸਕਦਾ ਕਿ ਇਕ ਸਧਾਰਨ ਆਦਮੀ ਦੇ ਸੰਬੰਧ ਵਿੱਚ ਅਸੀਂ ਕੋਈ ਐਲਾਨ ਕਰ ਸਕੀਏ। ਇਸ ਲਈ ਭੀੜ ਦੇ ਸੰਬੰਧ ਵਿੱਚ ਐਲਾਨ ਹੋ ਸਕਦਾ ਹੈ। ਮੈਂ ਇਹ ਨਹੀਂ ਕਹਿ ਸਕਦਾ ਕਿ ਤੁਸੀਂ ਇਸ ਸਾਲ ਕਾਰ ਦਾ ਐਕਸੀਡੈਂਟ ਕਰੋਗੇ, ਲੇਕਿਨ ਇਹ ਕਿਹਾ ਜਾ ਸਕਦਾ ਹੈ ਕਿ ਬੰਬਈ ਵਿੱਚ ਕਿੰਨੇ ਕਾਰਾਂ ਦੇ ਐਕਸੀਡੈਂਟ ਹੋਣਗੇ, ਕਿਉਂਕਿ ਭੀੜ ਜੋ ਹੈ, ਜ਼ਰਾ ਜੜ੍ਹ ਹੋ ਜਾਂਦੀ ਹੈ। ਫਿਰ ਬੰਬਈ ਵਿੱਚ ਜੇ ਮੈਂ ਕਹਾਂ ਕਿ ਸੌ ਐਕਸੀਡੈਂਟ ਹੋਣਗੇ ਸਾਲ ਵਿੱਚ, ਤਾਂ

ਹੋ ਸਕਦਾ ਹੈ 98 ਹੋਣ, 102 ਹੋ ਜਾਣ, ਲੇਕਿਨ ਪੂਰੇ ਹਿੰਦੁਸਤਾਨ ਵਿੱਚ ਜੇ ਕਹਾਂ ਤਾਂ ਫ਼ਾਸਲਾ ਹੋਰ ਘੱਟ ਹੋ ਜਾਵੇ, ਪ੍ਰੇਡਿਕ੍ਸ਼ਨ ਹੋਰ ਕਰੀਬ ਆ ਜਾਏਗਾ।

ਜੇ ਪੂਰੀ ਦੁਨੀਆ ਦਾ ਅਸੀਂ ਜੋੜੀਏ, ਤਾਂ ਪ੍ਰੇਡਿਕ੍ਸ਼ਨ ਹੋਰ ਕਰੀਬ ਆ ਜਾਏਗਾ, ਕਰੀਬ-ਕਰੀਬ ਆ ਜਾਏਗਾ, ਕਿਉਂਕਿ ਭੀੜ ਜਿੰਨੀ ਵਧਦੀ ਤੁਰੀ ਜਾਏਗੀ,ਉੱਨੀ ਚੇਤਨਾ ਮਾਂਦ ਹੁੰਦੀ ਜਾਏਗੀ ਅਤੇ ਜੜ੍ਹਤਾ ਦੇ ਲਈ ਕੰਮ ਕਰਨਾ ਸ਼ੁਰੂ ਕਰੇਗੀ। ਇਸ ਲਈ ਬਿਲਕੁਲ ਕਿਹਾ ਜਾ ਸਕਦਾ ਹੈ ਕਿ ਅਮਰੀਕਾ ਵਿੱਚ ਕਿੰਨੇ ਲੋਕ ਆਤਮ-ਹੱਤਿਆ ਕਰਨਗੇ, ਆਉਣ ਵਾਲੇ ਸਾਲ ਵਿੱਚ। ਲੇਕਿਨ ਕੌਣ ਕਰੇਗਾ? ਇਹ ਨਹੀਂ ਕਿਹਾ ਜਾ ਸਕਦਾ ਕਿ ਇਹ ਆਦਮੀ ਕਰੇਗਾ ਜਾਂ ਨਹੀਂ ਕਰੇਗਾ। ਇਸ ਦੇ ਸਿਵਾਇ ਉਪਾਅ ਨਹੀਂ। ਬੁੱਧ ਜਾਂ ਜੀਸ਼ਸ ਵਰਗੇ ਆਦਮੀ ਬਾਬਤ ਤਾਂ ਹੋਰ ਵੀ ਮੁਸ਼ਕਲ ਹੈ, ਭੀੜ ਦੇ ਬਾਬਤ ਅਸਾਨ ਹੈ ਫਿਰ ਵੀ। ਇਕ ਸਧਾਰਨ ਵਿਅਕਤੀ ਬਾਬਤ ਦੇਣਾ ਵੀ ਮੁਸ਼ਕਲ ਹੈ। ਜਿੰਨਾ ਗ਼ੈਰ-ਸਧਾਰਨ ਵਿਅਕਤੀ ਹੋਵੇਗਾ, ਉੱਨਾ ਹੀ ਮੁਸ਼ਕਲ ਹੋਵੇਗਾ, ਇਕਦਮ ਮੁਸ਼ਕਲ ਹੋਵੇਗਾ।

ਬੁੱਧ ਦੀਆਂ ਦੋ-ਤਿੰਨ ਘਟਨਾਵਾਂ ਮੈਨੂੰ ਖ਼ਿਆਲ ਆਉਂਦੀਆਂ ਹਨ। ਬੁੱਧ ਬਾਰਾਂ ਸਾਲ ਬਾਅਦ ਆਪਣੇ ਘਰ ਮੁੜਦੇ ਹਨ, ਤਾਂ ਉਹ ਪਰਮਗਿਆਨੀ ਹੋ ਗਏ ਹਨ। ਲੱਖਾਂ ਉਹਨਾਂ ਦੇ ਸ਼ਿੱਸ਼ ਹਨ। ਸਾਰਾ ਪਿੰਡ ਉਹਨਾਂ ਨੂੰ ਲੈਣ ਆਇਆ ਹੈ, ਪਰ ਉਹਨਾਂ ਦੀ ਪਤਨੀ ਨਹੀਂ ਆਈ। ਉਹ ਨਾਰਾਜ਼ ਹੈ। ਬੁੱਧ ਨੇ ਚਾਰ-ਚੁਫੇਰੇ ਦੇਖਿਆ, ਯਸ਼ੋਧਰਾ ਮੌਜੂਦ ਨਹੀਂ ਹੈ। ਕੋਈ ਹੋਰ ਸੰਨਿਆਸੀ ਹੁੰਦਾ—ਸਧਾਰਨ—ਤਾਂ ਪ੍ਰੇਡਿਕ੍ਟੇਬਲ ਹੋ ਸਕਦਾ ਸੀ, ਕਿਉਂਕਿ ਸੰਨਿਆਸੀ ਨੂੰ ਕੀ ਮਤਲਬ ਪਤਨੀ ਨਾਲ? ਲੇਕਿਨ ਬੁੱਧ ਨੇ ਭਿਕਸ਼ੂਆਂ ਨੂੰ ਕਿਹਾ, 'ਭਿਕਸ਼ਉ ਦੇਖਦੇ ਹੋ! ਯਸ਼ੋਧਰਾ ਨਹੀਂ ਦਿਖਾਈ ਪੈਂਦੀ ਹੈ।'

ਆਨੰਦ ਨੇ ਕਿਹਾ, 'ਤੁਸੀਂ ਇਸ ਤਰ੍ਹਾਂ ਦੀਆਂ ਗੱਲਾਂ ਨਾ ਕਰੋ, ਲੋਕ ਕੀ ਕਹਿਣਗੇ? ਤੁਸੀਂ ਯਸ਼ੋਧਰਾ ਦੀ ਗੱਲ ਕਰੋਗੇ, ਤਾਂ ਲੋਕ ਕੀ ਕਹਿਣਗੇ।'

ਬੁੱਧ ਨੇ ਕਿਹਾ, 'ਮੈਂ ਕਦੇ ਨਹੀਂ ਸੋਚਿਆ ਕਿ ਲੋਕ ਕੀ ਕਹਿਣਗੇ। ਮੈਂ ਉਸ ਤਰ੍ਹਾਂ ਜੀਵਿਆ ਹੀ ਨਹੀਂ ਅਤੇ ਨਿਸਚਿਤ ਹੀ ਆਨੰਦ, ਉਹ ਇਸ ਲਈ ਨਹੀਂ ਆਈ ਤੇ ਮੈਂ ਜਾਣਦਾ ਸੀ ਕਿ ਉਹ ਨਹੀਂ ਆਏਗੀ। ਉਹ ਬੜੀ ਸ੍ਵੈਮਾਣਨੀ ਹੈ। ਬਾਰਾਂ ਸਾਲ ਪਹਿਲਾਂ ਮੈਂ ਉਸ ਨੂੰ ਛੱਡ ਕੇ ਭੱਜ ਗਿਆ ਸੀ। ਜਾਣ ਵੇਲੇ, ਵਿਦਾਇਗੀ ਵੀ ਨਹੀਂ ਲਈ ਸੀ। ਸੁਭਾਵਕ ਹੈ ਕਿ ਉਹ ਨਾਰਾਜ਼ ਹੋਵੇ।'

ਆਨੰਦ ਨੇ ਕਿਹਾ, 'ਕੀ ਗੱਲ ਕਰਦੇ ਹੋ! ਲੋਕ ਕੀ ਕਹਿਣਗੇ ਕਿ ਬੁੱਧ ਗਿਆਨੀ ਅਤੇ ਆਪਣੀ ਪਤਨੀ ਨੂੰ ਮਿਲਣ ਘਰ ਗਏ? ਹੁਣ ਕੌਣ ਪਤਨੀ ਹੈ, ਹੁਣ ਕੌਣ ਬੇਟਾ, ਕੌਣ ਪਿਤਾ, ਕੌਮ ਮਾਤਾ!'

ਸੰਨਿਆਸੀ ਦੀ ਤਾਂ ਆਪਣੀ ਭਾਸ਼ਾ ਹੈ ਨਾ, ਅਤੇ ਇਸ ਲਈ ਸੰਨਿਆਸੀ ਪ੍ਰੇਡਿਕ੍ਟੇਬਲ ਹੋ ਸਕਦਾ ਹੈ।

ਬੁੱਧ ਨੇ ਆਨੰਦ ਨੂੰ ਕਿਹਾ, 'ਮੈਂ ਤੁਹਾਡੇ ਸੂਤਰ ਨਾਲ ਨਹੀਂ ਚੱਲਾਂਗਾ। ਮੰਨਿਆ ਕਿ ਮੇਰੀ ਕੋਈ ਪਤਨੀ ਨਹੀਂ ਹੈ, ਪਰ ਉਸ ਦਾ ਪਤੀ ਅਜੇ ਹੈ। ਮੇਰੀ ਕੋਈ ਪਤਨੀ ਨਹੀਂ

ਰਹੀ, ਇਹ ਤਾਂ ਠੀਕ ਹੈ, ਲੇਕਿਨ ਉਸ ਦਾ ਪਤੀ ਤਾਂ ਅਜੇ ਵੀ ਹੈ ਅਤੇ ਆਪਣੇ ਪਤੀ ਨਾਲ ਰੁੱਸ ਕੇ, ਉਹ ਅਜੇ ਵੀ ਬੈਠੀ ਹੈ।'

ਆਨੰਦ ਨੇ ਕਿਹਾ, 'ਲੋਕ ਸਦੀਆਂ ਤਕ ਯਾਦ ਰੱਖਣਗੇ ਕਿ ਬੁੱਧ ਤੋਂ ਜ਼ਰਾ ਭੁੱਲ ਹੋ ਗਈ।'

ਬੁੱਧ ਨੇ ਕਿਹਾ, 'ਇਹ ਚੱਲੇਗਾ, ਇਸ ਨਾਲ ਕੋਈ ਹਰਜ ਨਹੀਂ ਹੁੰਦਾ। ਇੰਨਾ ਹੀ ਕਹਿਣਗੇ ਨਾ ਕਿ ਬੁੱਧ ਇਕ ਆਦਮੀ ਸੀ ! ਭਗਵਾਨ ਹੋਣ ਦਾ ਮੇਰਾ ਦਾਅਵਾ ਵੀ ਨਹੀਂ ਹੈ। ਮੈਂ ਘਰ ਚਲਦਾ ਹਾਂ।'

ਇਹ ਅਨਪ੍ਰੇਡਿਕ੍ਟੇਬਲ ਸੀ। ਇਹ ਸਾਰੇ ਸੰਨਿਆਸੀ ਨਹੀਂ ਕਰਨਗੇ। ਸੰਨਿਆਸੀ ਪ੍ਰੇਡਿਕ੍ਟੇਬਲ ਹੋ ਸਕਦਾ ਹੈ।

ਸਵਾਮੀ ਰਾਮਤੀਰਥ ਦੀ ਪਤਨੀ ਮਿਲਣ ਗਈ, ਤਾਂ ਰਾਮਤੀਰਥ ਨੇ ਦਰਵਾਜ਼ਾ ਬੰਦ ਕਰ ਲਿਆ। ਸਾਹਮਣੇ ਸਾਥ ਵਿੱਚ, ਇਕ ਮਿੱਤਰ ਠਹਿਰੇ ਹੋਏ ਸਨ। ਉਹਨਾਂ ਨੇ ਕਿਹਾ, 'ਇਹ ਕੀ ਕਰਦੇ ਹੋ ਤੁਸੀਂ? ਵਰ੍ਹਿਆਂ ਪਿੱਛੋਂ ਪਤਨੀ ਮਿਲਣ ਆਈ ਹੈ, ਤੁਸੀਂ ਦਰਵਾਜ਼ਾ ਬੰਦ ਕਰਦੇ ਹੋ। ਹੁਣ ਤਾਂ ਤੁਸੀਂ ਕਹਿੰਦੇ ਹੋ ਕਿ ਸਭ ਵਿੱਚ ਬ੍ਰਹਮ ਹੈ ਅਤੇ ਅੱਜ ਇਸ ਪਤਨੀ ਵਿੱਚ ਬ੍ਰਹਮ ਨਹੀਂ ਰਿਹਾ? ਦਰਵਾਜ਼ਾ ਖੋਲ੍ਹੋ, ਜਾਂ ਮੈਂ ਵੀ ਜਾਂਦਾ ਹਾਂ। ਹੁਣ ਤਕ ਮੈਂ ਤੁਹਾਨੂੰ ਸੈਂਕੜੇ ਇਸਤ੍ਰੀਆਂ ਨਾਲ ਮਿਲਦੇ ਦੇਖਿਆ ਹੈ, ਕਦੇ ਤੁਸੀਂ ਝਿਜਕ ਨਹੀਂ ਦਿਖਾਈ। ਅੱਜ ਆਪਣੀ ਇਸਤ੍ਰੀ ਨਾਲ ਮਿਲਣ ਤੋਂ ਕਿਉਂ ਡਰਦੇ ਹੋ? ਕੀ ਭੈ ਪਕੜਦਾ ਹੈ ਮਿਲਣ ਵਿੱਚ?

ਤੁਸੀਂ ਹੈਰਾਨ ਹੋਵੋਗੇ ਕਿ ਰਾਮਤੀਰਥ ਮੁਸ਼ਕਲ ਵਿੱਚ ਪੈ ਗਏ ਅਤੇ ਉਹਨਾਂ ਨੇ ਉਸੇ ਦਿਨ ਗੇਰੂਏ ਕੱਪੜੇ ਛੱਡ ਦਿੱਤੇ। ਰਾਮਤੀਰਥ ਦੇ ਮਰਨ ਵੇਲੇ ਗੇਰੂਏ ਵਸਤਰ ਨਹੀਂ ਪਹਿਨੇ ਹੋਏ ਸਨ। ਉਸ ਤੋਂ ਛੇ ਮਹੀਨੇ ਪਹਿਲਾਂ, ਪਜਾਮਾ-ਕੁੜਤਾ ਪਹਿਨ ਲਿਆ ਸੀ, ਇਸੇ ਘਟਨਾ ਤੋਂ। ਉਹਨਾਂ ਨੇ ਕਿਹਾ ਕਿ ਠੀਕ ਕਹਿੰਦਾ ਹੈਂ ਤੂੰ।

ਬੁੱਧ ਗਏ ਘਰ। ਜਦ ਉਹ ਘਰ ਪਹੁੰਚੇ ਹਨ, ਦਰਵਾਜ਼ੇ 'ਤੇ, ਤਾਂ ਆਨੰਦ ਉਹਨਾਂ ਦਾ ਚਚੇਰਾ ਭਰਾ ਸੀ, ਵੱਡਾ ਭਰਾ ਸੀ ਉਸ ਵਿੱਚ ਵਧ ਸੀ, ਰਿਸ਼ਤੇ ਵਿੱਚ ਵੱਡਾ ਸੀ। ਜਦ ਉਸ ਨੇ ਦੀਖਿਆ ਲਈ ਸੀ ਬੁੱਧ ਤੋਂ, ਤਾਂ ਦੀਖਿਆ ਤੋਂ ਪਹਿਲਾਂ, ਉਸ ਨੇ ਉਹਨਾਂ ਤੋਂ ਇਕ ਸ਼ਰਤ ਮਨਵਾ ਲਈ ਸੀ ਅਤੇ ਉਹ ਸ਼ਰਤ ਇਹ ਸੀ ਕਿ ਦੀਖਿਆ ਦੇ ਬਾਅਦ ਤਾਂ ਮੈਂ ਛੋਟਾ ਹੋ ਜਾਵਾਂਗਾ। ਫਿਰ ਤਾਂ ਮੈਨੂੰ ਆਗਿਆ ਮੰਨਣੀ ਪਏਗੀ। ਦੀਖਿਆ ਤੋਂ ਪਹਿਲਾਂ ਮੈਂ ਤੇਰਾ ਵੱਡਾ ਭਰਾ ਹਾਂ, ਤੈਥੋਂ ਇਕ ਸ਼ਰਤ ਲੈ ਲੈਂਦਾ ਹਾਂ, ਜੋ ਕਿ ਬਾਅਦ ਵਿੱਚ ਵੀ ਲਾਗੂ ਰਹੇਗੀ ਅਤੇ ਉਹ ਸ਼ਰਤ ਇਹ ਰਹੇਗੀ ਕਿ ਸਦਾ-ਸਦਾ ਮੈਂ ਤੇਰੇ ਨਾਲ ਰਹਾਂਗਾ। ਯਾਨੀ ਤੂੰ ਮੈਨੂੰ ਅਲੱਗ ਨਹੀਂ ਕਰ ਸਕੇਂਗਾ। ਯਾਨੀ ਇਹ ਨਹੀਂ ਕਹਿ ਸਕੇਂਗਾ ਕਿ ਕਿਤੇ ਹੋਰ ਜਾ ਕੇ ਲੋਕਾਂ ਨੂੰ ਸਮਝਾ ਅਤੇ ਵਿਹਾਰ ਕਰ। ਮੈਂ ਤੇਰੇ ਨਾਲ ਹੀ ਰਹਾਂਗਾ। ਦੀਖਿਆ ਤੋਂ ਪਹਿਲਾਂ ਵੱਡੇ ਭਰਾ ਦੀ ਹੈਸੀਅਤ ਨਾਲ ਇਹ ਵਚਨ ਲੈ ਲੈਂਦਾ ਹੈ। ਫਿਰ ਦੀਖਿਅਤ ਹੋ ਬੈਠਾ ਤਾਂ ਉਹ ਉਹਨਾਂ ਦੇ ਨਾਲ ਹੀ ਸੀ। ਉਹ ਉਹਨਾਂ ਦੇ ਨਾਲ ਹੀ ਚੱਲਿਆ, ਅੰਦਰ ਮਹਿਲ ਦੇ।

ਬੁੱਧ ਨੇ ਉਸ ਨੂੰ ਕਿਹਾ, 'ਆਨੰਦ ! ਅੱਜ ਇਹ ਨਿਯਮ ਨਾ ਮੰਨ, ਅੱਜ ਇਹ ਨਿਯਮ ਛੱਡ ਦੇ, ਕਿਉਂਕਿ ਯਸ਼ੋਧਰਾ ਬਹੁਤ ਨਾਰਾਜ਼ ਹੋਵੇਗੀ ਕਿ ਅੱਜ ਇੰਨੇ ਚਿਰ ਪਿੱਛੋਂ ਆਏ ਹੋ, ਫਿਰ ਵੀ ਇਕ ਆਦਮੀ ਨੂੰ ਨਾਲ ਲੈ ਕੇ ਆ ਗਏ ਹੋ। ਜੇ ਉਸ ਨੇ ਚਿੱਲਾਉਣਾ ਹੋਵੇ, ਰੋਣਾ ਹੋਵੇ, ਮੈਨੂੰ ਮਾਰਨਾ ਹੋਵੇ, ਤਾਂ ਉਹ ਕੁਝ ਵੀ ਨਹੀਂ ਕਰ ਸਕੇਗੀ। ਨਹੀਂ, ਅੱਜ ਇਹ ਨਿਯਮ ਲਾਗੂ ਨਹੀਂ ਹੋਵੇਗਾ।'

ਇਹ ਜੋ ਆਦਮੀ ਹੈ ਨਾ, ਉਹ ਆਨੰਦ, ਇਕਦਮ ਭੁਚੱਕਾ ਖੜਾ ਹੋ ਗਿਆ ਕਿ ਤੁਸੀਂ ਇਹ ਕੀ ਗੱਲਾਂ ਕਰਦੇ ਹੋ? ਤੁਸੀਂ ਆਪਣੀ ਪਤਨੀ ਨਾਲ ਇਕੱਲੇ ਮਿਲਣਾ ਚਾਹੁੰਦੇ ਹੋ? ਨਿਸ਼ਚਿਤ ਹੀ?

ਇਹ ਜੋ ਮੈਂ ਕਹਿ ਰਿਹਾ ਹਾਂ, ਜੀਸਸ ਦੇ ਬਾਬਤ, ਇਸ ਤਰ੍ਹਾਂ ਦੇ ਜ਼ਿਕਰ ਹਨ, ਜੋ ਬੜੀ ਹੈਰਾਨੀ ਦੇ ਹਨ। ਅਜੇਹੇ ਲੋਕਾਂ ਬਾਬਤ, ਅਸੀਂ ਪੱਕਾ ਨਹੀਂ ਕਰ ਸਕਦੇ ਕਿ ਕੱਲ੍ਹ ਸਵੇਰੇ ਉਹ ਕੀ ਕਰਨਗੇ ਜਾਂ ਕੱਲ੍ਹ ਸਵੇਰੇ ਕੀ ਕਰਦੇ ਹੋਏ ਪਾਏ ਜਾਣਗੇ? ਕੁਝ ਕਿਹਾ ਨਹੀਂ ਜਾ ਸਕਦਾ। ਇਸ ਲਈ ਅਜੇਹੇ ਲੋਕ ਬੜੀ ਮੁਸ਼ਕਲ ਵਿਚ ਪੈ ਜਾਂਦੇ ਹਨ ਜਦ ਜਿਉਂਦੇ ਹੁੰਦੇ ਹਨ। ਜਦ ਮਰ ਜਾਂਦੇ ਹਨ, ਤਦ ਬੜੇ ਚੰਗੇ ਹੋ ਜਾਂਦੇ ਹਨ। ਉਸ ਦਾ ਕਾਰਨ ਇਹ ਹੈ ਕਿ ਮਰ ਜਾਂਦੇ ਹਨ ਤਾਂ ਉਹ ਪ੍ਰੋਡਿਕ੍ਟੇਬਲ ਹੋ ਜਾਂਦੇ ਹਨ, ਗੱਲ ਖ਼ਤਮ ਹੋ ਜਾਂਦੀ ਹੈ। ਹੁਣ ਉਹਨਾਂ ਦੇ ਨਾਲ ਕੋਈ ਝੰਜਟ ਨਹੀਂ ਰਹਿ ਜਾਂਦੀ ਹੈ। ਹੁਣ ਉਹਨਾਂ ਨੂੰ ਆਪਣੇ ਸਾਂਚੇ ਵਿੱਚ ਬਿਠਾ ਸਕਦੇ ਹਾਂ, ਵਿਵਸਥਿਤ ਕਰ ਸਕਦੇ ਹਾਂ। ਮਰੇ ਹੋਏ ਸੰਤ ਸਦਾ ਪਿਆਰੇ ਹੁੰਦੇ ਹਨ, ਜਿਉਂਦੇ ਸੰਤ ਸਦਾ ਦੁਪਿਆਰੇ ਹੁੰਦੇ ਹਨ। ਕਈ ਜਗ੍ਹਾ ਖਟਕਦਾ ਹੈ ਅਤੇ ਦਿੱਕਤ ਦਿੰਦਾ ਹੈ ਅਤੇ ਕਠਨਾਈ ਦਿੰਦਾ ਹੈ।

ਜੀਸਸ ਦੇ ਬਾਬਤ ਮੈਂ ਕਹਿ ਰਿਹਾ ਸੀ। ਜੀਸਸ ਦੇ ਜ਼ਮਾਨੇ ਵਿੱਚ ਇਕ ਵੇਸਵਾ ਸੀ ਮੇਗਡ੍ਲੀਨ। ਜੀਸਸ ਇਕ ਰਾਹ ਵਿੱਚੋਂ ਲੰਘ ਰਹੇ ਹਨ। ਸਿਖਰ ਦੁਪਹਿਰਾ ਹੈ ਅਤੇ ਥੱਕ ਗਏ ਹਨ। ਉਹ ਬਗ਼ੀਚੇ ਵਿੱਚ ਜਾ ਕੇ ਆਰਾਮ ਕਰਨ ਲੱਗੇ। ਉਹਨਾਂ ਨੂੰ ਕੁਝ ਪਤਾ ਨਹੀਂ ਕਿ ਉਹ ਮੇਗਡ੍ਲੀਨ ਦਾ ਬਗ਼ੀਚਾ ਹੈ, ਵੇਸਵਾ ਦਾ ਬਗ਼ੀਚਾ ਹੈ। ਦੁਪਹਿਰ ਹੈ। ਮੇਗਡ੍ਲੀਨ ਨੇ ਆਪਣੀ ਖਿੜਕੀ ਵਿਚੋਂ ਝਾਕ ਕੇ ਦੇਖਿਆ ਕਿ ਕੌਣ ਅਨੋਖਾ-ਜਿਹਾ ਵਿਅਕਤੀ, ਉਸ ਦੇ ਬਿਰਛ ਦੀ ਛਾਂ ਵਿੱਚ ਲੇਟਿਆ ਹੋਇਆ ਹੈ? ਉਸ ਨੇ ਬਹੁਤ ਸੁੰਦਰ ਲੋਕ ਦੇਖੇ ਸਨ, ਲੇਕਿਨ ਜੀਸਸ ਦੇ ਸੁਹੱਪਣ ਦੀ ਗੱਲ ਕੁਝ ਵੱਖਰੀ ਸੀ। ਉਹ ਗਈ ਅਤੇ ਉਹਨਾਂ ਨੂੰ ਜਾ ਕੇ ਕਿਹਾ ਕਿ, 'ਨੌਜਵਾਨ, ਇਥੇ ਕਿਥੇ ਬਾਹਰ ਸੁੱਤਾ ਹੈਂ? ਅੰਦਰ ਆ, ਘਰ ਵਿੱਚ ਆਰਾਮ ਕਰ।'

ਉਸ ਦੇ ਦੁਆਰ ਤੋਂ ਵੱਡੇ-ਵੱਡੇ ਸਮਰਾਟਾਂ ਦੇ ਮੁੜ ਜਾਣ ਦੀ ਨੌਬਤ ਆ ਜਾਂਦੀ ਸੀ। ਉਸ ਨੇ ਕਦੇ ਕਿਸੇ ਨੂੰ ਬੁਲਾਇਆ ਤਾਂ ਸੀ ਹੀ ਨਹੀਂ। ਇਹ ਪਹਿਲਾ ਮੌਕਾ ਸੀ। ਉਸ ਨੇ ਕਦੇ ਸੋਚਿਆ ਨਹੀ ਸੀ ਕਿ ਉਸ ਦੇ ਬੁਲਾਉਣ ਨੂੰ ਕੋਈ ਟਾਲ ਦੇਵੇਗਾ।

ਜੀਸਸ ਨੇ ਕਿਹਾ, 'ਅਰਾਮ ਤਾਂ ਹੋ ਚੁੱਕਾ, ਹੁਣ ਤਾਂ ਮੈਂ ਜਾਣ ਦੀ ਤਿਆਰੀ ਵਿੱਚ ਹਾਂ, ਲੇਕਿਨ ਦੁਬਾਰਾ ਆਵਾਂਗਾ ਅਤੇ ਘਰ ਦੇ ਅੰਦਰ ਪਹਿਲਾਂ ਹੀ ਆਵਾਂਗਾ।' ਮੇਗਡ੍ਲੀਨ ਨੇ ਕਦੇ ਸੁਣਿਆ ਨਹੀਂ ਸੀ ਕਿ ਕੋਈ ਉਸ ਨੂੰ ਇਨਕਾਰ ਕਰ ਦੇਵੇਗਾ।

ਉਹਦੇ ਲਈ ਇਹ ਗੱਲ ਬਰਦਾਸ਼ਤ ਦੇ ਬਾਹਰ ਸੀ। ਉਹ ਬਹੁਤ ਸੁੰਦਰ ਇਸਤ੍ਰੀ ਸੀ। ਉਸ ਨੇ ਕਿਹਾ, 'ਮੇਰੇ ਵਲ ਦੇਖ ! ਅੰਦਰ ਚੱਲ, ਇਕ ਦੋ ਮਿਨਟ ਆਰਾਮ ਕਰ। ਕੀ ਮੇਰੇ ਪ੍ਰਤੀ ਇੰਨਾ ਵੀ ਪ੍ਰੇਮ ਪਰਗਟ ਨਹੀਂ ਕਰ ਸਕਦਾ?'

ਜੀਸਸ ਨੇ ਕਿਹਾ, 'ਪ੍ਰੇਮ? ਜਿਥੋਂ ਤਕ ਪ੍ਰੇਮ ਦਾ ਸੰਬੰਧ ਹੈ, ਉਹ ਸਿਵਾਇ ਮੇਰੇ ਤੈਨੂੰ ਕੋਈ ਪ੍ਰੇਮ ਕਰ ਹੀ ਨਹੀਂ ਸਕਦਾ।' ਜੀਸਸ ਨੇ ਉਸ ਵੇਸਵਾ ਨੂੰ ਕਿਹਾ ਕਿ, 'ਜਿਹੜੇ ਤੇਰੇ ਦੁਆਰ 'ਤੇ ਆਉਂਦੇ ਹਨ, ਤੇਰੇ ਦਰਵਾਜ਼ੇ ਖੜਕਾਉਂਦੇ ਹਨ, ਉਹਨਾਂ ਵਿੱਚੋਂ ਕਿਸੇ ਨੇ ਤੈਨੂੰ ਪ੍ਰੇਮ ਕੀਤਾ ਹੈ? ਮੈਂ ਹੀ ਤੈਨੂੰ ਪ੍ਰੇਮ ਕਰ ਸਕਦਾ ਹਾਂ।'

ਜਦ ਸ਼ਿੱਸ਼ਾਂ ਨੂੰ ਪਤਾ ਲੱਗਾ ਕਿ ਇਕ ਵੇਸਵਾ ਨੂੰ ਉਹਨਾਂ ਨੇ ਇਉਂ ਕਿਹਾ ਹੈ, ਤਾਂ ਉਹ ਬਹੁਤ ਨਾਰਾਜ਼ ਹੋਏ ਅਤੇ ਉਹਨਾਂ ਨੇ ਕਿਹਾ ਕਿ 'ਤੁਸੀਂ ਇਹ ਕੀ ਗੱਲਾਂ ਕਹਿੰਦੇ ਹੋ? ਤੁਸੀਂ ਵੇਸਵਾ ਨੂੰ ਕਿਹਾ ਕਿ ਮੈਂ ਹੀ ਪ੍ਰੇਮ ਕਰ ਸਕਦਾ ਹਾਂ?'

ਜੀਸਸ ਨੇ ਕਿਹਾ, 'ਮੈਂ ਠੀਕ ਹੀ ਕਿਹਾ, ਮੈਂ ਹੀ ਪ੍ਰੇਮ ਕਰ ਸਕਦਾ ਹਾਂ।'

ਇਹ ਆਦਮੀ, ਸਾਡੇ ਢਾਂਚੇ ਦੇ ਹਿਸਾਬ ਵਿੱਚ, ਕਿਤੇ ਨਹੀਂ ਬੈਠ ਪਾਏਗਾ। ਜਿੰਨੀ ਚੇਤਨਾ ਜਾਨਦਾਰ ਹੋਵੇਗੀ, ਉੱਨੀ ਹੀ ਵਿਲੱਖਣ ਅਤੇ ਭਵਿੱਖਬਾਣੀ ਦੇ ਬਾਹਰ ਹੁੰਦੀ ਚਲੀ ਜਾਏਗੀ। ਇਸ ਲਈ ਅਸੀਂ ਪਰਮਾਤਮਾ ਦੇ ਸੰਬੰਧ ਵਿੱਚ ਭਵਿੱਖਬਾਣੀ ਨਹੀਂ ਕਰ ਸਕਦੇ। ਜਿਸ ਨੂੰ ਮੈਂ ਧਰਮ ਕਹਿ ਰਿਹਾ ਹਾਂ ਅਤੇ ਬ੍ਰਾਹਮਣ ਨੇ ਜਿਸ ਦੀ ਖੋਜ ਕੀਤੀ, ਉਹ ਖੋਜ ਅਜੇਹੀ ਹੈ ਕਿ ਉਥੇ ਮੁੱਠੀ ਤਾਂ ਬੱਝ ਜਾਂਦੀ ਹੈ, ਪਰ ਜਿਸ ਨੇ ਮੁੱਠੀ ਬੰਨ੍ਹੀ ਸੀ, ਉਹ ਮੁੱਠੀ ਦੇ ਬਾਹਰ (ਰਹਿ) ਜਾਂਦਾ ਹੈ, ਇਸੇ ਲਈ ਕਿ ਮੁੱਠੀ ਬੱਝ ਗਈ ਸੀ। ਜਿਵੇਂ ਹਵਾ ਨੂੰ ਕੋਈ ਮੁੱਠੀ ਵਿੱਚ ਬੰਨ੍ਹਦਾ ਹੋਵੇ, ਤਾਂ ਜਦ ਤਕ ਨਾ ਬੰਨ੍ਹੇ ਤਦ ਤਕ ਹਵਾ ਮੁੱਠੀ ਵਿੱਚ ਹੁੰਦੀ ਹੈ ਅਤੇ ਬੰਨ੍ਹੀਏਂ ਕਿ ਮੁੱਠੀ ਦੇ ਬਾਹਰ ਹੋ ਗਈ। ਤਾਂ ਜਿਵੇਂ ਹੀ ਬੰਨ੍ਹਣ ਦੀ ਕੋਸ਼ਿਸ਼ ਕੀਤੀ, ਉਹ ਛਿਟਕ ਕੇ ਬਾਹਰ ਹੋ ਗਿਆ। ਸੂਤਰ ਕੁਝ ਨਿਸਚਿਤ ਨਹੀਂ ਹੈ। ਸੂਤਰ ਰੋਜ਼ ਬਦਲ ਜਾਂਦੇ ਹਨ।

ਉਹ ਵਿਗਿਆਨਕ ਅਰਥਾਂ ਵਿੱਚ ਸੂਤਰ ਨਹੀਂ ਹਨ, ਜੋ ਕਿ ਥਿਰ ਹੁੰਦੇ ਹਨ ਅਤੇ ਸਦਾ ਥਿਰ ਰਹਿੰਦੇ ਹਨ। ਹੋ ਸਕਦਾ ਹੈ ਵਿਗਿਆਨ ਵੀ ਜਿਵੇਂ-ਜਿਵੇਂ ਨੀਵੇਂ ਪ੍ਰਵੇਸ਼ ਕਰ ਰਿਹਾ ਹੈ, ਉਵੇਂ-ਉਵੇਂ ਉਹ ਵੀ ਝੰਜਟ ਵਿੱਚ ਪੈਂਦਾ ਜਾ ਰਿਹਾ ਹੋਵੇ। ਫਿਰ ਸੂਤਰ ਉਹਦੇ ਵੀ ਮੁਸ਼ਕਲ ਹੋ ਜਾਣਗੇ। ਕੁਆਂਟਮ, ਜਾਂ ਨਵੀਆਂ ਖੋਜਾਂ ਹਨ, ਉਹਨਾਂ ਦੀਆਂ ਉਥੇ ਘਬਰਾਹਟ ਦੀਆਂ ਗੱਲਾਂ ਸ਼ੁਰੂ ਹੋ ਗਈਆਂ ਹਨ, ਕਿਉਂਕਿ ਜਿਵੇਂ-ਜਿਵੇਂ ਉਹ ਐਟਮ ਅਤੇ ਪਰਮਾਣੂੰ ਦੇ ਨੀਵੇਂ ਗਏ ਹਨ, ਉਵੇਂ-ਉਵੇਂ ਅਜੇਹਾ ਲੱਗਾ ਹੈ ਕਿ ਉਥੇ ਪ੍ਰੋਡੱਕਸ਼ਨ ਮੁਸ਼ਕਲ ਹੋ ਰਿਹਾ ਹੈ। ਇਕ ਬਹੁਤ ਹੈਰਾਨੀ ਦੀ ਘਟਨਾ ਸਮਝ ਵਿੱਚ ਆਈ ਹੈ ਕਿ ਉਹ ਜੋ ਇਲੈੱਕਟ੍ਰੋਨ ਹੈ, ਬਿਲਕੁਲ ਆਖ਼ਰੀ ਟੁਕੜੇ ਤਕ ਉਹ ਪ੍ਰੇਡਿਕ੍ਟੇਬਲ ਨਹੀਂ ਹੈ, ਯਾਨੀ ਇਹ ਪੱਕਾ ਨਹੀਂ ਕਿਹਾ ਜਾ ਸਕਦਾ ਕਿ ਉਹ ਕਿਸ ਤਰ੍ਹਾਂ ਦਾ ਵਤੀਰਾ ਕਰਨਗੇ। ਇਹ ਇੰਨੀ ਖ਼ਤਰਨਾਕ ਗੱਲ ਹੈ, ਕਿਉਂਕਿ ਇਹ ਇਸ ਗੱਲ ਦੀ ਖ਼ਬਰ ਹੈ ਕਿ ਉਥੇ ਆਤਮਾ ਆ ਗਈ। ਅਸੀਂ ਜਾਣਦੇ ਹਾਂ ਕਿ ਇਸ ਕੁਰਸੀ ਨੂੰ ਅਸੀਂ ਇਸ ਕਮਰੇ ਵਿੱਚ ਛੱਡ ਜਾਵਾਂਗੇ ਤਾਂ, ਇਹ ਇਥੇ ਹੀ ਮਿਲੇਗੀ, ਜੇ ਇਹ ਨਾ ਹਟਾਈ ਗਈ। ਮਤਲਬ ਕੁਰਸੀ ਦੇ

ਹਟਣ ਦੀ ਕੋਈ ਉਮੀਦ ਨਹੀਂ ਹੈ। ਇਹ ਅਸੀਂ ਮੰਨ ਕੇ ਜਾ ਸਕਦੇ ਹਾਂ ਘਰ ਦੇ ਬਾਹਰ ਵੀ, ਕੁਰਸੀ ਇਥੇ ਹੀ ਮਿਲੇਗੀ, ਸਿਰਹਾਣੇ ਉਥੇ ਹੀ ਰੱਖੇ ਹੋਣਗੇ, ਸਮਾਨ ਉਹੀ ਹੋਣਗੇ, ਦੀਵਾਰਾਂ ਉਹੀ ਹੋਣਗੀਆਂ। ਜੇ ਕੁਰਸੀ ਨਾ ਹਟਾਈ ਗਈ, ਜੇ ਕੋਈ ਹਟਾਉਣ ਵਾਲਾ ਨਾ ਆਇਆ, ਤਾਂ ਕੁਰਸੀ ਉਥੇ ਹੀ ਹੋਵੇਗੀ ਜਿਥੇ ਸੀ। ਲੇਕਿਨ ਇਲੈੱਕਟ੍ਰੋਨ ਦੇ ਬਾਬਤ ਬਿਲਕੁਲ ਨਵੇਂ ਅਨੁਭਵ ਹੋਏ ਹਨ। ਇਕ ਅਨੁਭਵ ਤਾਂ ਇਹ ਹੋਇਆ ਹੈ ਕਿ ਉਸ ਬਾਬਤ ਪੱਕਾ ਨਹੀਂ ਕਿਹਾ ਜਾ ਸਕਦਾ ਕਿ ਉਹ ਇਕ ਸਕਿੰਟ ਵਿੱਚ ਇੰਨੇ ਚੱਕਰ ਲਾ ਰਹੇ ਹਨ, ਤਾਂ ਅਗਲੇ ਸਕਿੰਟ ਵਿੱਚ ਵੀ ਉੱਨਾ ਹੀ ਲਾ ਸਕਦੇ ਹਨ। ਅਗਲੇ ਸਕਿੰਟ ਵਿੱਚ ਘੱਟ ਵੀ ਲਾ ਸਕਦੇ ਹਨ, ਜ਼ਿਆਦਾ ਵੀ। ਇਲੈਕ੍ਟ੍ਰਾੱਨ ਦਾ ਜੋ ਰਸਤਾ ਹੈ, ਉਹ ਅਜੇ ਤਕ ਅਜੇਹਾ ਰਿਹਾ ਹੈ, ਉਹ ਅਗਲੇ ਸਕਿੰਟ ਵਿੱਚ ਵੀ ਅਜੇਹਾ ਹੀ ਹੋਵੇਗਾ, ਇਹ ਵੀ ਪੱਕਾ ਨਹੀਂ।

ਸਭ ਤੋਂ ਵੱਡੀ ਹੈਰਾਨੀ ਦੀ ਇਕ ਹੋਰ ਗੱਲ ਸਮਝ ਵਿੱਚ ਆਈ, ਜਿਸ ਨੇ ਕਿ ਵਿਗਿਆਨ ਦੀਆਂ ਪੂਰੀਆਂ ਦੀਆਂ ਪੂਰੀਆਂ ਜੜ੍ਹਾਂ ਹਿਲਾ ਦਿੱਤੀਆਂ। ਉਸ ਵਿੱਚ ਔੱਬਜ਼ਰਵੇਸ਼ਨ ਨਾਲ ਉਸ ਦੇ ਵਤੀਰੇ ਵਿੱਚ ਫ਼ਰਕ ਪੈਂਦਾ ਹੈ। ਜਿਵੇਂ ਕਿ, ਤੁਸੀਂ ਇਸ ਕਮਰੇ ਵਿੱਚ ਬੈਠੇ ਹੋਏ ਹੋ ਅਤੇ ਤੁਹਾਨੂੰ ਪਤਾ ਹੈ ਕਿ ਕੋਈ ਨਹੀਂ ਦੇਖ ਰਿਹਾ ਹੈ, ਤਾਂ ਤੁਸੀਂ ਦੂਜੇ ਆਦਮੀ ਹੋ। ਆਪਣੇ ਬਾਥਰੂਮ ਵਿੱਚ ਹਰ ਆਦਮੀ ਦੂਜਾ ਹੁੰਦਾ ਹੈ। ਕੋਈ ਨਹੀਂ ਦੇਖ ਰਿਹਾ ਹੈ, ਫਿਰ ਉਹ ਦੂਜਾ ਆਦਮੀ ਹੈ। ਫਿਰ ਅਚਾਨਕ ਉਸ ਨੂੰ ਪਤਾ ਲੱਗਦਾ ਹੈ ਕਿ ਕੁੰਜੀ ਦੇ ਛੇਕ ਵਿੱਚੋਂ ਦੀ ਕੋਈ ਝਾਕ ਰਿਹਾ ਹੈ। ਉਸ ਦੇ ਬੇਹੇਵਿਅਰ (ਵਤੀਰੇ) ਵਿੱਚ ਫ਼ਰਕ ਪਿਆ। ਇਹੀ ਹੈ ਔੱਬਜ਼ਰਵੇਸ਼ਨ ਤੋਂ ਅਰਥ।

ਇਹ ਬੜੀ ਹੈਰਾਨੀ ਦੀ ਗੱਲ ਹੈ ਕਿ ਇਲੈੱਕਟ੍ਰਾੱਨ ਦੇ ਔੱਬਜ਼ਰਵੇਸ਼ਨ ਨਾਲ, ਇਲੈੱਕਟ੍ਰਾਨ ਦਾ ਰਸਤਾ ਬਦਲ ਜਾਂਦਾ ਹੈ। ਉਹ ਜਿਸ ਤਰ੍ਹਾਂ ਚਲਦਾ ਸੀ, ਉਸ ਤਰ੍ਹਾਂ ਨਹੀਂ ਚੱਲ ਰਿਹਾ ਹੈ। ਇਸ ਤੋਂ ਪਹਿਲੀ ਦਫ਼ਾ ਇਹ ਖ਼ਿਆਲ ਪਕੜਨਾ ਸ਼ੁਰੂ ਹੋਇਆ ਹੈ ਕਿ ਉਥੇ ਹੇਠਾਂ ਗਹਿਰਾਈ 'ਤੇ ਫਿਰ ਅਨਪ੍ਰੇਡਿਕ੍ਟੇਬਲ ਸ਼ੁਰੂ ਹੋ ਗਿਆ ਹੈ। ਯਾਨਿ ਮੇਰਾ ਮੰਨਣਾ ਹੈ ਕਿ ਚਾਹੇ ਉੱਪਰ ਵੱਲ ਉਚਾਈ 'ਤੇ ਜਾਉ, ਤਾਂ ਜਿੰਨੇ ਉੱਚੇ ਜਾਉਗੇ ਉੱਨੇ ਅਨਪ੍ਰਿਡਿਕ੍ਟੇਬਲ ਆ ਜਾਏਗਾ, ਅਤੇ ਚਾਹੇ ਗਹਿਰਾਈ ਵੱਲ ਜਾਉ, ਜਿੰਨੇ ਨੀਵੇਂ ਜਾਉ ਫਿਰ ਅਨਪ੍ਰਿਡਿਕ੍ਟੇਬਲ ਆਏਗਾ। ਇਸ ਲਈ ਮੇਰੀ ਦ੍ਰਿਸ਼ਟੀ ਹੈ ਕਿ ਅੱਜ ਨਹੀਂ ਕੱਲ੍ਹ, ਜੇ ਵਿਗਿਆਨ ਅੰਦਰ-ਹੀ-ਅੰਦਰ ਜਾਂਦਾ ਹੈ, ਤਾਂ ਉਹ ਬ੍ਰਹਿਮੰਡ ਤੋਂ ਬ੍ਰੱਹਮ ਵੱਲ ਪ੍ਰਵੇਸ਼ ਸ਼ੁਰੂ ਕਰ ਦੇਵੇਗਾ, ਕਿਉਂਕਿ ਬ੍ਰਹਿਮੰਡ ਦੀ ਗਹਿਰਾਈ ਵਿੱਚ ਬ੍ਰੱਹਮ ਹੈ। ਉਸ ਦੀ ਪੂਰੀ ਸੰਭਾਵਨਾ ਹੈ, ਕਿਉਂਕਿ ਉਹ ਮਿਸਟ੍ਰੀ, ਉਸ ਦੀ ਪਕੜ ਵਿੱਚ ਆਉਣ ਲੱਗੀ ਹੈ। ਉਥੇ ਕੁਝ ਚੁੱਕ ਹੋਣ ਲੱਗੀ ਹੈ, ਜਿਥੇ ਉਸ ਦੀ ਪਕੜ ਦੇ ਬਾਹਰ ਹੈ ਕੁਝ।

ਜਿਸ ਬ੍ਰਾਹਮਣ ਦੀ ਤੁਸੀਂ ਗੱਲ ਕਰ ਰਹੇ ਹੋ, ਉਸ ਬ੍ਰਾਹਮਣ ਨੇ ਬ੍ਰੱਹਮ ਦੀ ਖੋਜ ਕੀਤੀ ਸੀ, ਜੋ ਕਿ ਲਾਜ਼ਮੀ ਰੂਪ ਨਾਲ ਅਨਿਸ਼ਚਿਤ ਹੈ, ਤਰਲ ਹੈ, ਸਦਾ ਭੱਜਿਆ ਹੋਇਆ ਹੈ; ਠਹਿਰਿਆ ਹੋਇਆ ਨਹੀਂ ਹੈ, ਗਤੀਮਾਨ ਹੈ। ਇਸ ਲਈ ਉਸ ਨੇ ਜੋ ਸੂਤਰ ਬਣਾਏ ਸਨ, ਉਹ ਵੀ ਇੰਨੇ ਠਹਿਰੇ ਹੋਏ ਨਹੀਂ ਹੋ ਸਕਦੇ। ਇਸ ਲਈ ਹਰ ਬ੍ਰਾਹਮਣ

ਆਪਣੇ ਸੂਤਰ ਘੜ ਸਕਦਾ ਹੈ, ਇਸ ਵਿੱਚ ਕੋਈ ਕਠਨਾਈ ਨਹੀਂ ਹੈ। ਇਸ ਵਿੱਚ ਕਿਸੇ ਦੂਜੇ ਬ੍ਰਾਹਮਣ ਕਹਿ ਸਕਦੇ ਹਨ, ਬਲਕਿ ਇਹ ਕਹਿ ਸਕਦੇ ਹਨ ਕਿ ਮੈਂ ਹੀ ਸੱਚਾ ਬ੍ਰਾਹਮਣ ਹਾਂ ਅਤੇ ਸਭ ਬ੍ਰਾਹਮਣਾਂ ਦਾ ਖੰਡਣ ਕਰ ਸਕਦੇ ਹਨ। ਉਸ ਨੂੰ ਵਿਗਿਆਨ ਕਦੇ ਬਣਾਉਣਾ ਚਾਹੀਦਾ ਹੈ, ਇਹ ਸੋਚਣਾ ਨਾ। ਉਸ ਦਾ ਕਾਰਨ ਹੈ ਕਿ ਵਿਗਿਆਨ ਬਣਾਉਣ ਦੀ ਗੱਲ ਹੀ ਨਾ ਸੋਚਣਾ।

ਕੁਝ ਗੱਲਾਂ ਹਨ ਜੋ ਵਿਗਿਆਨ ਨਹੀਂ ਬਣ ਸਕਦੀਆਂ ਹਨ ਅਤੇ ਨਾ ਬਣਨ ਤਾਂ ਚੰਗਾ ਹੈ, ਕਿਉਂਕਿ ਜਿਵੇਂ ਹੀ ਉਹ ਵਿਗਿਆਨ ਬਣ ਜਾਣਗੀਆਂ, ਉਹ ਵਿਅਰਥ ਹੋ ਜਾਣਗੀਆਂ। ਅਸਲ ਵਿੱਚ ਕਿਸੇ ਚੀਜ਼ ਦਾ ਵਿਗਿਆਨ ਬਣਨ ਦਾ ਮਤਲਬ ਇਹ ਹੈ ਕਿ ਉਸ ਵਿੱਚੋਂ ਰਹੱਸ ਦੀ ਹੱਤਿਆ ਕਰ ਦਿੱਤੀ ਗਈ। ਜਿਸ ਚੀਜ਼ ਨੂੰ ਵੀ ਤੁਸੀਂ ਵਿਗਿਆਨ ਬਣਾਉਗੇ, ਉਸ ਵਿੱਚੋਂ ਰਹੱਸ ਗ਼ਾਇਬ ਹੋ ਜਾਏਗਾ, ਅਤੇ ਜੇ ਰਹੱਸ ਗ਼ਾਇਬ ਨਾ ਹੋ ਸਕੇ ਤਾਂ ਵਿਗਿਆਨ ਨਹੀਂ ਬਣ ਸਕੇਗਾ। ਵਿਗਿਆਨ ਦਾ ਮਤਲਬ ਇਹ ਹੈ ਕਿ ਜਿਥੋਂ-ਜਿਥੋਂ ਰਹੱਸ ਗ਼ਾਇਬ ਹੋ ਗਿਆ ਉਥੇ ਚੀਜ਼ਾਂ ਸਿੱਧੀਆਂ ਸਾਫ਼ ਹੋ ਜਾਂਦੀਆਂ ਹਨ, ਗਣਿਤ ਦੇ ਆਧਾਰ 'ਤੇ ਚੱਲਣ ਲਗਦੀਆਂ ਹਨ, ਨਿਯਮਬੱਧ ਹੋ ਜਾਂਦੀਆਂ ਹਨ। ਜਿਥੇ ਵੀ ਮਿਸਟ੍ਰੀ ਹੈ, ਰਹੱਸ ਹੈ ਉਥੇ ਹੀ ਵਿਗਿਆਨ ਖੋ ਜਾਂਦਾ ਹੈ।

ਧਰਮ ਦਾ ਸਾਰ—ਨਿਚੋੜ ਵੀ ਇਹੀ ਹੈ ਕਿ ਸਾਡਾ ਅਜੇਹਾ ਮੰਨਣਾ ਹੈ, ਯਾਨੀ ਬ੍ਰਾਹਮਣ ਦਾ ਮੰਨਣਾ ਅਜੇਹਾ ਹੈ। ਉਹ ਜੋ ਬ੍ਰੱਹਮ ਦਾ ਤਲਾਸ਼ੀ ਹੈ, ਉਸ ਦਾ ਅਜੇਹਾ ਮੰਨਣਾ ਹੈ ਕਿ ਕਿੰਨਾ ਹੀ ਖੋਜੋ, ਕੁਝ ਹਮੇਸ਼ਾ ਅਣਖੋਜਿਆ ਰਹਿ ਹੀ ਜਾਂਦਾ ਹੈ। ਉਹ ਕਦੇ ਖੋਜ ਵਿੱਚ ਆਉਂਦਾ ਹੀ ਨਹੀਂ, ਉਹ ਰਹਿ ਹੀ ਜਾਂਦਾ ਹੈ। ਉਹ ਸਮਥਿੰਗ ਐੱਕਸ, ਲਗਾਤਾਰ ਛੁੱਟ ਜਾਂਦਾ ਹੈ। ਅਜੇਹਾ ਨਹੀਂ ਹੈ ਕਿ ਕੱਲ੍ਹ ਤੁਸੀਂ ਖੋਜੋਗੇ ਤਾਂ ਪਰਸੋਂ ਪਾ ਲਵੋਗੇ। ਨਹੀਂ, ਉਹ ਛੁੱਟਦਾ ਹੀ ਜਾਏਗਾ, ਛੁੱਟਦਾ ਹੀ ਜਾਏਗਾ। ਅਜੇਹਾ ਕੋਈ ਛਿਨ ਨਹੀਂ ਹੋਵੇਗਾ, ਜਿਸ ਵਿੱਚ ਅਸੀਂ ਕਹਿ ਸਕਾਂਗੇ ਕਿ ਸਭ ਜਾਣ ਲਿਆ ਗਿਆ ਹੈ। ਇਹ ਧਰਮ ਦੀ ਬੁਨਿਆਦੀ ਪਕੜ ਹੈ। ਇਸ ਲਈ ਉਹ ਕਹਿੰਦਾ ਹੈ ਕਿ ਅਸੀਂ ਇਹ ਨਹੀਂ ਕਹਿੰਦੇ ਕਿ ਈਸ਼ਵਰ ਮਿਸਟੀਰੀਅਸ ਹੈ, ਮੈਂ ਨਹੀਂ ਕਹਿੰਦਾ ਕਿ ਈਸ਼ਵਰ ਰਹੱਸਮਯ ਹੈ। ਮੈਂ ਇਹ ਕਹਿੰਦਾ ਹਾਂ ਕਿ ਜੋ ਰਹੱਸਮਯ ਹੈ ਉਹ ਈਸ਼ਵਰ ਹੈ। ਇਸ ਨੂੰ ਖ਼ਿਆਲ ਵਿੱਚ ਰੱਖਣਾ ਤੁਸੀਂ। ਜੇ ਅਸੀਂ ਕਿਹਾ 'ਈਸ਼ਵਰ ਰਹੱਸਮਯ ਹੈ', ਅਜੇਹਾ ਮੈਂ ਨਹੀਂ ਕਹਿੰਦਾ। ਈਸ਼ਵਰ ਨੂੰ ਵਿਚਾਲੇ ਲੈਣ ਦੀ ਲੋੜ ਨਹੀਂ ਹੈ, ਜੋ ਰਹੱਸਮਯ ਹੈ, ਯਾਨੀ ਜੋ ਸਾਡੇ ਜਾਣਨ ਤੋਂ ਸਦਾ ਬਾਹਰ ਹੀ ਰਹਿ ਜਾਂਦਾ ਹੈ। ਅਣਨੋਨ (ਅਗਿਆਤ) ਨਹੀਂ, ਅਨਨੋਏਬਲ (ਨਾ ਜਾਣਿਆ ਜਾ ਸਕਣ-ਯੋਗ) ਹੈ, ਉਹ ਨਹੀਂ ਜੋ ਗਿਆਤ ਹੈ, ਕਿਉਂਕਿ ਅਗਿਆਤ ਕੱਲ੍ਹ ਗਿਆਤ ਹੋ ਜਾਏਗਾ। ਨਾ ਜਾਣਿਆ ਜਾ ਸਕਣ-ਯੋਗ, ਜੋ ਕਿ ਕੱਲ੍ਹ ਵੀ ਗਿਆਤ ਨਹੀਂ, ਪਰਸੋਂ ਵੀ ਗਿਆਤ ਨਹੀਂ। ਅਸਲ ਵਿੱਚ ਜੋ ਗਿਆਤ ਹੋ ਹੀ ਨਹੀਂ ਸਕਦਾ ਹੈ, ਅਜੇਹਾ ਕੁਝ।

ਜੇ ਅਜੇਹਾ ਕੋਈ ਬਿੰਦੂ ਹੈ ਤਾਂ ਧਰਮ ਦਾ ਕੋਈ ਅਰਥ ਹੈ, ਜੇ ਅਜੇਹਾ ਕੋਈ ਬਿੰਦੂ ਨਹੀਂ ਹੈ ਜੀਵਨ ਵਿੱਚ, ਤਾਂ ਧਰਮ ਅੱਜ ਨਹੀਂ ਕੱਲ੍ਹ ਮਰ ਜਾਏਗਾ, ਮਰ ਹੀ ਜਾਣਾ

ਚਾਹੀਦਾ ਹੈ। ਉਸ ਦੇ ਬਚਣ ਦਾ ਕੋਈ ਮਤਲਬ ਨਹੀਂ ਹੈ। ਲੇਕਿਨ ਧਿਆਨ ਰਹੇ, ਜਿਸ ਦਿਨ ਉਹ ਐੱਕਸ ਦਾ ਜੋ ਬਿੰਦੂ ਹੈ, ਮਰ ਜਾਵੇ, ਉਸੇ ਦਿਨ ਧਰਮ ਵੀ ਮਰੇਗਾ ਨਾਲ ਹੀ, ਨਾਲ ਹੀ ਕਾੱਵਿ ਵੀ ਮਰੇਗਾ, ਕਲਾ ਵੀ ਮਰੇਗੀ, ਨਾਲ-ਨਾਲ ਮਰਨਗੇ। ਸੰਗੀਤ ਮਰੇਗਾ, ਗੀਤ ਮਰੇਗਾ, ਸਭ ਨਾਲ-ਨਾਲ ਮਰੇਗਾ। ਇਧਰ ਜਿੰਨਾ ਮੈਂ ਇਸ ਵਲ ਦੇਖਦਾ ਹਾਂ, ਉਹ ਦੇਖ ਕੇ ਹੈਰਾਨ ਹੁੰਦਾ ਹਾਂ ਕਿ ਇਹਨਾਂ ਸਭ ਦੇ ਦੇਸ਼ ਵਿੱਚ ਧਰਮ ਹੈ, ਹਾਲਾਂਕਿ ਆਮ ਤੌਰ 'ਤੇ ਧਾਰਮਕ ਆਦਮੀ ਇਸ ਦੇ ਵਿਰੋਧ ਵਿੱਚ ਖੜੇ ਹੋਏ ਜਾਣ ਪੈਂਦੇ ਹਨ। ਉਹ ਕਾੱਵਿ ਦੇ, ਕਲਾ ਦੇ, ਸਾਹਿੱਤ ਦੇ ਵਿਰੋਧ ਵਿੱਚ ਖੜ੍ਹਾ ਹੋਇਆ ਜਾਣ ਪੈਂਦਾ ਹੈ।

*ਪ੍ਰਸ਼ਨ : ਤਾਂ ਉਸ ਦੀ ਜੋ ਉਚਾਈ ਹੈ ਉਹ ਖ਼ਤਮ ਹੋ ਜਾਏਗੀ ਨਾ ?*
*ਜਦ ਅਸੀਂ ਜਾਣ ਜਾਵਾਂਗੇ ਸਭ-ਕੁਝ?*

ਉੱਤਰ : ਹਾਂ, ਅਸੀਂ ਜਾਣ ਜਾਵਾਂਗੇ ਸਭ-ਕੁਝ ਅਤੇ ਜਾਣਨ ਨੂੰ ਕੁਝ ਨਹੀਂ ਰਹੇਗਾ, ਤਾਂ ਸਿਵਾਇ ਆਤਮਘਾਤ ਕਰਨ ਦੇ ਕੁਝ ਵੀ ਨਹੀਂ ਬਚਦਾ ਹੈ। ਪੱਛਮ ਵਿੱਚ ਜੋ ਇੰਨੇ ਜ਼ੋਰ ਦਾ ਆਤਮਘਾਤ ਹੈ, ਉਸ ਦੇ ਕਾਰਨਾਂ ਵਿੱਚ ਮੈਂ ਇਹ ਇਕ ਮੰਨਦਾ ਹਾਂ ਕਿ ਪੱਛਮ ਵਿੱਚ ਰਹੱਸ ਦਾ ਬੋਧ ਮੁਕਦਾ ਜਾ ਰਿਹਾ ਹੈ। ਜੋ ਰਹੱਸ ਦਾ ਬੋਧ ਹੈ, ਜੀਵਨ ਦਾ, ਜੇ ਉਹ ਮੁੱਕ ਜਾਵੇ, ਤਾਂ ਮਰਨ ਦੇ ਸਿਵਾਇ ਬਚਦਾ ਕੀ ਹੈ? ਕਰਨ ਨੂੰ ਕੀ ਬਚਦਾ ਹੈ? ਜ਼ਰਾ ਸੋਚੋ ਕਿ ਅਸੀਂ ਸਭ ਜਾਣ ਲਿਆ, ਜੋ ਜਾਣਿਆ ਜਾ ਸਕਦਾ ਸੀ, ਫਿਰ ਕਲ੍ਹ ਕੀ ਹੈ? ਕਲ੍ਹ ਸਵੇਰੇ ਉਠ ਕੇ ਕੀ ਕਰਨਾ ਹੈ? ਇਕਦਮ ਸਭ ਠੱਪ ਹੋ ਜਾਂਦਾ ਹੈ, ਗੱਲ ਖ਼ਤਮ ਹੋ ਜਾਂਦੀ ਹੈ, ਰਸਤੇ ਬੰਦ ਹੋ ਜਾਂਦੇ ਹਨ।

ਧਰਮ ਦਾ ਕਹਿਣਾ ਇਹ ਹੈ ਕਿ ਨਹੀਂ ਕੁਝ ਖ਼ਤਮ ਹੁੰਦਾ, ਕੁਝ ਬਾਕੀ ਰਹਿ ਜਾਂਦਾ ਹੈ। ਕੁਝ ਬਾਕੀ ਰਹਿ ਜਾਂਦਾ ਹੈ, ਜੋ ਹਮੇਸ਼ਾ ਜਾਣਨ-ਯੋਗ ਹੈ। ਇਹ ਜੋ ਬ੍ਰਾਹਮਣ ਦੀ ਖੋਜ ਸੀ, ਮਿਸਟੀਰੀਅਸ ਦੀ, ਰਹੱਸ ਦੀ, ਉਹ ਵਿਗਿਆਨ ਦੀ ਖੋਜ ਨਹੀਂ ਹੈ। ਉਹਨਾਂ ਦੀ ਖੋਜ ਵਿੱਚ ਬੁਨਿਆਦੀ ਫ਼ਰਕ ਹੈ। ਵਿਗਿਆਨ ਦੀ ਖੋਜ ਹੈ ਕਿ ਮਿਸਟ੍ਰੀ ਨੂੰ ਖ਼ਤਮ ਕਰਾਂਗੇ, ਰਹੱਸ ਨੂੰ ਨਹੀਂ ਰਹਿਣ ਦਿਆਂਗੇ। ਰਹੱਸ ਹੈ ਹੀ ਨਹੀਂ, ਸਿਰਫ਼ ਸਾਡੇ ਅਗਿਆਨ ਦਾ ਨਾਉਂ ਰਹੱਸ ਹੈ। ਵਿਗਿਆਨ ਦੀ ਭਾਸ਼ਾ ਵਿੱਚ ਇਗਨੋਰੇਂਸ (ਅਗਿਆਨ) ਦਾ ਨਾਉਂ ਮਿਸਟ੍ਰੀ ਹੈ। ਅਸੀਂ ਨਹੀਂ ਜਾਣਦੇ ਇਸ ਲਈ ਰਹੱਸ ਲੱਗ ਰਿਹਾ ਹੈ, ਬਾਕੀ ਰਹੱਸ ਹੈ ਨਹੀਂ। ਜਾਣ ਲਵਾਂਗੇ ਤਾਂ ਸਭ ਖ਼ਤਮ ਹੋ ਜਾਏਗਾ। ਯਾਨੀ ਵਿਗਿਆਨ ਕਹਿ ਰਿਹਾ ਹੈ ਕਿ ਤੁਹਾਨੂੰ ਫੁੱਲ ਸੋਹਣਾ ਲੱਗ ਰਿਹਾ ਹੈ, ਉਹ ਸਿਰਫ਼ ਇਸ ਲਈ ਕਿ ਫੁੱਲ ਕੈਮਿਕਲੀ ਕਿਵੇਂ ਬਣਿਆ ਹੈ, ਇਹ ਤੁਹਾਨੂੰ ਪਤਾ ਨਹੀਂ ਹੈ।

*ਪ੍ਰਸ਼ਨ : ਉਹ ਬ੍ਰਹਿਮੰਡ ਨੂੰ ਬਿਲਕੁਲ ਹੀ ਢੂੰਡ ਰਿਹਾ ਹੈ?*

ਉੱਤਰ : ਹਾਂ, ਉਸ ਹਾਲਤ ਵਿੱਚ ਬਿਲਕੁਲ ਹੀ ਧਾਰਮਕ ਆਦਮੀ ਹੈ, ਵਿਗਿਆਨੀ ਨਹੀਂ। ਇਸ ਲਈ ਜੋ ਠੇਠ ਵਿਗਿਆਨੀ ਹੈ, ਉਹ ਆਈਂਸਟੀਨ ਦੇ ਪਿਛਲੇ ਬਿਆਨਾਂ ਨੂੰ ਸਿਰਫ਼ ਮੌਤ ਦੇ ਆਉਣ ਦੀ ਖ਼ਬਰ ਮੰਨਦਾ ਹੈ। ਆਈਂਸਟੀਨ ਘਬਰਾ ਗਿਆ ਹੈ, ਪੈਰ ਹਿੱਲ ਗਏ ਹਨ, ਜੋ ਠੀਕ ਵਿਗਿਆਨੀ ਹੈ ਉਹ ਅਜੇਹਾ ਨਹੀਂ ਮੰਨਦਾ ਕਿ ਬਿਆਨ ਵਿਗਿਆਨੀ ਦੇ ਹਨ। ਉਹ ਮੰਨਦਾ ਹੈ ਕਿ ਵਿਗਿਆਨੀ ਮੌਤ ਤੋਂ ਘਬਰਾ ਗਿਆ, ਜਿਸ

ਈ ਪੁਰਾਣੀ ਪਕੜ ਹੁਣ ਢਿਲੀ ਹੋ ਗਈ ਹੈ, ਜੋ ਪਰੇਸ਼ਾਨ ਹੋ ਗਿਆ ਅਤੇ ਹੁਣ ਜੋ ਇਸ ਤਰ੍ਹਾਂ ਦੀਆਂ ਗੱਲਾਂ ਕਰ ਰਿਹਾ ਹੈ. ਲੇਕਿਨ ਆਈਂਸਟੀਨ ਦੇ ਪਹਿਲੇ ਬਿਆਨਾਂ ਵਿੱਚ ਅਜੇਹੀ ਗੱਲ ਨਹੀਂ ਹੈ। ਅਖ਼ੀਰ ਵਿੱਚ ਤਾਂ ਬਹੁਤ-ਸਾਰੀਆਂ ਚੀਜ਼ਾਂ ਦਾ ਅਸਰ ਪਿਆ। ਸਭ ਤੋਂ ਵੱਡਾ ਅਸਰ ਇਹ ਪਿਆ ਕਿ ਉਸ ਦੀਆਂ ਖੋਜਾਂ ਉਸ ਨੂੰ ਕਿਸੇ ਅੰਤਮ ਉੱਤਰ 'ਤੇ ਨਾ ਲੈ ਗਈਆਂ। ਉਸ ਦੀ ਹਰ ਖੋਜ ਨੇ ਉਸ ਨੂੰ ਅਜੇਹਾ ਦੱਸਿਆ ਕਿ ਹਜ਼ਾਰ ਪ੍ਰਸ਼ਨ ਫਿਰ ਨਵੇਂ ਖੜੇ ਹੋ ਗਏ ਹਨ, ਹੋਰ ਕੁਝ ਵੀ ਨਹੀਂ ਹੋਇਆ। ਇਕ ਪ੍ਰਸ਼ਨ ਹੱਲ ਕਰਨ ਗਏ ਅਤੇ ਜ਼ਰੂਰ ਹੱਲ ਹੋ ਗਿਆ, ਲੇਕਿਨ ਉਸ ਦੇ ਹੱਲ ਕਰਦਿਆਂ ਹੀ ਹਜ਼ਾਰਾਂ ਪ੍ਰਸ਼ਨ ਖੜ੍ਹੇ ਹੋ ਗਏ, ਜੋ ਇੰਨੇ ਹੀ ਅਣਬੁੱਝ ਹਨ, ਜਿੰਨਾ ਪਹਿਲਾ ਪ੍ਰਸ਼ਨ ਸੀ। ਜਦ ਇਹ ਰੋਜ਼ ਹੁੰਦਾ ਚਲਿਆ ਗਿਆ, ਤਦ ਉਸ ਨੂੰ ਅਜੇਹਾ ਪ੍ਰਤੀਤ ਹੋਇਆ ਕਿ ਸ਼ਾਇਦ ਅਸੀਂ ਇਕ ਪ੍ਰਸ਼ਨ ਤੋਂ ਦੂਜੇ ਪ੍ਰਸ਼ਨ 'ਤੇ ਹੀ ਜਾ ਰਹੇ ਹਾਂ।

ਅਜੇਹੀ ਜੇਕਰ ਪ੍ਰਤੀਤੀ ਹੋ ਜਾਵੇ, ਤਾਂ ਮੈਂ ਮੰਨਦਾ ਹਾਂ ਕਿ ਧਰਮ ਦੀ ਸ਼ੁਰੂਆਤ ਹੁੰਦੀ ਹੈ, ਉੱਤਰ ਕਿਤੇ ਵੀ ਨਹੀਂ ਹੈ। ਅਜੇਹਾ ਆਦਮੀ ਇਕਦਮ ਧਾਰਮਕ ਹੋ ਜਾਏਗਾ। ਪਰ ਅਸੀਂ ਉਲਟੀ ਗੱਲ ਕਰਦੇ ਹਾਂ। ਆਮ ਤੌਰ 'ਤੇ ਅਸੀਂ ਦੇਖਦੇ ਹਾਂ ਕਿ ਜਿਸ ਨੂੰ ਅਸੀਂ ਧਾਰਮਕ ਕਹਿੰਦੇ ਹਾਂ, ਉਸ ਕੋਲ ਉੱਤਰ ਹਨ, ਸ਼ਾਇਦ ਸਵਾਲ ਨਾ ਹੋਣ। ਤੁਸੀਂ ਉਸ ਦੇ ਕੋਲ ਜਾਉ ਤਾਂ ਉਹ ਦੱਸ ਦੇਵੇਗਾ ਕਿ ਹਾਂ, ਬ੍ਰੱਹਮ ਹੈ, ਈਸ਼ਵਰ ਹੈ, ਆਤਮਾ ਹੈ, ਪੁਨਰ ਜਨਮ ਹੈ, ਫਲਾਣਾ ਹੈ, ਢਿਕਾਣਾ ਹੈ। ਤਦ ਮੈਂ ਕਹਿੰਦਾ ਹਾਂ ਕਿ ਉਹ ਆਦਮੀ ਧਾਰਮਕ ਨਹੀਂ ਹੋਵੇਗਾ। ਕਿਉਂਕਿ ਜੇ ਉੱਤਰ ਹੈ, ਤਾਂ ਉਹ ਵਿਗਿਆਨੀ ਹੋ ਸਕਦਾ ਹੈ, ਕਿਉਂਕਿ ਉੱਤਰ ਹੈ ਉਸ ਕੋਲ, ਜਿਸ ਦੇ ਕੋਲ ਰਹੱਸ ਨਹੀਂ ਰਿਹਾ ਹੁਣ। ਜੇ ਰਹੱਸ ਹੈ, ਤਾਂ ਧਾਰਮਕ ਆਦਮੀ ਹੈਜ਼ਿਟੇਟ ਕਰੇਗਾ, ਝਿਜਕੇਗਾ, ਵਿਰੋਧੀ ਭਾਸ਼ਾ ਵਿੱਚ ਬੋਲੇਗਾ, ਯਾਨੀ ਇਧਰ ਹਾਂ ਵੀ ਕਰੇਗਾ, ਨਾਂਹ ਵੀ ਕਰੇਗਾ। ਉਹ ਦੋਨੋਂ ਨਾਲ-ਨਾਲ ਕਹਿ ਲਏਗਾ, ਤਾਂ ਜੋ ਕੋਈ ਝੰਜਟ ਨਾ ਹੋਵੇ, ਕਿਉਂਕਿ ਉਹ ਬਹੁਤ ਹੈਜ਼ਿਟੇਟ ਕਰ ਰਿਹਾ ਹੈ, ਬਹੁਤ ਮੁਸ਼ਕਲ ਵਿੱਚ ਹੈ। ਉਸ ਨੂੰ ਚੀਜ਼ਾਂ ਸਾਫ਼ ਅਤੇ ਰਹੱਸਪੂਰਨ ਲੱਗਦੀਆਂ ਹਨ।

ਮੈਂ ਇਕ ਘਟਨਾ ਬੁੱਧ ਦੀ ਲਗਾਤਾਰ ਕਹਿੰਦਾ ਹਾਂ ਕਿ ਬੁੱਧ ਇਕ ਪਿੰਡ ਵਿੱਚ ਗਏ ਅਤੇ ਇਕ ਆਦਮੀ ਮਿਲਿਆ ਹੈ ਅਤੇ ਉਸ ਆਦਮੀ ਨੇ ਬੁੱਧ ਨੂੰ ਕਿਹਾ ਕਿ 'ਮੈਂ ਨਾਸਤਕ ਹਾਂ, ਈਸ਼ਵਰ ਨੂੰ ਨਹੀਂ ਮੰਨਦਾ ਹਾਂ। ਤੁਹਾਡਾ ਕੀ ਖ਼ਿਆਲ ਹੈ?'

ਬੁੱਧ ਨੇ ਕਿਹਾ, 'ਈਸ਼ਵਰ ਨੂੰ ਨਹੀਂ ਮੰਨਦਾ ਹੈਂ? ਈਸ਼ਵਰ ਹੀ ਹੈ, ਹੋਰ ਤਾਂ ਕੁਝ ਹੈ ਹੀ ਨਹੀਂ। ਕੀ ਕਹਿੰਦਾ ਹੈਂ ! ਈਸ਼ਵਰ ਨੂੰ ਨਹੀਂ ਮੰਨਦਾ?'

ਆਨੰਦ ਨੇ ਬਹੁਤ ਚੌਂਕ ਕੇ ਦੇਖਿਆ ਕਿ ਬੁੱਧ ਕੀ ਕਹਿੰਦੇ ਹਨ? ਉਹ ਚੁੱਪ ਰਿਹਾ। ਲੋਕਾਂ ਦੀ ਭੀੜ ਵਧ ਗਈ।

ਦੁਪਹਿਰੇ ਇਕ ਆਦਮੀ ਆਇਆ ਅਤੇ ਉਸ ਨੇ ਕਿਹਾ, 'ਮੈਂ ਆਸਤਕ ਹਾਂ, ਈਸ਼ਵਰ ਨੂੰ ਮੰਨਦਾ ਹਾਂ।'

ਬੁੱਧ ਨੇ ਕਿਹਾ, 'ਪਾਗ਼ਲ ਹੋ ਗਿਆ ਹੈਂ? ਈਸ਼ਵਰ ਨੂੰ ਬਹੁਤ ਖੋਜਿਆ, ਕਿਤੇ ਪਾਇਆ ਨਹੀਂ, ਹੈ ਹੀ ਨਹੀਂ, ਈਸ਼ਵਰ ਹੈ ਹੀ ਨਹੀਂ।'

ਆਨੰਦ ਹੋਰ ਘਬਰਾ ਗਿਆ, ਕਿਉਂਕਿ ਉਸ ਨੇ ਦੋਵੇਂ ਉੱਤਰ ਸੁਣ ਲਏ। ਸ਼ਾਮ ਨੂੰ ਇਕ ਤੀਜਾ ਆਦਮੀ ਆਇਆ। ਉਸ ਨੇ ਬੁੱਧ ਨੂੰ ਕਿਹਾ, 'ਈਸ਼ਵਰ ਦੇ ਸੰਬੰਧ ਵਿੱਚ ਕੁਝ ਕਹੋਗੇ, ਮੈਨੂੰ ਕੁਝ ਪਤਾ ਨਹੀਂ।'

ਬੁੱਧ ਨੇ ਕਿਹਾ, 'ਤੈਨੂੰ ਵੀ ਪਤਾ ਨਹੀਂ, ਮੈਨੂੰ ਵੀ ਪਤਾ ਨਹੀਂ। ਅਸੀਂ ਚੁੱਪ ਹੀ ਰਹੀਏ, ਤਾਂ ਹਰਜ ਹੈ ਕੋਈ?'

ਰਾਤੀਂ ਜਦ ਉਹ ਸੌਣ ਲੱਗੇ ਤਾਂ ਆਨੰਦ ਨੇ ਕਿਹਾ, 'ਹੁਣੇ ਸੌਂ ਨਾ ਜਾਣਾ। ਬਹੁਤ ਮੁਸ਼ਕਲ ਵਿੱਚ ਪੈ ਗਿਆ ਹਾਂ, ਮੇਰਾ ਦਿਮਾਗ਼ ਖ਼ਰਾਬ ਹੋ ਜਾਏਗਾ। ਸਵੇਰੇ ਤੁਸੀਂ ਕਿਹਾ, 'ਨਹੀਂ', ਦੁਪਹਿਰੇ ਤੁਸੀਂ ਕਹਿੰਦੇ ਹੋ 'ਹੈ', ਸ਼ਾਮੀਂ ਤੁਸੀਂ ਕਹਿੰਦੇ ਹੋ ਕਿ ਕੁਝ ਵੀ ਪਤਾ ਨਹੀਂ, ਦੋਨੋਂ ਜੇਕਰ ਚੁੱਪ ਬੈਠੀਏ ਤਾਂ ਕੋਈ ਹਰਜ ਹੈ?'

ਬੁੱਧ ਨੇ ਕਿਹਾ, 'ਉਹ ਉੱਤਰ ਤੈਨੂੰ ਦਿੱਤੇ ਕਿਸ ਨੇ, ਤੂੰ ਲਏ ਕਿਉਂ? ਜਿਸ ਨੂੰ ਦਿੱਤੇ ਗਏ ਹਨ, ਉਸ ਦੀ ਗੱਲ ਸੀ, ਤੇਰੇ ਨਾਲ ਕੀ ਲੈਣਾ-ਦੇਣਾ ਹੈ?'

ਉਸ ਨੇ ਕਿਹਾ, 'ਲੇਕਿਨ ਇਹ ਤਿੰਨੇ ਉੱਤਰ ਬਿਲਕੁਲ ਵਿਰੋਧੀ ਹਨ।'

ਉਹਨਾਂ ਨੇ ਕਿਹਾ, 'ਮੇਰੇ ਤਿੰਨਾਂ ਉੱਤਰਾਂ ਦਾ ਇਕ ਹੀ ਮਤਲਬ ਹੈ। ਮੈਂ ਪਹਿਲੇ ਆਦਮੀ ਨੂੰ ਵੀ ਹੈਜ਼ਿਟੇਸ਼ਨ (ਦੁਬਧਾ) ਵਿੱਚ ਪਾਉਣਾ ਚਾਹੁੰਦਾ ਸੀ, ਬਿਲਕੁਲ ਪੱਕਾ ਸੀ ਉਹ ਕਿ ਈਸ਼ਵਰ ਨਹੀਂ ਹੈ, ਉਸ ਨੂੰ ਮੈਂ ਜ਼ਰਾ ਹਿਲਾਉਣਾ ਚਾਹੁੰਦਾ ਸੀ। ਉਹ ਆਦਮੀ ਵਿਗਿਆਨਕ ਹੋ ਗਿਆ ਸੀ, ਧਾਰਮਕ ਨਹੀਂ ਰਹਿ ਗਿਆ, ਪੱਕਾ ਹੋ ਗਿਆ। ਉਹ ਦੂਜਾ ਆਦਮੀ ਵੀ ਪੱਕਾ ਸੀ, ਉਹ ਕਹਿੰਦਾ ਸੀ ਕਿ ਈਸ਼ਵਰ ਹੈ, ਉਹ ਵੀ ਚੁੱਕ ਗਿਆ ਸੀ। ਮੁਆਮਲਾ ਤਾਂ ਉਥੇ ਹੈ ਜਿਥੇ ਰਹੱਸ ਹੈ ਅਜੇ। ਉਸ ਨੂੰ ਵੀ ਹਿਲਾ ਦਿੱਤਾ ਸੀ, ਧੱਕਾ ਦਿੱਤਾ ਕਿ ਸ਼ਾਇਦ ਹਿੱਲ ਜਾਵੇ। ਮੇਰੇ ਉੱਤਰ ਵੀ ਤੂੰ ਫ਼ਿਕਰ ਨਾ ਕਰ। ਮੈਂ ਜੋ ਕਹਿ ਰਿਹਾ ਸੀ ਉਹ ਇਕ ਹੀ ਕੰਮ ਕਰ ਰਿਹਾ ਸੀ, ਸਵੇਰੇ ਵੀ, ਦੁਪਹਿਰੇ ਵੀ। ਅਤੇ ਸ਼ਾਮੀ ਇਕ ਵਧੀਆ ਆਦਮੀ ਆਇਆ ਸੀ। ਉਸ ਨੂੰ ਕੋਈ ਵੀ ਉੱਤਰ ਦੇਣਾ ਖ਼ਤਰਨਾਕ ਸੀ, ਕਿਉਂਕਿ ਉਹ ਉਸ ਨੂੰ ਬੁੱਧ ਦਾ ਉੱਤਰ ਸਮਝ ਕੇ ਪਕੜ ਲੈਂਦਾ ਅਤੇ ਨਿਸਚਿੰਤ ਹੋ ਜਾਂਦਾ, ਤਾਂ ਮੈਂ ਕਿਹਾ, ਜਦ ਤੈਨੂੰ ਵੀ ਪਤਾ ਨਹੀਂ, ਮੈਨੂੰ ਵੀ ਪਤਾ ਨਹੀਂ, ਤਾਂ ਚੁੱਪ ਬੈਠੋ, ਕੋਈ ਹਰਜ ਹੈ?'

ਇਹ ਜੋ ਬੁੱਧ ਜਿਹਾ ਆਦਮੀ ਹੈ, ਇਹ ਤਾਂ ਇਕ ਧਾਰਮਕ ਆਦਮੀ ਹੈ। ਧਾਰਮਕ ਆਦਮੀ ਨੂੰ ਸਮਝਣਾ ਮੁਸ਼ਕਲ ਹੋ ਜਾਂਦਾ ਹੈ, ਕਿਉਂਕਿ ਉਸ ਦੇ ਸਾਰੇ ਬਿਆਨ ਵਿਰੋਧੀ ਜਾਣ ਪੈਂਦੇ ਹਨ। ਉਸ ਦੇ ਇਕ-ਇਕ ਵਾਕ ਵਿੱਚ ਵਿਰੋਧ ਹੁੰਦਾ ਹੈ, ਅਤੇ ਸਾਰੇ ਵਿਰੋਧ ਦਾ ਕਾਰਨ ਇੰਨਾ ਹੈ ਕਿ ਉਸ ਰਹੱਸ ਦਾ ਬੋਧ ਹੋ ਰਿਹਾ ਹੈ। ਰਹੱਸ ਦੇ ਬੋਧ ਦਾ ਤੁਸੀਂ ਖ਼ਿਆਲ ਕਰਦੇ ਹੋ ਨਾ! ਬਹੁਤ ਅਨੋਖੀ ਗੱਲ ਹੈ। ਰਹੱਸ ਦੇ ਬੋਧ ਦਾ ਮਤਲਬ ਇਹੀ ਹੈ ਕਿ ਦੋਨੋਂ ਵਿਰੋਧੀ ਮੌਜੂਦ ਹਨ, ਇਸ ਲਈ ਰਹੱਸ ਹੈ, ਨਹੀਂ ਤਾਂ ਰਹੱਸ ਹੋ ਨਹੀਂ ਸਕਦੇ। ਇਥੇ ਜਨਮ ਵੀ ਹੈ, ਮੌਤ ਵੀ ਹੈ ਅਤੇ ਨਾਲ-ਨਾਲ ਹੈ। ਇਥੇ ਪ੍ਰੇਮ ਵੀ ਹੈ ਤੇ ਘਿਰਨਾ ਵੀ ਹੈ ਅਤੇ ਨਾਲ-ਨਾਲ ਹੈ। ਇਥੇ ਫੁੱਲ ਵੀ ਹੈ ਤੇ ਕੰਡਾ ਵੀ ਹੈ ਅਤੇ ਬਿਲਕੁਲ ਨਾਲ-ਨਾਲ ਹਨ, ਇਕ ਹੀ ਡੰਡੀ ਉੱਤੇ ਅਤੇ ਇਕ ਹੀ ਪ੍ਰਾਣਧਾਰਾ ਤੋਂ ਆਏ ਹਨ, ਇਸ ਲਈ ਰਹੱਸ ਹੈ।

ਰਹੱਸ ਦਾ ਮਤਲਬ ਇਹ ਹੈ ਕਿ ਵਿਰੋਧੀ, ਜਿਨ੍ਹਾਂ ਦੇ ਵਿਚਾਲੇ ਕੋਈ ਤਾਲਮੇਲ ਨਾ ਦਿਸਦਾ ਹੋਵੇ ਅਤੇ ਇਕ ਵੱਡੀ ਯੂਨਿਟੀ ਵਿੱਚ ਦੋਨੋਂ ਸਮੋਏ ਹੋਏ ਹਨ ਅਤੇ ਦੋਨੋਂ ਮੌਜੂਦ ਹਨ। ਤੁਹਾਨੂੰ ਮੈਂ ਸਵੇਰੇ ਰੋਂਦੇ ਦੇਖਦਾ ਹਾਂ, ਦੁਪਹਿਰੇ ਹੱਸਦਾ ਦੇਖਦਾ ਹਾਂ। ਬੜੀ ਮੁਸ਼ਕਲ ਹੋ ਜਾਂਦੀ ਹੈ ਕਿ ਜੋ ਆਦਮੀ ਰੋਂਦਾ ਸੀ, ਉਹ ਹੱਸਦਾ ਕਿਵੇਂ ਹੈ? ਕਿਉਂਕਿ ਜੇ ਆਦਮੀ ਨੂੰ ਰੋਣਾ ਆਉਂਦਾ ਸੀ, ਤਾਂ ਇਹ ਹੱਸਣਾ ਕਿਵੇਂ ਆ ਰਿਹਾ ਹੈ? ਇਹੀ ਵਾਜਬ ਹੋਇਆ ਹੁੰਦਾ, ਇਹ ਸਾਫ਼ ਹੋਇਆ ਹੁੰਦਾ ਕਿ ਜੋ ਰੋਂਦਾ ਉਹ ਰੋਂਦਾ, ਜੋ ਹੱਸਦਾ ਉਹ ਹੱਸਦਾ, ਗਣਿਤ ਸਾਫ਼ ਰਹਿੰਦਾ। ਤਦ ਅਸੀਂ ਜਾਣਦੇ ਹਾਂ ਕਿ ਫਲਾਣਾ ਆਦਮੀ ਹੱਸਦਾ ਹੈ, ਫਲਾਣਾ ਆਦਮੀ ਰੋਂਦਾ ਹੈ। ਇਹ ਬੜੀ ਮੁਸ਼ਕਲ ਹੈ ਉਹ ਆਦਮੀ ਸਵੇਰੇ ਰੋਂਦਾ ਹੈ, ਸ਼ਾਮੀ ਹੱਸਦਾ ਹੈ। ਫਿਰ ਅਜੇਹੀ ਹੀ ਹਾਲਤ ਆ ਜਾਂਦੀ ਹੈ ਕਿ ਉਹ ਹੱਸਦਾ ਵੀ ਹੈ ਤੇ ਰੋਂਦਾ ਵੀ ਹੈ ਅਤੇ ਦੋਨੋਂ ਨਾਲ-ਨਾਲ ਵੀ ਕਰ ਲੈਂਦਾ ਹੋਵੇ; ਹੁਣ ਬੜੀ ਮੁਸ਼ਕਲ ਹੋ ਜਾਂਦੀ। ਤਦ ਅਸੀਂ ਕੀ ਕਰੀਏ? ਤਦ ਮਿਸਟ੍ਰੀ ਹੋ ਜਾਂਦੀ ਹੈ।

ਮੈਂ ਇਕ ਘਰ ਵਿੱਚ ਠਹਿਰਿਆ ਹੋਇਆ ਸੀ। ਇਕ ਬੜੀ ਮਜ਼ੇਦਾਰ ਘਟਨਾ ਹੋ ਗਈ। ਸ਼ਾਮ ਦੇ ਸਮੇਂ ਬ਼ਗੀਚੇ ਵਿੱਚ ਇਕ ਕੁਰਸੀ 'ਤੇ ਬੈਠਾ ਹੋਇਆ ਸੀ। ਘਰ ਦੀ ਸੁਆਣੀ ਮੇਰੇ ਸਾਹਮਣੇ ਪਏ ਤਖ਼ਤ 'ਤੇ ਲੇਟੀ ਹੋਈ ਸੀ। ਮੇਰਾ ਇਕ ਪੈਰ ਉਸ ਦੇ ਸਿਰ ਕੋਲ, ਤਖ਼ਤ 'ਤੇ ਰੱਖਿਆ ਹੋਇਆ ਸੀ। ਉਸ ਦਾ ਨੱਕ, ਮੇਰੇ ਪੈਰ ਦੇ ਕਰੀਬ ਸੀ। ਮੈਂ ਅੰਗੂਠੇ ਨਾਲ ਉਸ ਦੀ ਨੱਕ ਛੋਹ ਦਿੱਤੀ। ਉਹ ਇਕਦਮ ਨਾਲ ਝਪਕੀ ਵਿੱਚ ਸੀ, ਘਬਰਾ ਗਈ ਅਤੇ ਇਕਦਮ ਰੋਣ ਲੱਗੀ। ਮੈਨੂੰ ਕੁਝ ਪਤਾ ਨਹੀਂ ਸੀ ਕਿ ਉਸ ਨੂੰ ਅਜੇਹੀ ਘਬਰਾਹਟ ਹੋ ਜਾਏਗੀ। ਉਹ ਇਕਦਮ ਰੋਣ ਲੱਗੀ। ਸਾਰੇ ਲੋਕ ਇਕੱਠੇ ਹੋ ਗਏ। ਜਦ ਮੈਂ ਉਸ ਨੂੰ ਕਿਹਾ, 'ਇੰਨਾ ਘਬਰਾ ਨਾ, ਹੋਇਆ ਕੀ?' ਤਾਂ ਉਹ ਹੱਸਣ ਵੀ ਲੱਗੀ। ਉਸ ਦੀ ਸਮਝ ਵਿੱਚ ਵੀ ਆ ਗਿਆ ਕਿ ਸਿਰਫ਼ ਮੈਂ ਉਸ ਦੇ ਨੱਕ ਨਾਲ ਅੰਗੂਠਾ ਲਾਇਆ ਸੀ। ਉਸ ਦੀ ਘਬਰਾਹਟ, ਉਸ ਦਾ ਰੋਣਾ ਅਤੇ ਹੱਸਣਾ ਸਭ ਨਾਲ-ਨਾਲ ਹੋ ਗਿਆ। ਤਦ ਤਾਂ ਉਸ ਘਰ ਦੇ ਲੋਕ ਵੀ ਬਹੁਤ ਘਬਰਾ ਗਏ, ਕਿਉਂਕਿ ਇਸ ਦਾ ਮਤਲਬ ਇਹ ਹੋਇਆ ਕਿ ਕੋਈ ਗੜਬੜ ਵਾਲੀ ਗੱਲ ਹੋ ਗਈ, ਭੂਤ-ਪ੍ਰੇਤ ਹੋ ਗਿਆ।

ਜਿਥੇ ਮਿਸਟ੍ਰੀ ਹੈ, ਉਥੇ ਭੂਤ-ਪ੍ਰੇਤ ਫੌਰਨ ਮੌਜੂਦ ਹੋ ਜਾਂਦਾ ਹੈ ਨਾ! ਜੇ ਉਹ ਨਾ ਹੋਵੇ, ਤਾਂ ਵੀ ਸਮਝ ਵਿੱਚ ਆ ਜਾਵੇ ਕਿ ਮੁਆਮਲਾ ਕੀ ਹੈ। ਜਦ ਉਹ ਸ਼ਾਂਤ ਹੋਈ, ਤਾਂ ਮੈਂ ਉਸ ਤੋਂ ਪੁੱਛਿਆ ਕਿ ਤੂੰ ਦੋਨੋਂ ਨਾਲ-ਨਾਲ ਕਿਉਂ ਕੀਤੇ? ਉਸ ਨੇ ਕਿਹਾ, 'ਮੈਨੂੰ ਖ਼ੁਦ ਮੁਸ਼ਕਲ ਹੋ ਗਈ। ਮੈਨੂੰ ਹਾਸਾ ਇਸ ਗੱਲੋਂ ਆਉਂਦਾ ਸੀ ਕਿ ਕੀ ਗੰਵਾਰੀ ਮੈਂ ਕਰ ਰਹੀ ਹਾਂ ਅਤੇ ਘਬਰਾ ਤਾਂ ਮੈਂ ਗਈ ਹੀ ਸੀ। ਹੰਝੂ ਤਾਂ ਰੁਕ ਹੀ ਨਹੀਂ ਰਹੇ ਸਨ, ਵਗੇ ਤੁਰੇ ਜਾ ਰਹੇ ਸਨ। ਮੈਂ ਆਪਣੇ ਹੀ ਹੰਝੂਆਂ ਉੱਤੇ ਰੋ ਰਹੀ ਸੀ।' ਤਦ ਇਕ ਤੀਜਾ ਬਿੰਦੂ ਨਿਕਲਿਆ ਕਿ ਉਹ ਹੱਸ ਵੀ ਰਹੀ ਸੀ ਤੇ ਰੋ ਵੀ ਰਹੀ ਸੀ ਅਤੇ ਦੋਨਾ ਤੋਂ ਪਿੱਛੇ ਖੜ੍ਹੀ ਹੋ ਕੇ ਦੇਖ ਵੀ ਰਹੀ ਸੀ। ਤਦ ਇਹ ਮਿਸਟ੍ਰੀ ਹੋ ਜਾਂਦੀ ਹੈ, ਤਦ ਇਥੇ ਬਹੁਤ ਵਿਰੋਧੀ ਸੁਰ ਇਕੱਠੇ ਹੋ ਜਾਂਦੇ ਹਨ ਅਤੇ ਉਹ ਸਭ ਇਕੱਠੇ ਹਨ ਇਕ ਹੀ ਵਿਅਕਤੀ ਵਿੱਚ। ਇਕ ਹੀ ਜਗਤ ਵਿੱਚ ਇੰਨਾ ਵਿਰੋਧ ਸਮੋਇਆ ਹੋਇਆ ਹੈ, ਇਸ ਦੀ ਵਜ੍ਹਾ ਨਾਲ ਰਹੱਸ ਹੈ। ਜੇ

ਅਸੀਂ ਉਸ ਸਭ ਨੂੰ ਸਾਫ਼-ਸੁਥਰਾ ਕਰ ਲਈਏ, ਛਾਂਟ-ਛਾਂਟ ਕੇ ਅਲੱਗ ਰੱਖ ਦੇਈਏ, ਤਦ ਰਹੱਸ ਕਿਥੇ?

ਇਕ ਘਟਨਾ ਮੈਂ ਪੜ੍ਹ ਰਿਹਾ ਸੀ। ਇਕ ਵਿਚਾਰਕ ਕਿਸਮ ਦਾ ਆਦਮੀ, ਜੋ ਲਗਾਤਾਰ ਸੋਚਦਾ ਰਹਿੰਦਾ ਸੀ, ਪਹਿਲੇ ਮਹਾਂਯੁੱਧ ਵਿੱਚ ਭਰਤੀ ਹੋ ਗਿਆ। ਉਹ ਯੁਵਕ ਸੀ ਅਤੇ ਉਸ ਨੂੰ ਵੀ ਲੱਗਾ ਕਿ ਯੁੱਧ ਵਿੱਚ ਜਾਣਾ ਚਾਹੀਦਾ ਹੈ। ਉਹ ਇਕ ਯੂਨੀਵਰਸਿਟੀ ਵਿੱਚ ਪ੍ਰੋਫ਼ੈਸਰ ਸੀ। ਫਿਰ ਯੁੱਧ ਵਿੱਚ ਚਲਿਆ ਗਿਆ, ਲੜਨ ਦੇ ਲਈ। ਪਰ ਉਹ ਜ਼ਰਾ ਸੋਚ-ਵਿਚਾਰ ਵਾਲਾ ਆਦਮੀ ਸੀ। ਉਸ ਨੂੰ ਜਦ ਮਿਲਟ੍ਰੀ ਵਿੱਚ ਟ੍ਰੇਨਿੰਗ ਦੇ ਪਹਿਲੇ ਮੌਕੇ ਆਏ, ਤਾਂ ਉਸ ਨੂੰ ਜਦ ਕਿਹਾ ਜਾਵੇ, 'ਲੇਫ਼ਟ-ਟਰ੍ਨ', ਤਾਂ ਸਾਰੇ ਲੋਕ ਘੁੰਮ ਜਾਣ, ਪਰ ਉਹ ਖੜ੍ਹਾ ਰਹਿ ਜਾਵੇ।

ਉਸ ਨੂੰ ਕਿਹਾ ਗਿਆ ਕਿ ਤੁਸੀਂ ਇਹ ਕੀ ਕਰ ਰਹੇ ਹੋ? ਤਾਂ ਉਹ ਕਹਿੰਦਾ ਕਿ ਮੈਂ ਜ਼ਰਾ ਸੋਚ ਰਿਹਾ ਹਾਂ ਕਿ ਲੇਫ਼ਟ ਯਾਨੀ ਕੀ? ਰਾਈਟ ਕੀ ਤੇ ਲੇਫ਼ਟ ਕੀ ਹੈ? ਅਤੇ ਫਿਰ ਮੈਂ ਇਹ ਵੀ ਸੋਚਦਾ ਹਾਂ ਕਿ ਘੁੰਮਣਾ ਜਾਂ ਨਹੀਂ ਘੁੰਮਣਾ। ਫਿਰ ਮੈਂ ਇਹ ਵੀ ਸੋਚਦਾ ਹਾਂ ਕਿ ਘੁੰਮਣ ਦਾ ਅਰਥ ਕੀ ਹੈ? ਫਿਰ ਮੈਂ ਇਹ ਵੀ ਦੇਖਦਾ ਹਾਂ ਕਿ ਲੇਫ਼ਟ ਟਰ੍ਨ ਦੇ ਬਾਅਦ ਵਿੱਚ ਰਾਈਟ ਟਰ੍ਨ ਹੋ ਜਾਣਾ, ਹੈ, ਤਾਂ ਮੈਂ ਰੁਕਿਆ ਰਹਿੰਦਾ ਹਾਂ ਕਿ ਲੋਕ ਮੁੜ ਕੇ ਫਿਰ ਹੋ ਜਾਣਗੇ ਸਿੱਧੇ।'

ਅਜੇਹਾ ਆਦਮੀ ਤਾਂ ਕੰਮ ਦਾ ਨਹੀਂ ਸੀ। ਪਰ ਉਹ ਲੈ ਹੀ ਲਿਆ ਗਿਆ ਸੀ। ਉਹ ਇੱਜ਼ਤਦਾਰ ਆਦਮੀ ਸੀ ਤੇ ਜਾਣਿਆ-ਪਛਾਣਿਆ ਉੱਘਾ ਆਦਮੀ ਸੀ। ਉਸ ਦੇ ਕੈਪਟਨ ਨੇ ਸਮਝਿਆ ਕਿ ਉਸ ਨੂੰ ਕੋਈ ਦੂਜਾ ਕੰਮ ਦੇ ਦੇਈਏ। ਫਿਰ ਉਸ ਨੂੰ ਖਾਣਾ ਬਣਾਉਣ ਵਾਲੇ ਮੈੱਸ ਵਿੱਚ ਭੇਜ ਦਿੱਤਾ ਗਿਆ। ਉਸ ਨੂੰ ਕਿਹਾ ਗਿਆ ਕਿ ਛੋਟਾ-ਮੋਟਾ ਕੋਈ ਕੰਮ ਕਰੋ। ਉਸ ਨੂੰ ਵੱਡੇ ਮਟਰ ਤੇ ਛੋਟੇ ਮਟਰ ਅੱਡ-ਅੱਡ ਕਰਨ ਦਾ ਕੰਮ ਦਿੱਤਾ ਗਿਆ। ਘੰਟੇ-ਕੁ ਪਿੱਛੋਂ ਕੈਪਟਨ ਉਥੇ ਆਇਆ ਤਾਂ ਦੇਖਿਆ ਕਿ ਉਹ ਉਵੇਂ ਹੀ ਬੈਠਾ ਹੋਇਆ ਹੈ, ਅਤੇ ਮਟਰ ਉਵੇਂ ਹੀ ਰੱਖੇ ਹੋਏ ਸਨ। ਉਸ ਨੇ ਪੁੱਛਿਆ, 'ਤੁਸੀਂ ਅਜੇ ਤਕ ਅੱਡ ਨਹੀਂ ਕਰ ਸਕੇ? ਇੰਨਾ ਛੋਟਾ ਕੰਮ!'

ਉਸ ਨੇ ਕਿਹਾ, 'ਮੈਂ ਅੱਡ ਕਦੋਂ ਦਾ ਕਰ ਲੈਂਦਾ, ਲੇਕਿਨ ਕਈ ਮਟਰ ਅਜੇਹੇ ਹਨ ਜੋ ਨਾ ਛੋਟੇ ਹਨ, ਨਾ ਵੱਡੇ ਹਨ। ਮੈਂ ਇਸ ਚਿੰਤਾ ਵਿੱਚ ਹਾਂ ਕਿ ਇਹਨਾਂ ਦਾ ਕੀ ਕੀਤਾ ਜਾ ਸਕੇਗਾ? ਪਹਿਲਾਂ ਇਹ ਪੱਕਾ ਤਾਂ ਹੋ ਜਾਵੇ, ਨਹੀਂ ਤਾਂ ਬੇਲੋੜੀ ਮੈਂ ਕਿਉਂ ਮਿਹਨਤ ਕਰਾਂ! ਕੁਝ ਵੱਡੇ ਹਨ ਮੰਨਿਆ, ਕੁਝ ਛੋਟੇ ਹਨ ਮੰਨਿਆ, ਲੇਕਿਨ ਕੁਝ ਅਜੇਹੇ ਹਨ ਜੋ ਨਾ ਛੋਟੇ ਹਨ, ਨਾ ਵੱਡੇ ਹਨ, ਅਤੇ ਜਦ ਤਕ ਉਹਨਾਂ ਦਾ ਪੱਕਾ ਨਾ ਹੋ ਜਾਵੇ, ਤਦ ਤਕ ਅਕਾਰਨ ਮਿਹਨਤ ਵਿੱਚ ਜਾਣ ਦੀ ਕੋਈ ਜ਼ਰੂਰਤ ਨਹੀਂ। ਪੱਕਾ ਹੋ ਜਾਣਾ ਚਾਹੀਦਾ ਹੈ।'

ਹੁਣ ਇਸ ਤਰ੍ਹਾਂ ਦਾ ਜੋ ਆਦਮੀ ਹੈ, ਇਹ ਮੇਰੀ ਦ੍ਰਿਸ਼ਟੀ ਵਿੱਚ ਧਾਰਮਕ ਹੋ ਸਕਦਾ ਹੈ। ਹੁਣ ਸਾਨੂੰ ਕਦੇ ਖ਼ਿਆਲ ਨਹੀਂ ਆਉਂਦਾ ਕਿ ਦੋਨਾਂ ਦੇ ਵਿਚਕਾਰ ਵਿੱਚ ਵੀ ਕੁਝ ਹੈ। ਹਾਂ, ਅਜੇਹੇ ਲੋਕ ਵੀ, ਜੋ ਸੰਤ ਵੀ ਨਹੀਂ ਹਨ ਤੇ ਅਸੰਤ ਵੀ ਨਹੀਂ ਹਨ, ਅਤੇ

ਜਿਨ੍ਹਾਂ ਨੂੰ ਕਿਤੇ ਵੀ ਨਹੀਂ ਰਖਿਆ ਜਾ ਸਕਦਾ, ਲੇਕਿਨ ਅਸੀਂ ਸਾਫ਼ ਵੰਡ ਲਿਆ ਹੈ। ਚੰਗੇ ਲੋਕ ਹਨ, ਬੁਰੇ ਲੋਕ ਹਨ, ਅਤੇ ਅਜੇਹੇ ਲੋਕ ਵੀ ਹਨ ਜੋ ਦੋਨੋਂ ਨਹੀਂ ਹਨ। ਉਹ ਹੋਰ ਵੀ ਅਰਥ ਦੇ ਲੋਕ ਹਨ। ਉਹਨਾਂ ਨੂੰ ਅਸੀਂ ਕਿਤੇ ਰਖਾਂਗੇ? ਉਹ ਮਿਸਟ੍ਰੀ ਹੈ, ਅਤੇ ਉਹ ਮਿਸਟ੍ਰੀ ਹਮੇਸ਼ਾ ਹੈ, ਹਰ ਪਾਸੇ ਹੈ। ਕੁਝ ਹੈ ਜਿਸ ਨੂੰ ਅਸੀਂ ਸ਼ੁੱਨਯ ਕਹਿ ਦਿੰਦੇ ਹਾਂ; ਕੁਝ ਹੈ ਜਿਸ ਨੂੰ ਅਸੀਂ ਕੁਰੂਪਤਾ ਕਹਿ ਦਿੰਦੇ ਹਾਂ; ਲੇਕਿਨ ਉਹ ਜੋ ਕੁਝ ਹੈ, ਉਸ ਨੂੰ ਕੀ ਕਰੀਏ? ਉਹ ਦੋਨੋਂ ਨਹੀਂ ਹੈ। ਅਸੀਂ ਕਿਤੇ ਵੰਡ ਦਿੰਦੇ ਹਾਂ ਆਪਣੇ ਹਿਸਾਬ ਨਾਲ, ਪਰ ਉਹ ਦੋਨੋਂ ਨਹੀਂ ਹੈ।

ਅਸਲ ਵਿਚ ਕੋਈ ਆਦਮੀ ਨਾ ਬਿਲਕੁਲ ਚੰਗਾ ਹੀ ਹੈ, ਨਾ ਬਿਲਕੁਲ ਬੁਰਾ ਹੈ। ਇਹਨਾਂ ਸਭ ਚੀਜ਼ਾਂ ਦਾ, ਜੋ ਇੰਨੇ ਵਿਰੋਧ ਦਾ ਮਲ੍ਟੀਪ੍ਲੀਸਿਟੀ (ਗੁਣਾਕਾਰਕ) ਹੈ, ਉਸ ਦਾ ਜੋ ਇਕਦਮ ਹੋਣਾ ਹੈ ਅਤੇ ਇਕ ਹੀ ਤੱਤ ਵਿੱਚ, ਵਜੂਦ ਵਿੱਚ ਹੋਣਾ ਹੈ, ਉਹ ਉਸ ਦਾ ਰਹੱਸ ਹੈ। ਇਸ ਦਾ ਜੇ ਬੋਧ ਹੋਵੇ, ਤਾਂ ਅਸੀਂ ਗਣਿਤ ਦੇ ਪਾਰ ਚਲੇ ਜਾਂਦੇ ਹਾਂ, ਫਿਰ ਅਸੀਂ ਜੋੜ ਨਹੀਂ ਲਾਉਂਦੇ, ਕਿਉਂਕਿ ਜੋੜ ਲਾਉਣ ਨਾਲ ਨਹੀਂ ਬਚਦਾ, ਕਿਉਂਕਿ ਕੁਝ ਹੈ ਜੋ ਜੋੜ ਵਿੱਚ ਆਉਂਦਾ ਹੀ ਨਹੀਂ, ਫਿਰ ਜੋੜ ਬੇਅਰਥਾ ਹੋ ਜਾਂਦਾ ਹੈ; ਅਤੇ ਅਜੇਹੇ ਰਹੱਸ ਦੀ ਖੋਜ ਵਿੱਚ ਹੈ ਬ੍ਰਾਹਮਣ। ਉਸ ਨੇ ਜੋ ਸੂਤਰ ਬਣਾਏ ਹਨ, ਅਜੇਹੇ ਸੂਤਰ ਨਹੀਂ ਹਨ ਜਿਵੇਂ ਕਿ ਗਣਿਤ ਦੇ ਸੂਤਰ ਹਨ, ਸਾਇੰਸ ਦੇ ਸੂਤਰ ਹਨ। ਉਹ ਅਲੱਗ ਹੀ ਸੂਤਰ ਹਨ। ਉਸ ਦੀ ਗੱਲ ਵਿੱਚ ਵਿਗਿਆਨ ਵੀ ਕਹਿਣਾ ਠੀਕ ਨਹੀਂ ਹੈ, ਉਹ ਬਹੁਤ ਹੋਰ ਗੱਲ ਹੈ।

ਉਪਨਿਸ਼ਦ ਵਿੱਚ ਬਹੁਤ ਅਨੋਖੀ ਗੱਲ ਕੀਤੀ ਹੈ ਉਹਨਾਂ ਨੇ। ਜਿਸ ਨੂੰ ਅਸੀਂ ਵਿਗਿਆਨ ਕਹਿੰਦੇ ਹਾਂ, ਉਸ ਨੂੰ ਉਹ ਅਵਿੱਦਿਆ ਕਹਿੰਦੇ ਹਨ। ਅਵਿੱਦਿਆ ਦਾ ਮਤਲਬ ਅਗਿਆਨ ਨਹੀਂ। ਵਿੱਦਿਆ ਅਤੇ ਅਵਿੱਦਿਆ।

ਵਿੱਦਿਆ ਦਾ ਮਤਲਬ ਹੈ, ਉਸ ਤਰਫ਼ ਲੈ ਜਾਵੇ ਉਹ ਸਚਮੁਚ ਹੈ।

ਅਵਿੱਦਿਆ ਦਾ ਮਤਲਬ ਹੈ, ਉਸ ਤਰਫ਼ ਲੈ ਜਾਵੇ, ਜੋ ਹੈ ਨਹੀਂ ਲੇਕਿਨ ਪ੍ਰਤੀਤ ਹੁੰਦਾ ਹੈ ਕਿ ਹੈ।

ਅਵਿੱਦਿਆ ਦਾ ਮਤਲਬ ਅਗਿਆਨ ਨਹੀਂ ਹੈ। ਉਸ ਦੀ ਜੋ ਛਾਣਬੀਣ ਅਤੇ ਖੋਜ ਹੈ, ਜੇ ਵਿਗਿਆਨ ਦਾ, ਸਾਇੰਸ ਦਾ ਠੀਕ ਅਨੁਵਾਦ ਕਰਨਾ ਹੋਵੇ ਤਾਂ ਵਿਗਿਆਨ ਨਹੀਂ ਕਰਨਾ ਚਾਹੀਦਾ, ਉਸ ਦਾ ਅਨੁਭਵ, ਅਵਿੱਦਿਆ ਹੀ ਕਰਨਾ ਚਾਹੀਦਾ ਹੈ, ਕਿਉਂਕਿ ਵਿਗਿਆਨ ਦਾ ਹੋਰ ਵੀ ਮਤਲਬ ਹੁੰਦਾ ਹੈ।

ਇਸ ਦੇਸ਼ ਦੇ ਚਿੰਤਨ ਵਿੱਚ ਵਿਗਿਆਨ ਦਾ ਹੋਰ ਹੀ ਮਤਲਬ ਹੁੰਦਾ ਹੈ। ਉਸ ਦਾ ਮਤਲਬ ਗਿਆਨ ਦੀ ਵਿਸ਼ੇਸ਼ ਧਾਰਾ ਵਹਾਉਣ ਤੋਂ ਹੈ; ਵਿਗਿਆਨ ਦਾ ਮਤਲਬ ਹੈ ਵਿਸ਼ੇਸ਼ ਗਿਆਨ। ਇਕ ਤਾਂ ਸਿਰਫ਼ ਗਿਆਨ ਹੈ, ਜਿਸ ਨੂੰ ਮਹਾਂਵੀਰ ਨੇ ਬਹੁਤ ਚੰਗਾ ਸ਼ਬਦ ਦਿੱਤਾ ਹੈ, ਕੇਵਲ ਗਿਆਨ। ਜਸਟ ਨੋਇੰਗ, ਨੱਟ ਨੋਇੰਗ ਏਨੀਥਿੰਗ। ਕਿਸੇ ਚੀਜ਼ ਨੂੰ ਜਾਣ ਰਹੇ ਹਾਂ, ਬਸ ਜਾਣ ਰਹੇ ਹਾਂ। ਜਾਣਨਾ-ਭਰ ਹੈ, ਤਾਂ ਉਸ ਨੂੰ ਕਹਿੰਦੇ ਹਨ ਮਹਿਜ਼ ਗਿਆਨ, ਅਤੇ ਜੋ ਗਿਆਨ ਹੈ ਉਸ ਨੂੰ ਉਹ ਕਹਿੰਦੇ ਹਨ ਕਿਸੇ ਚੀਜ਼ ਨੂੰ ਜਾਣ

ਰਹੇ ਹਾਂ, ਉਸ ਨੂੰ ਵਿਗਿਆਨ ਕਹਿੰਦੇ ਹਨ।

ਵਿਗਿਆਨ ਦੋ ਤਰ੍ਹਾਂ ਦੇ ਹਨ—ਵਿੱਦਿਆ ਤੇ ਅਵਿੱਦਿਆ। ਅਵਿੱਦਿਆ ਮਤਲਬ, ਉਹ ਵਿਗਿਆਨ, ਜੋ ਉਹਨਾਂ ਚੀਜ਼ਾਂ ਨੂੰ ਜਾਣ ਰਿਹਾ ਹੈ, ਜੋ ਅਸਲ ਵਿੱਚ ਨਹੀਂ ਹਨ। ਜਿਵੇਂ ਕੋਈ ਸੁਫਨੇ ਦੀ ਖੋਜ ਵਿੱਚ ਲੱਗਾ ਹੋਇਆ ਹੈ, ਜੋ ਨਹੀਂ ਹੈ, ਲੇਕਿਨ ਹੈ, ਅਤੇ ਉਸ ਦੀ ਖੋਜ ਕਰ ਰਿਹਾ ਹੈ। ਕੋਈ ਫ੍ਰਾਯਡ ਹੈ, ਉਹ ਸੁਫ਼ਨੇ ਦੀ ਖੋਜ ਕਰ ਰਿਹਾ ਹੈ ਅਤੇ ਸਾਰਾ ਜੀਵਨ ਲਾ ਰਿਹਾ ਹੈ। ਉਹ ਸਾਇੰਸ ਖੜੀ ਕਰ ਰਿਹਾ ਹੈ; ਇਸ ਨੂੰ ਉਹ ਕਹਿਣਗੇ ਅਵਿੱਦਿਆ। ਸੁਫ਼ਨੇ ਦੀ ਖੋਜ ਹੈ ਨਾ ਆਖ਼ਰ! ਕਿਸੇ ਅਜੇਹੀ ਚੀਜ਼ ਦੀ ਖੋਜ ਹੈ, ਜੋ ਹੈ ਨਹੀਂ।

*ਪ੍ਰਸ਼ਨ : ਸੁਫ਼ਨਾ ਜਦ ਹੁੰਦਾ ਹੈ, ਤਦ ਹੁੰਦਾ ਹੀ ਹੈ?*

ਉੱਤਰ : ਹਾਂ, ਬਿਲਕੁਲ ਹੀ ਹੁੰਦਾ ਹੈ ਅਤੇ ਤਦ ਵੀ ਇਕ ਅਰਥ ਵਿੱਚ ਬਿਲਕੁਲ ਹੀ ਨਹੀਂ ਹੁੰਦਾ। ਤਦ ਵੀ ਸੁਫ਼ਨਾ ਹੁੰਦਾ ਹੈ, ਤਦ ਵੀ ਸੱਚ ਨਹੀਂ ਹੁੰਦਾ ਹੈ; ਹਾਂ, ਪ੍ਰਤੀਤੀ ਸਾਨੂੰ ਹੁੰਦੀ ਹੈ ਕਿ ਸੱਚ ਹੈ। ਕਦੇ ਮੇਲ ਖਾ ਸਕਦਾ ਹੈ। ਸੁਫ਼ਨਾ ਸੱਚ ਕਦੇ ਨਹੀਂ ਹੁੰਦਾ, ਕਿਸੇ ਸੱਚ ਨਾਲ ਮੇਲ ਖਾ ਸਕਦਾ ਹੈ। ਜਿਸ ਨੂੰ ਅਸੀਂ ਸੱਚ ਕਹਿੰਦੇ ਹਾਂ, ਉਸ ਦੇ ਸਾਹਮਣੇ ਤਾਂ ਉਹ ਵੀ ਸੱਚ ਨਹੀਂ ਹੈ, ਸਿਰਫ਼ ਜਾਗਿਆ ਹੋਇਆ ਸੁਫਨਾ ਹੈ। ਸਾਡੇ ਦੋ ਤਰ੍ਹਾਂ ਦੇ ਸੁਫ਼ਨੇ ਹਨ, ਇਕ ਰਾਤ ਦੇ ਸੁਫ਼ਨੇ ਹਨ, ਦੂਜੇ ਜੋ ਜਾਗ ਕੇ ਦੇਖਦੇ ਹਾਂ। ਇਸ ਲਈ ਜਾਗੇ ਹੋਏ ਸੁਫ਼ਨੇ ਰਾਤ ਵਿੱਚ ਖ਼ਤਮ ਹੋ ਜਾਂਦੇ ਹਨ। ਸੁੱਤੇ ਵਿੱਚ ਪਤਾ ਨਹੀਂ ਰਹਿ ਜਾਂਦਾ ਹੈ ਉਹਨਾਂ ਦਾ।

*ਪ੍ਰਸ਼ਨ : ਮੈਂ ਹਾਂ ਤਾਂ ਇਕ ਪੱਥਰ। ਰਾਹ ਵਿੱਚ ਪਿਆ ਹੋਇਆ ਹਾਂ। ਰਾਹ ਵਿੱਚੋਂ ਜਿਹੜਾ ਲੰਘਿਆ, ਉਸ ਨੇ ਜਾਂਦੇ-ਜਾਂਦੇ ਮੈਨੂੰ ਇਕ ਠੋਕਰ ਲਾਈ ਤੇ ਮੈਂ ਇਕਦਮ ਅੱਗੇ ਸੁਰਕ ਗਿਆ। ਚਲਦੇ-ਚਲਦੇ ਉਮੀਦ ਹੈ ਕਿ ਤੁਸੀਂ ਵੀ ਇਕ ਠੋਕਰ ਲਾਉਂਦੇ ਜਾਉਗੇ। ਤੁਹਾਡੀ ਜ਼ਰਾ ਦਿਲਚਸਪੀ ਹੋ ਜਾਏਗੀ, ਮੈਂ ਜ਼ਰਾ ਅੱਗੇ ਖਿਸਕ ਜਾਵਾਂਗਾ। ਅੱਗੇ ਦਾ ਮਤਲਬ ਪਿਛੇ ਵੀ ਹੋ ਸਕਦਾ ਹੈ। ਮੈਂ ਰਾਹ 'ਤੇ ਮੁਸਾਫ਼ਰ ਅੱਗੇ ਵੀ ਜਾਂਦੇ ਦੇਖੇ ਹਨ ਅਤੇ ਪਿੱਛੇ ਵੀ ਆਉਂਦੇ ਦੇਖੇ ਹਨ। ਮੈਨੂੰ ਇਹ ਵੀ ਨਹੀਂ ਪਤਾ ਕਿ ਅੱਗੇ ਕੀ ਹੈ, ਪਿੱਛੇ ਕੀ ਹੈ?*

ਉੱਤਰ : ਗੱਲ ਤਾਂ ਬਹੁਤ ਵਧੀਆ ਕਹੀ ਤੁਸੀਂ। ਅਸੀਂ ਵੀ ਕੁਛ ਕਹਾਂਗੇ। ਇਕ ਗੱਲ ਹੈ ਅਸਲ ਵਿੱਚ। ਜਦ ਤਕ ਅਸੀਂ ਅੱਗੇ ਜਾਂਦੇ ਰਹਾਂਗੇ ਤੇ ਪਿੱਛੇ ਜਾਂਦੇ ਰਹਾਂਗੇ; ਕੋਈ ਠੋਕਰ ਲਾ ਸਕਦਾ ਹੈ ਪਿੱਛੇ ਜਾਣ ਵਾਲਾ ਵੀ, ਅਤੇ ਕੋਈ ਠੋਕਰ ਲਾ ਸਕਦਾ ਹੈ ਅੱਗੇ ਜਾਣ ਵਾਲਾ ਵੀ। ਲੇਕਿਨ ਇਕ ਅਜੇਹੀ ਜਗ੍ਹਾ ਵੀ ਹੈ, ਜਿਥੇ ਨਾ ਅਸੀਂ ਅੱਗੇ ਜਾਂਦੇ ਹਾਂ, ਨਾ ਪਿੱਛੇ ਜਾਂਦੇ ਹਾਂ; ਜਿਥੇ ਹਾਂ, ਉਥੇ ਹੀ ਰਹਿ ਜਾਂਦੇ ਹਾਂ। ਤਾਂ ਉਸ ਠੋਕਰ ਦੀ ਤਲਾਸ਼ ਕਰਨੀ ਚਾਹੀਦੀ ਹੈ ਜੋ ਸਾਨੂੰ ਉਥੇ ਹੀ ਛੱਡ ਜਾਵੇ, ਜਿਥੇ ਅਸੀਂ ਹਾਂ। ਨਾ ਅੱਗੇ ਲੈ ਜਾਵੇ, ਨਾ ਪਿੱਛੇ ਲੈ ਜਾਵੇ, ਕਿਉਂਕਿ ਜਿਸ ਨੂੰ ਅਜੇ ਅਸੀਂ ਅੱਗੇ ਕਹਾਂਗੇ, ਉਹ ਪਿੱਛੇ ਹੋ ਜਾਏਗਾ। ਕੱਲ੍ਹ ਅੱਗੇ ਕਿਹਾ ਸੀ ਨਾ ਜੋ, ਅੱਜ ਪਿੱਛੇ ਹੋਇਆ ਜਾ ਰਿਹਾ ਹੈ, ਲੇਕਿਨ ਕੋਈ ਇਕ ਜਗ੍ਹਾ ਹੈ, ਜਿਥੇ ਅਸੀਂ ਹਾਂ, ਅੱਗੇ ਤੇ ਪਿੱਛੇ ਕਿਉਂ? ਅਸੀਂ ਉਥੇ ਹੀ ਕਿਉਂ ਨਾ ਰਹਿ ਜਾਈਏ, ਜਿਥੇ ਹਾਂ? ਕਿਉਂਕਿ ਅੱਗੇ ਬਹੁਤ ਵਾਰ ਤਾਂ ਗਏ, ਕਿਤੇ ਪਹੁੰਚੇ?

ਹੁਣੇ ਮਹੇਸ਼ ਯੋਗੀ ਨਾਲ ਮੇਰੀ ਗੱਲ ਹੋਈ। ਇਕ ਬਹੁਤ ਮਜ਼ੇਦਾਰ ਗੱਲ ਹੋਈ। ਉਹਨਾਂ ਨੇ ਕਿਹਾ ਕਿ ਉਥੇ ਜਾਣ ਦੇ ਲਈ ਕੁਝ ਕਰਨਾ ਪਏਗਾ। ਇਥੇ ਤੋਂ ਉਥੇ ਜਾਣ ਲਈ ਕੁਝ ਕਰਨਾ ਪਏਗਾ। 'ਫ੍ਰਾਮ ਹਿਯਰ ਟੂ ਦੇਅਰ'। ਕੋਈ ਰਾਹ ਖੋਜਣਾ ਪਏਗਾ, ਕੋਈ ਵਿਧੀ ਬਣਾਉਣੀ ਪਏਗੀ, ਕੋਈ ਮਾਰਗ ਬਣਾਉਣਾ ਪਏਗਾ। ਜਾਣਾ ਹੈ, ਇਥੇ ਤੋਂ ਉਥੇ। ਤਾਂ ਮੈਂ ਉਹਨਾਂ ਨੂੰ ਕਿਹਾ ਕਿ ਜੇ ਇਥੇ ਤੋਂ ਉਥੇ ਜਾਣਾ ਹੁੰਦਾ, ਤਾਂ ਜ਼ਰੂਰ ਰਸਤੇ ਬਣਾਉਣੇ ਪੈਂਦੇ। ਜਾਣਾ ਹੈ, ਇਥੇ ਤੋਂ ਇਥੇ ਹੀ, ਫ੍ਰਾਮ ਹਿਯਰ ਟੂ ਹਿਯਰ'। ਜੇ ਉਥੋਂ ਤੋਂ ਇਥੇ ਆਉਣਾ ਹੁੰਦਾ, ਤਾਂ ਵੀ ਕੁਝ ਰਸਤਾ ਬਣਾ ਲੈਂਦੇ, ਲੇਕਿਨ ਇਕ ਅਜੇਹਾ ਜਾਣਾ ਵੀ ਹੈ, ਜੋ ਇਥੇ ਤੋਂ ਇਥੇ ਹੀ ਹੈ। ਕਿਤੇ ਤੋਂ ਕਿਤੇ ਨਹੀਂ, ਇਥੇ ਤੋਂ ਇਥੇ ਹੀ। ਕਿਸੇ ਨੇ ਕਿਤੇ ਜਾਣਾ ਨਹੀਂ ਹੈ। ਇਕ ਵਾਰ ਅਸੀਂ ਇੰਨਾ ਹੀ ਜਾਣ ਲਈਏ ਕਿ ਕਿਥੇ ਹਾਂ? ਅਤੇ ਸਭ ਜਾਣਾ ਬੰਦ ਹੋ ਜਾਂਦਾ ਹੈ, ਅੱਗੇ ਵੀ ਤੇ ਪਿੱਛੇ ਵੀ। ਤਾਂ ਉਸ ਠੋਕਰ ਦੀ ਉਮੀਦ ਹੀ ਨਾ ਕਰੋ, ਜੋ ਅੱਗੇ ਲੈ ਜਾਵੇ। ਉਸ ਠੋਕਰ ਦੀ ਉਡੀਕ ਕਰੋ, ਜੋ ਉਥੇ ਹੀ ਛੱਡ ਜਾਵੇ, ਜਿੱਥੇ ਅਸੀਂ ਹਾਂ। ਉਹ ਠੋਕਰ ਕੋਈ ਵੀ ਨਹੀਂ ਦੇ ਸਕਦਾ। ਲੇਕਿਨ ਕਿਉਂ ਜਾਈਏ ਅੱਗੇ, ਕਿਉਂ ਜਾਈਏ ਪਿੱਛੇ?

ਉਸ ਦਿਨ ਮੈਂ ਕਹਿ ਰਿਹਾ ਸੀ, ਇਕ ਝੇਨ ਫ਼ਕੀਰ ਆਪਣੇ ਬਗ਼ੀਚੇ ਵਿੱਚ ਟੋਆ ਪੁੱਟ ਰਿਹਾ ਹੈ, ਕੁਝ ਪੌਦੇ ਲਾ ਰਿਹਾ ਹੈ। ਇਕ ਵਿਅਕਤੀ ਆਇਆ ਹੈ ਅਤੇ ਪੁੱਛਦਾ ਹੈ ਕਿ 'ਮੈਂ ਸ਼ਾਂਤ ਹੋਣਾ ਹੈ, ਮੈਂ ਕੀ ਕਰਾਂ?'

ਉਹ ਫ਼ਕੀਰ ਪੁੱਟਦਾ ਹੈ ਤੇ ਕਹਿੰਦਾ ਹੈ, 'ਜੋ ਕਰਦਾ ਹੈਂ ਉਹੀ ਕਰ।' ਉਹ ਆਦਮੀ ਕਹਿੰਦਾ ਹੈ ਕਿ 'ਸ਼ਾਇਦ ਤੁਸੀਂ ਕੰਮ ਵਿੱਚ ਹੋ, ਇਸ ਲਈ ਬੇਮਨ ਨਾਲ ਕੁਝ ਜਵਾਬ ਦੇਈ ਜਾ ਰਹੇ ਹੋ।'

ਉਹ ਫ਼ਕੀਰ ਕਹਿ ਰਿਹਾ ਹੈ ਕਿ 'ਜੇ ਸਮਝ ਵਿੱਚ ਨਾ ਆਏ, ਤਾਂ ਬੈਠ ਕੇ ਦੇਖ ਕਿ ਮੈਂ ਕੀ ਕਰ ਹਿਹਾ ਹਾਂ।' ਉਹ ਆਦਮੀ ਥੋੜ੍ਹੀ ਦੇਰ ਬੈਠ ਜਾਂਦਾ ਹੈ।

ਫ਼ਕੀਰ ਟੋਆ ਪੁੱਟ ਰਿਹਾ ਹੈ, ਪੁੱਟ ਰਿਹਾ ਹੈ, ਪਸੀਨਾ ਵਗ ਰਿਹਾ ਹੈ, ਧੁੱਪ ਹੈ।

ਉਹ ਆਦਮੀ ਕਹਿੰਦਾ ਹੈ ਕਿ 'ਕਾਫੀ ਦੇਰ ਹੋ ਗਈ, ਤੁਸੀਂ ਟੋਆ ਪੁੱਟ ਰਹੇ ਹੋ, ਲੇਕਿਨ ਮੈਂ ਕੁਝ ਹੋਰ ਪੁੱਛਣ ਆਇਆ ਹਾਂ। ਮੈਂ ਇਹ ਪੁੱਛਣ ਆਇਆ ਹਾਂ ਕਿ ਸ਼ਾਂਤ ਕਿਵੇਂ ਹੋ ਜਾਵਾਂ?'

ਫ਼ਕੀਰ ਕਹਿੰਦਾ ਹੈ, 'ਮੈਂ ਸਿਰਫ਼ ਟੋਆ ਪੁੱਟ ਰਿਹਾ ਹਾਂ ਅਤੇ ਬਿਲਕੁਲ ਸ਼ਾਂਤ ਹਾਂ। ਜੇ ਮੈਂ ਟੋਆ ਵੀ ਪੁੱਟਾਂ ਅਤੇ ਕੁਝ ਹੋਰ ਵੀ ਕਰਾਂ, ਤਾਂ ਅਸ਼ਾਂਤ ਹੋ ਜਾਵਾਂਗਾ। ਮੈਂ ਸਿਰਫ਼ ਟੋਆ ਹੀ ਪੁੱਟ ਰਿਹਾ ਹਾਂ। ਅਸ਼ਾਂਤੀ ਦਾ ਕੋਈ ਉਪਾਅ ਨਹੀਂ। ਕਿਉਂ ਕਿ ਮੈਂ ਟੋਆ ਪੁੱਟ ਰਿਹਾ ਹਾਂ, ਹੋਰ ਮੈਂ ਕੁਝ ਨਹੀਂ ਕਰ ਰਿਹਾ ਹਾਂ। ਤੂੰ ਵੀ ਜੋ ਕਰਦਾ ਹੈਂ, ਕਰ।'

ਉਹ ਆਦਮੀ ਕਹਿੰਦਾ ਹੈ ਕਿ 'ਫਿਰ ਵੀ ਕੋਈ ਜੀਵਨ ਢੰਗ ਦੱਸ ਦਿਉ ਤੁਸੀਂ, ਤਾਂ ਜੋ ਉਵੇਂ ਹੀ ਕਰਾਂ।'

ਉਹ ਫ਼ਕੀਰ ਕਹਿੰਦਾ ਹੈ, 'ਜਦ ਮੈਨੂੰ ਨੀਂਦ ਆਉਂਦੀ ਹੈ ਤਦ ਮੈਂ ਸੌਂ ਜਾਂਦਾ ਹਾਂ। ਆਪਣੀ ਤਰਫ਼ੋਂ ਮੈਂ ਕਦੇ ਨਹੀਂ ਸੁੱਤਾ। ਜਦ ਨੀਂਦ ਖੁੱਲ੍ਹਦੀ ਹੈ ਤਾਂ ਉਠ ਜਾਂਦਾ ਹਾਂ।

ਆਪਣੀ ਤਰਫ਼ੋਂ ਮੈਂ ਕਦੇ ਨਹੀਂ ਉਠਿਆ। ਜਦ ਭੁੱਖ ਲੱਗਦੀ ਹੈ ਮੈਂ ਮੰਗਣ ਚਲਿਆ ਜਾਂਦਾ ਹਾਂ। ਆਪਣੀ ਤਰਫ਼ੋਂ ਮੈਂ ਕਦੇ ਨਹੀਂ ਖਾਧਾ। ਜਦ ਭੁੱਖ ਨਹੀਂ ਲੱਗਦੀ ਤਦ ਨਹੀਂ ਖਾਂਦਾ ਹਾਂ। ਸਾਹ ਅੰਦਰ ਆਉਂਦਾ ਹੈ ਤਾਂ ਅੰਦਰ ਆਉਣ ਦਿੰਦਾ ਹਾਂ, ਬਾਹਰ ਜਾਂਦਾ ਹੈ ਤਾਂ ਬਾਹਰ ਜਾਣ ਦਿੰਦਾ ਹਾਂ। ਹੋਰ ਮੇਰਾ ਕੋਈ ਢੰਗ ਨਹੀਂ ਹੈ ਤੇ ਮੈਂ ਬੜਾ ਸ਼ਾਂਤ ਹਾਂ। ਜੇ ਤੂੰ ਵੀ ਸ਼ਾਂਤ ਹੋਣਾ ਹੈ ਤਾਂ ਅਜੇਹਾ ਹੀ ਕਰ।'

ਉਹ ਆਦਮੀ ਕਹਿੰਦਾ ਹੈ ਕਿ 'ਇਹ ਤਾਂ ਅਸੀਂ ਵੀ ਕਰਦੇ ਹਾਂ। ਜਦ ਸੌਂਦੇ ਹਾਂ ਸੌਂ ਜਾਂਦੇ ਹਾਂ, ਜਦ ਖਾਂਦੇ ਹਾਂ ਖਾ ਲੈਂਦੇ ਹਾਂ। ਇਸ ਵਿੱਚ ਤੁਸੀਂ ਕਿਹੜੀ ਨਵੀਂ ਗੱਲ ਕਹਿੰਦੇ ਹੋ।'

ਫ਼ਕੀਰ ਨੇ ਕਿਹਾ, 'ਫਿਰ ਤੂੰ ਜਾਹ ਅਤੇ ਜ਼ਰਾ ਗ਼ੌਰ ਨਾਲ ਦੇਖੀਂ ਕਿ ਜਦ ਤੂੰ ਸੌਂਦਾ ਹੈਂ, ਤਾਂ ਸੌਂਦਾ ਹੀ ਹੈਂ ਕਿ ਹੋਰ ਵੀ ਬਹੁਤ-ਕੁਝ ਕਰਦਾ ਹੈਂ। ਜ਼ਰਾ ਗ਼ੌਰ ਕਰੀਂ ਕਿ ਤੂੰ ਜਦ ਖਾਂਦਾ ਹੈਂ, ਤਾਂ ਖਾਂਦਾ ਹੀ ਹੈਂ ਜਾਂ ਹੋਰ ਵੀ ਬਹੁਤ-ਕੁਝ ਕਰਦਾ ਹੈਂ।' ਫ਼ਕੀਰ ਨੇ ਕਿਹਾ ਕਿ 'ਮੈਂ ਅਜੇਹਾ ਆਦਮੀ ਨਹੀਂ ਦੇਖਿਆ ਕਿ ਜੋ ਸਿਰਫ਼ ਖਾਂਦਾ ਹੋਵੇ ਤੇ ਸਿਰਫ਼ ਖਾਂਦਾ ਹੀ ਹੋਵੇ। ਆਦਮੀ ਖਾਂਦਾ ਹੈ ਤੇ ਕਿਤੇ ਹੋਰ ਵੀ ਕੁਝ ਕਰਦਾ ਹੈ।' ਉਸ ਫ਼ਕੀਰ ਨੇ ਜਾਣ ਵੇਲੇ ਕਿਹਾ ਕਿ 'ਅਸੀਂ ਇੰਨਾ ਹੀ ਜਾਣਿਆ ਹੈ, ਜੋ ਹੈ ਉਹੀ ਹੈ, ਜਿਥੇ ਹੈ ਉਵੇਂ ਹੀ ਹੈ। ਅਸੀਂ ਨਾ ਕਿਤੇ ਜਾਣਾ ਹੈ ਤੇ ਨਾ ਕਿਤੇ ਪਹੁੰਚਣਾ ਹੈ।'

ਮੇਰੀ ਦ੍ਰਿਸ਼ਟੀ ਵਿੱਚ ਪਰਮ ਸਾਧਨਾ ਦਾ ਇਹੀ ਅਰਥ ਹੈ ਅਤੇ ਪਰਮ ਸ਼ਾਂਤੀ ਦਾ ਵੀ ਇਹੀ ਅਰਥ ਹੈ ਕਿ ਅਸੀਂ ਜਿਥੇ ਹਾਂ ਅਤੇ ਜੋ ਹਾਂ ਉਸ ਵਿੱਚ ਅਸੀਂ ਪੂਰੇ ਰਾਜ਼ੀ ਹੋ ਜਾਈਏ। ਨਾ ਅੱਗੇ ਜਾਈਏ, ਨਾ ਪਿਛੇ ਜਾਈਏ, ਤਾਂ ਬਿਲਕੁਲ ਮਤਲਬ ਨਹੀਂ। ਅੱਗੇ ਜਾਵਾਂਗੇ, ਤਾਂ ਵੀ ਮਤਲਬ ਨਹੀਂ, ਕਿਉਂਕਿ ਪਿੱਛਿ ਤੇ ਅੱਗੇ ਅਸੀਂ ਜਾਵਾਂਗੇ, ਤਾਂ ਕਿਸਦੇ ਪਿੱਛਿ ਜਾਵਾਂਗੇ? ਕਿਸਦੇ ਅੱਗੇ ਜਾਵਾਂਗੇ? ਆਪਣੀ ਹੀ ਜਗ੍ਹਾ ਤੋਂ ਹਟ ਕੇ ਰਹਾਂਗੇ। ਉਹ ਘੜੀ ਦਾ ਪੇਂਡੂਲਮ ਹੈ, ਖੱਬੇ ਤੋਂ ਸੱਜੇ ਚਲਿਆ ਜਾਂਦਾ ਹੈ, ਤਾਂ ਸੱਜੇ ਤੋਂ ਖੱਬੇ ਚਲਿਆ ਜਾਂਦਾ ਹੈ। ਬੜੇ ਮਜ਼ੇ ਦੀ ਗੱਲ ਹੈ ਕਿ ਜਦ ਉਹ ਖੱਬੇ ਜਾਂਦਾ ਹੈ ਤਦ ਸਾਨੂੰ ਦਿੱਸਦਾ ਹੈ ਕਿ ਖੱਬੇ ਜਾ ਰਿਹਾ ਹੈ, ਲੇਕਿਨ ਖੱਬੇ ਜਾਣ ਵੇਲੇ ਉਹ ਸੱਜੇ ਜਾਣ ਦੀ ਤਾਕਤ ਇਕੱਠੀ ਕਰ ਰਿਹਾ ਹੈ। ਉਲਟਾ ਜਾ ਰਿਹਾ ਹੈ, ਜਾ ਰਿਹਾ ਹੈ ਖੱਬੇ, ਤਾਕਤ ਇਕੱਠੀ ਕਰ ਰਿਹਾ ਹੈ ਸੱਜੇ ਜਾਣ ਦੀ। ਫਿਰ ਉਹ ਸੱਜੇ ਜਾ ਰਿਹਾ ਹੈ। ਤਦ ਅਸੀਂ ਸਮਝਦੇ ਹਾਂ ਕਿ ਸੱਜੇ ਜਾ ਰਿਹਾ ਹੈ, ਤਦ ਉਹ ਖੱਬੇ ਜਾਣ ਦੀ ਤਾਕਤ ਇਕੱਠੀ ਕਰ ਰਿਹਾ ਹੈ।

ਜਦ ਇਕ ਆਦਮੀ ਦਾ ਜਨਮ ਹੋ ਰਿਹਾ ਹੈ ਤਦ ਉਹ ਮਰਨ ਦੀ ਤਾਕਤ ਇਕੱਠੀ ਕਰ ਰਿਹਾ ਹੈ। ਜਦ ਉਹ ਮਰ ਰਿਹਾ ਹੈ, ਤਦ ਉਹ ਜਨਮ ਲੈਣ ਦੀ ਤਾਕਤ ਇਕੱਠੀ ਕਰ ਰਿਹਾ ਹੈ। ਜਦ ਇਕ ਆਦਮੀ ਜਵਾਨ ਹੋ ਰਿਹਾ ਹੈ, ਤਦ ਉਹ ਬੁੱਢਾ ਹੋਣ ਦੀ ਤਾਕਤ ਇਕੱਠੀ ਕਰ ਰਿਹਾ ਹੈ, ਪਰ ਉਹ ਸਾਨੂੰ ਦਿਖਾਈ ਨਹੀਂ ਪੈਂਦਾ। ਅਸੀਂ ਜਦ ਵੀ ਇਸ ਕੋਨੇ ਤੋਂ ਉਸ ਕੋਨੇ ਜਾਵਾਂਗੇ, ਤਾਂ ਅਸੀਂ ਫਿਰ ਇਸੇ ਕੋਨੇ 'ਤੇ ਮੁੜਨ ਦੀ ਤਾਕਤ ਇਕੱਠੀ ਕਰਦੇ ਰਹਾਂਗੇ। ਇਸ ਲਈ ਕਿਤੇ ਨਾ ਜਾਉ, ਜਿਥੇ ਹੋ ਉਥੇ ਹੀ ਰਹਿ ਜਾਉ। ਅਜੇਹਾ ਸੋਚੋ ਕਿ ਪੱਥਰ ਉਥੇ ਹੀ ਰਹਿ ਗਿਆ ਹੈ ਜਿਥੇ ਸੀ ਅਤੇ ਉਥੇ ਹੀ ਹੈ, ਕਿਤੇ ਨਹੀਂ ਜਾਂਦਾ, ਨਾ ਅੱਗੇ ਜਾਂਦਾ ਹੈ, ਨਾ ਪਿੱਛੇ। ਫਿਰ ਠੋਕਰ ਦੀ ਜ਼ਰੂਰਤ ਨਹੀਂ ਹੈ, ਫਿਰ ਕੁਝ

ਵੀ ਕਰਨ ਦੀ ਜ਼ਰੂਰਤ ਨਹੀਂ ਹੈ। ਅਖ਼ੀਰ ਨੂੰ ਅਜੇਹੀ ਮਨੋਸਥਿਤੀ ਵਿੱਚ ਛੁੱਟ ਜਾਈਏ ਅਸੀਂ, ਤਾਂ ਸਭ ਹੋ ਜਾਂਦਾ ਹੈ। ਫਿਰ ਰਹਿ ਵੀ ਨਹੀਂ ਜਾਂਦਾ ਕਰਨ ਨੂੰ ਕੁਝ। ਤਾਂ ਮੈਂ ਧਿਆਨ ਇਸੇ ਨੂੰ ਕਹਿੰਦਾ ਹਾਂ।

*ਪ੍ਰਸ਼ਨ : ਕੀ ਸਤੋਰੀ ਸਮਾਧੀ ਦੇ ਕਰੀਬ ਦੀ ਚੀਜ਼ ਹੈ ? ਇਸ ਤੋਂ ਕੁਝ ਆਉਣ ਵਾਲਾ ਹੈ ?*

ਉੱਤਰ : ਅਸਲ ਵਿੱਚ, ਮੈਂ ਜੋ ਇਹ ਕਹਿ ਰਿਹਾ ਹਾਂ, ਸਤੋਰੀ ਦਾ ਮਤਲਬ ਹੈ।

*ਪ੍ਰਸ਼ਨ : ਇਸ ਵਿੱਚ ਬੀਇੰਗ ਅਤੇ ਨਾੱਨ-ਬੀਇੰਗ ਦੀ ਕਾਂਸੇਸ ਨਹੀਂ ਹੈ?*

ਉੱਤਰ : ਜਿਸ ਵਿੱਚ ਬਿਕਮਿੰਗ ਨਹੀਂ ਹੈ, ਜਿਸ ਵਿੱਚ ਕੁਝ ਹੋਣ ਦੀ ਦੌੜ ਨਹੀਂ ਹੈ; ਜੋ ਹੈ, ਹੈ। ਜਿਸ ਵਿੱਚ ਜੋ ਹੈ ਉਸ ਦੀ ਨਿੰਦਿਆ ਨਹੀਂ ਹੈ, ਅਤੇ ਜੋ ਨਹੀਂ ਹੈ ਉਸ ਦੀ ਖ਼ਾਹਿਸ਼ ਨਹੀਂ ਹੈ। ਜੋ ਹੈ, ਹੈ। ਅਜੇਹੀ ਹਾਲਤ ਦਾ ਨਾਉਂ ਸਤੋਰੀ ਹੈ। ਅਜੇਹੀ ਹਾਲਤ ਵਿੱਚ ਜੋ ਐਕ੍ਸਪਲੋਜ਼ਨ ਆਉਂਦਾ ਹੈ ਉਸਦਾ ਨਾਉਂ ਸਤੋਰੀ ਹੈ, ਸਮਾਧੀ ਹੈ, ਸਮਾਧੀ ਤੋਂ ਬਹੁਤ ਅਲੱਗ ਗੱਲ ਹੈ। ਸਮਾਧੀ ਸ਼ਬਦ ਤੋਂ—ਹੋਣਾ ਤਾਂ, ਸਮਾਧੀ ਦਾ ਇਹੀ ਅਰਥ ਹੋਣਾ ਚਾਹੀਦਾ ਹੈ। ਮੈਂ ਤਾਂ ਇਹੀ ਅਰਥ ਕਰਦਾ ਹਾਂ। ਸਮਾਧੀ ਸ਼ਬਦ ਦਾ ਮਤਲਬ ਹੁੰਦਾ ਹੈ, ਸਮਾਧਾਨ। ਉਸ ਦਾ ਮਤਲਬ ਹੈ ਕਿ ਹੁਣ ਕੁਝ ਨਾ ਬਚਿਆ ਕਰਨ ਨੂੰ, ਕੁਝ ਨਾ ਬਚਿਆ ਪਾਣ ਨੂੰ, ਕੁਝ ਨਾ ਬਚਿਆ ਜਾਣਨ ਨੂੰ। ਜੇ ਕੁਝ ਵੀ ਬਚਿਆ ਕਰਨ ਨੂੰ, ਕੁਝ ਵੀ ਬਚਿਆ ਜਾਣਨ ਨੂੰ, ਤਾਂ ਅਜੇ ਸਮਾਧਾਨ ਨਹੀਂ ਹੈ, ਅਜੇ ਅਸਮਾਧਾਨ ਹੈ। ਤਾਂ ਸਮਾਧੀ ਦਾ ਇਕ ਦੂਜਾ ਮਤਲਬ ਹੁੰਦਾ ਹੈ ਮੌਤ, ਇਸ ਲਈ ਅਸੀਂ ਕਬਰ ਨੂੰ ਵੀ ਸਮਾਧੀ ਕਹਿੰਦੇ ਹਾਂ ਅਤੇ ਉਸ ਦਾ ਵੀ ਉਹੀ ਮਤਲਬ ਹੈ ਕਿ ਜਿਉਂਦੇ ਰਹੋਗੇ ਤਾਂ ਕਿਤੇ-ਨਾ-ਕਿਤੇ ਜਾਉਗੇ ਹੀ ਤੁਸੀਂ। ਕੀ ਜਿਉਂਦੇ ਰਹਿੰਦੇ ਹੋਏ ਕੋਈ ਆਦਮੀ ਅਜੇਹਾ ਹੋ ਸਕਦਾ ਹੈ ਕਿ ਕਿਤੇ ਨਹੀਂ ਜਾ ਰਿਹਾ ਹੈ? ਇਕ ਅਰਥ ਵਿੱਚ ਮਰ ਹੀ ਗਿਆ, ਸਮਾਧੀ-ਸਥਿਤ ਹੋ ਗਿਆ। ਸਮਾਧੀ ਦਾ ਵੀ ਮਤਲਬ ਤਾਂ ਸਤੋਰੀ ਹੈ, ਲੇਕਿਨ ਜਿਹਾ ਇਸ ਮੁਲਕ ਵਿੱਚ ਸਮਾਧੀ ਦਾ ਮਤਲਬ ਚਲਦਾ ਹੈ, ਉਹ ਨਹੀਂ ਮਤਲਬ ਰਹਿ ਗਿਆ। ਇਥੇ ਸਮਾਧੀ ਦਾ ਮਤਲਬ ਹੈ, ਜਿਥੇ ਪਹੁੰਚਣਾ ਹੈ; ਸਤੋਰੀ ਦਾ ਮਤਲਬ ਹੈ ਜਿਥੇ ਪਹੁੰਚ ਗਏ। ਹੁਣ ਜਿਥੇ ਕਿਤੇ ਨਹੀਂ ਪਹੁੰਚਣਾ ਹੈ, ਕਿਤੇ ਨਹੀਂ ਜਾਣਾ ਹੈ।

ਅੱਜ ਸ਼ਾਮ ਨੂੰ, ਜੋ ਮੈਂ ਕਹਿ ਰਿਹਾ ਸੀ ਉਹ ਕ੍ਵਾਨ ਹੈ। ਉਸ 'ਤੇ ਧਿਆਨ ਕਰੋ ਜੋ ਅਸੀਮ ਹੈ। ਹੁਣ ਤੁਸੀਂ ਉਸ 'ਤੇ ਧਿਆਨ ਨਹੀਂ ਕਰ ਸਕਦੇ, ਕਿਉਂਕਿ ਜਦ ਵੀ ਤੁਸੀਂ ਧਿਆਨ ਕਰੋਗੇ ਤਾਂ ਸੀਮਾ ਆ ਜਾਏਗੀ। ਕਿੰਨੀ ਹੀ ਵੱਡੀ ਸੋਚੋਗੇ ਫਿਰ ਵੀ ਸੀਮਾ ਆ ਜਾਏਗੀ, ਫਿਰ ਵੀ ਘੇਰਾ ਆ ਜਾਏਗਾ। ਤੁਸੀਂ ਅਨਾਦਿ ਤੇ ਅਨੰਤ ਨੂੰ ਸੋਚ ਹੀ ਨਹੀਂ ਸਕਦੇ। ਕਿੰਨਾ ਹੀ ਸੋਚੋ, ਕਦੇ ਤਾਂ ਅੰਤ ਹੋਵੇਗਾ। ਨਹੀਂ, ਕਦੇ ਅੰਤ ਨਹੀਂ ਹੁੰਦਾ, ਕਦੇ ਸ਼ੁਰੂ ਨਹੀਂ ਹੁੰਦਾ। ਇਸ ਨੂੰ ਸੋਚ ਨਹੀਂ ਸਕਦੇ ਹੋ। ਕਿੰਨਾ ਹੀ ਸਟੇਜ ਨੂੰ ਖਿੱਚਦੇ ਚਲੇ ਜਾਉ, ਖਿੱਚਦੇ ਚਲੇ ਜਾਉ। ਕ੍ਵਾਨ ਦਾ ਮਤਲਬ ਹੈ ਅਬ੍ਸਰਡਿਟੀ ਦਾ ਬੋਧ—ਕਿਸੇ ਅਜੇਹੀ ਚੀਜ਼ ਦਾ ਬੋਧ ਕਿ ਜੋ ਹੋ ਹੀ ਨਹੀਂ ਸਕਦਾ। ਜੇ ਤੁਸੀਂ ਉਸ ਨੂੰ ਸੋਚਦੇ ਹੀ ਤੁਰੇ ਜਾਉ, ਸੋਚਦੇ ਹੀ ਤੁਰੇ ਜਾਉ, ਤਾਂ ਇਕ ਹੀ ਨਤੀਜਾ ਹੋਵੇਗਾ ਕਿ ਉਹ ਤਾਂ ਹੋ ਨਹੀਂ ਸਕਦੀ, ਲੇਕਿਨ ਸੋਚਦੇ-ਸੋਚਦੇ ਠੱਪ ਹੋ ਜਾਏਗਾ। ਦੋ ਹੀ ਚੀਜ਼ਾਂ ਸੋਚੀਆਂ ਜਾ ਸਕਦੀਆਂ

ਹਨ—ਜਾਂ ਤਾਂ ਤੁਸੀਂ ਅਸੀਮ ਨੂੰ ਸੋਚ ਲਵੋ, ਤਾਂ ਸੋਚਣਾ ਜਿੱਤ ਜਾਂਦਾ ਹੈ, ਤੁਸੀਂ ਹੋਰ ਵੀ ਵੱਡੇ ਵਿਚਾਰਕ ਹੋ ਕੇ ਮੁੜ ਆਉਂਦੇ ਹੋ; ਲੇਕਿਨ ਅਸੀਮ ਨੂੰ ਸੋਚ ਹੀ ਨਹੀਂ ਸਕਦੇ, ਅਤੇ ਸੋਚਣਾ ਅਸੀਮ ਨੂੰ। ਇਥੇ ਅਬ੍ਸਰਡਿਟੀ ਹੈ; ਜਿਵੇਂ ਕਿ ਦੋ ਹੱਥਾਂ ਦੀ ਤਾੜੀ ਸੁਣੀ ਹੈ ਬਹੁਤ।

ਕਿਸੇ ਫ਼ਕੀਰ ਨੂੰ ਕਹਿੰਦੇ ਹਨ ਕਿ ਜਾਹ, ਇਕ ਕੋਨੇ ਵਿੱਚ ਬੈਠ ਕੇ ਇਕ ਹੱਥ ਦੀ ਤਾੜੀ ਸੁਣ। ਉਹ ਅਬ੍ਸਰਡ ਹੈ। ਉਹ ਫਿਰ ਮੁੜ ਕੇ ਆਉਂਦਾ ਹੈ, ਆਪਣੇ ਗੁਰੂ ਨੂੰ ਕਹਿੰਦਾ ਹੈ ਕਿ ਪੈਰ 'ਤੇ ਮਾਰਨ ਨਾਲ ਦੋ ਹੱਥ ਹੋ ਗਏ। ਉਹ ਕਹਿੰਦਾ ਹੈ ਕਿ ਕੰਧ 'ਤੇ ਮਾਰਨ ਨਾਲ ਦੋ ਹੱਥ ਹੋ ਗਏ। ਤਾਂ ਖ਼ਿਆਲ ਰੱਖਣਾ—ਬਿਲਕੁਲ ਇਕ ਹੀ ਹੱਥ ਦੀ ਤਾੜੀ ਵੱਜੇ, ਉਸ ਨੂੰ ਤੂੰ ਸੁਣ। ਅਤੇ ਉਹ ਇਕ ਹੱਥ ਦੀ ਤਾੜੀ ਸੁਣਦਾ ਹੈ, ਸੁਣਦਾ ਹੈ। ਉਹ ਤਾਂ ਸੁਣਾਈ ਪੈ ਨਹੀਂ ਸਕਦੀ ਅਤੇ ਉਸ ਦਾ ਮਨ ਫ਼ੌਰਨ ਦੂਜੀ ਤਾੜੀ ਪ੍ਰੋਵਾਈਡ ਕਰ ਦਿੰਦਾ ਹੈ। ਕਦ ਤਕ ਇਹ ਸੋਚੇਗੇ ਕਿ ਕੰਧ 'ਤੇ ਵਜਾ ਲਵੇ, ਜ਼ਮੀਨ 'ਤੇ ਵਜਾ ਲਵੇ ! ਉਹ ਗੁਰੂ ਨੂੰ ਆ ਕੇ ਕਹਿੰਦਾ ਹੈ। ਗੁਰੂ ਕਹਿੰਦਾ ਹੈ ਕਿ ਭੱਜ ਜਾ ਤੂੰ ਇਥੋਂ, ਤੂੰ ਇਕ ਹੱਥ ਦੀ ਤਾੜੀ ਸੁਣ ਕੇ ਆ, ਦੋ ਹੱਥਾਂ ਦੀ ਨਹੀਂ। ਉਸ ਨੂੰ ਕਮਰੇ ਵਿੱਚ ਬੰਦ ਕਰ ਦਿੰਦਾ ਹੈ। ਉਹ ਭੁੱਖਾ-ਪਿਆਸਾ ਬੈਠਾ ਹੈ। ਉਹ ਸੋਚਦਾ ਹੈ, ਇਕ ਹੱਥ ਦੀ ਤਾੜੀ.... ਇਕ ਹੱਥ ਨਾਲ ਤਾੜੀ ਨਹੀਂ ਵੱਜਦੀ। ਉਹ ਕਿਵੇਂ ਵੱਜੇ ? ਵੱਜ ਹੀ ਨਹੀਂ ਸਕਦੀ।

ਲੇਕਿਨ ਸੋਚਣਾ ਹੈ, ਫਿਰ ਸੋਚਣਾ ਹੈ।

ਅਖ਼ੀਰ ਉਹ ਛਿਨ ਆ ਜਾਂਦਾ ਹੈ ਕਿ ਸੋਚਣਾ ਇਕਦਮ ਨਾਲ ਖੋ ਜਾਂਦਾ ਹੈ। ਉਹ ਕਿਉਂ ਖੜਾ ਹੋਵੇਗਾ, ਕਿਉਂਕਿ ਜਦ ਸੋਚਣਾ ਹੋਵੇ ਹੀ ਨਾ, ਤਾਂ ਕੀ ਕਰੋਗੇ? ਮਾਈਂਡ ਜੋ ਵੀ ਜਵਾਬ ਦਿੰਦਾ ਹੈ, ਉਹ ਦੋ-ਚਾਰ ਦਿਨ ਵਿਚ ਖ਼ੁਦ ਹੀ ਸਮਝ ਜਾਂਦਾ ਹੈ ਕਿ ਇਹ ਜਵਾਬ ਗੜਬੜ ਹੈ। ਗੁਰੂ ਫਿਰ ਭਜਾ ਦੇਵੇਗਾ। ਤਦ ਉਹ ਘਬਰਾ ਜਾਂਦਾ ਹੈ। ਘਬਰਾ ਜਾਂਦਾ ਹੈ ਤਾਂ ਫਿਰ ਅਖ਼ੀਰ ਵਿੱਚ ਸੋਚਣਾ ਇਕਦਮ ਨਾਲ ਠੱਪ ਹੋ ਜਾਂਦਾ ਹੈ। ਕੋਈ ਚੀਜ਼ ਇਕਦਮ ਨਾਲ ਬੰਦ ਹੋ ਜਾਂਦੀ ਹੈ। ਉਸ ਵੇਲੇ ਜੋ ਖੁੱਲ੍ਹ ਜਾਂਦਾ ਹੈ, ਉਸ ਦਾ ਨਾਉਂ ਸਤੋਰੀ ਹੈ, ਕਿਉਂਕਿ ਫਿਰ ਤਾਂ ਕੁਝ ਹੋਵੇਗਾ। ਉਹ ਵਿਚਾਰ ਦੀ ਦੁਨੀਆ ਗਈ, ਤਾਂ ਨਿਰਵਿਚਾਰ ਆ ਗਿਆ। ਨਿਰਵਿਚਾਰ ਵਿੱਚ ਅਸੀਂ ਜਿਥੇ ਰਹੇ, ਉਥੇ ਹੀ ਰਹਿ ਗਏ। ਹੁਣ ਕਿਤੇ ਜਾਣਾ ਨਹੀਂ ਰਿਹਾ, ਕਿਤੇ ਪਹੁੰਚਣਾ ਨਹੀਂ ਰਿਹਾ। ਸਤੋਰੀ ਇਕ ਅਰਥ ਵਿੱਚ ਬਹੁਤ ਹੋਰ ਗੱਲ ਹੈ। ਗਹਿਰੇ-ਤੋਂ-ਗਹਿਰਾ ਤਲ ਤਾਂ ਸਮਾਧੀ ਦਾ ਉਹੀ ਹੈ; ਲੇਕਿਨ ਜਿਵੇਂ ਇਸ ਮੁਲਕ ਨੇ ਪਕੜਿਆ ਹੈ, ਉਹ ਗੜਬੜ ਹੋ ਗਿਆ ਹੈ! ਇਸ ਮੁਲਕ ਵਿੱਚ ਸਮਾਧੀ ਵੀ ਬਿਕਮਿੰਗ ਹੋ ਗਈ ਹੈ।

ਇਕ ਸਾਧੂ ਬੈਠਾ ਹੈ, ਉਹ ਧਿਆਨ ਕਰ ਰਿਹਾ ਹੈ, ਉਹ ਧਿਆਨ ਕਰ ਰਿਹਾ ਹੈ, ਪੂਜਾ ਕਰ ਰਿਹਾ ਹੈ, ਪਾਠ ਕਰ ਰਿਹਾ ਹੈ, ਉਹ ਕਹਿ ਰਿਹਾ ਹੈ ਕਿ ਮੈਂ ਪਰਮਾਤਮਾ ਨੂੰ ਪਾਣਾ ਹੈ, ਮੈਂ ਮੋਕਸ਼ ਨੂੰ ਪਾਣਾ ਹੈ। ਉਹ ਬਿਕਮਿੰਗ ਦੀਆਂ ਗੱਲਾਂ ਕਰ ਰਿਹਾ ਹੈ। ਇਕ ਆਦਮੀ ਕਹਿ ਰਿਹਾ ਹੈ, ਉਸ ਨੇ ਧਨ ਪਾਣਾ ਹੈ; ਇਕ ਆਦਮੀ ਕਹਿੰਦਾ ਹੈ, ਭਗਵਾਨ ਪਾਣਾ ਹੈ। ਦੋਨਾਂ ਦੀਆਂ ਗੱਲਾਂ ਇਕ ਹਨ, ਦਿਮਾਗ਼ ਦਾ ਟ੍ਰੈਂਡ ਇਕ ਹੈ, ਕੁਝ ਪਾਣਾ ਹੈ। ਸਤੋਰੀ ਵਾਲਾ ਕਹਿ ਰਿਹਾ ਹੈ ਕਿ ਕੁਝ ਪਾਣਾ ਨਹੀਂ ਹੈ, ਜੋ ਹੈ, ਜੋ ਹੈ, ਹੈ; ਨਾ ਮੋਕਸ਼

ਪਾਣਾ ਹੈ, ਨਾ ਭਗਵਾਨ ਪਾਣਾ ਹੈ, ਇਸ ਲਈ ਉਹ ਬੜੀਆਂ ਅਨੋਖੀਆਂ ਗੱਲਾਂ ਵੀ ਕਹਿ ਦਿੰਦਾ ਹੈ। ਉਹ ਕਹਿੰਦਾ ਹੈ, ਸੰਸਾਰ ਅਤੇ ਪਰਮਾਤਮਾ ਇਕ ਹੀ ਹੈ। ਇਹ ਦੋਨੋਂ ਇਕ ਹੀ ਗੱਲ ਹਨ।

ਕਈ ਦਫ਼ਾ ਅਜੇਹਾ ਹੋਇਆ ਹੈ ਕਿ ਕੋਈ ਆਦਮੀ ਆਇਆ ਹੈ ਪੁੱਛਣ ਅਤੇ ਉਸ ਫ਼ਕੀਰ ਨੇ ਉਸ ਨੂੰ ਚੁੱਕ ਕੇ ਖਿੜਕੀ ਦੇ ਬਾਹਰ ਸੁੱਟ ਦਿੱਤਾ ਹੈ। ਜਦ ਉਹ ਹੇਠਾਂ ਡਿੱਗਾ ਹੈ, ਤਾਂ ਉਸ ਨੇ ਕਿਹਾ, ਦੇਖ ਜਾਗ ! ਹੁਣ ਜੋ ਉਹ ਧੜੰਮ ਕਰਕੇ ਹੇਠਾਂ ਡਿੱਗਾ, ਤਾਂ ਵਿਚਾਰ ਤਾਂ ਖੋ ਗਏ। ਇਹ ਤਾਂ ਮੰਨਿਆ ਹੋਇਆ ਹੈ ਕਿ ਉਹ ਫ਼ਕੀਰ ਕੁਝ ਵੀ ਕਰ ਸਕਦਾ ਹੈ। ਉਹ ਤੁਹਾਡੇ ਘਰ ਨਹੀਂ ਆਇਆ ਸੀ, ਬਲਕਿ ਤੁਸੀਂ ਉਸ ਤੋਂ ਪੁੱਛਣ ਆਏ ਸੀ; ਉਹ ਕੁਝ ਵੀ ਕਰ ਸਕਦਾ ਹੈ। ਤਦ ਉਹ ਹੱਸ ਰਿਹਾ ਹੈ ਖਿੜਕੀ 'ਤੇ ਖੜਾ ਹੋ ਕੇ। ਉਹ ਕਹਿੰਦਾ ਹੈ, ਦੇਖ ! ਕਈ ਦਫ਼ਾ ਅਜੇਹਾ ਹੋ ਜਾਂਦਾ ਹੈ ਕਿ ਉਸ ਚੋਟ ਵਿੱਚ ਉਹ ਇਕਦਮ ਨਾਲ ਅਵੇਯਰ (ਪ੍ਰਬੁੱਧ) ਹੋ ਜਾਂਦਾ ਹੈ। ਹੁਣ ਉਹ ਸੁਣਦਾ ਹੈ ਉਸ ਦੀ ਗੱਲ ਨੂੰ, ਅਤੇ ਸਤੋਰੀ ਹੋ ਸਕਦੀ ਹੈ। ਕਦੇ ਸੋਟੀ ਦੀ ਚੋਟ ਨਾਲ ਵੀ ਹੋ ਸਕਦੀ ਹੈ, ਕਦੇ ਚਪੇੜ ਨਾਲ ਵੀ ਹੋ ਸਕਦੀ ਹੈ, ਲੇਕਿਨ ਕੰਮ ਕੀਤੇ ਹਨ ਉਹਨਾਂ ਨੇ।

ਮੈਂ ਜੋ ਗੱਲ ਕਰ ਰਿਹਾ ਹਾਂ, ਉਹ ਸਮਾਧੀ ਦੀ ਹੈ ਜਿਸ ਦਾ ਮੈਂ ਉਹੀ ਅਰਥ ਕਰਦਾ ਹਾਂ। ਮੈਥੋਂ ਲੋਕ ਪੁੱਛਦੇ ਹਨ ਕਿ ਤੁਸੀਂ ਧਿਆਨ ਕਦ ਕਰਦੇ ਹੋ? ਮੈਂ ਕਦੇ ਧਿਆਨ ਕੀਤਾ ਹੀ ਨਹੀਂ। ਉਹ ਪੁੱਛਦੇ ਹਨ ਕਿ ਤੁਸੀਂ ਕਦ ਕਰਦੇ ਹੋ? ਤਾਂ ਮੈਂ ਕਦੇ ਕਰਦਾ ਹੀ ਨਹੀਂ ਅਤੇ ਧਿਆਨ ਨੂੰ ਕਰਨਾ ਕੀ ਹੈ? ਬਸ, ਮੈਂ ਜਿਵੇਂ ਹਾਂ, ਉਵੇਂ ਹਾਂ। ਜੋ ਚੱਲ ਰਿਹਾ ਹੈ; ਉਹ ਚੱਲ ਰਿਹਾ ਹੈ। ਨਾ ਕੁਝ ਪਾਣ ਨੂੰ ਹੈ, ਨਾ ਜਾਣ ਨੂੰ ਹੈ, ਨਾ ਕੁਝ ਹਾਸਲ ਕਰਨ ਨੂੰ ਹੈ, ਨਾ ਕਿਤੇ ਮੰਜ਼ਲ ਹੈ, ਜੋ ਹਾਂ, ਹਾਂ। ਫਿਰ ਧਿਆਨ ਕਰਨ ਦੀ ਗੱਲ ਹੀ ਨਹੀਂ ਰਹਿ ਜਾਂਦੀ। ਫਿਰ ਜੋ ਅਸੀਂ ਕਰ ਰਹੇ ਹਾਂ, ਉਹੀ ਧਿਆਨ ਹੈ।

*ਪ੍ਰਸ਼ਨ : ਇਕ ਸਵਾਲ ਹੈ, ਸਤੋਰੀ ਦੀ ਜਦ ਗੱਲ ਆਉਂਦੀ ਹੈ। ਜਦ ਅਰਜਨ ਸ੍ਰੀ ਕ੍ਰਿਸ਼ਨ ਤੋਂ ਪੁੱਛਦਾ ਹੈ ਕਿ ਆਦਮੀ ਦੇ ਲੱਛਣ ਕੀ ਹਨ?*

ਉੱਤਰ : ਤਾਂ ਦੱਸ ਦਿੱਤਾ ਕ੍ਰਿਸ਼ਨ ਨੇ, ਉਹ ਨਹੀਂ ਜਚਦਾ ਤੁਹਾਨੂੰ ! ਮੈਂ ਤਾਂ ਪੁੱਛਦਾ ਨਹੀਂ ਕ੍ਰਿਸ਼ਨ ਤੋਂ ਕੁਝ, ਕਿਉਂਕਿ ਕ੍ਰਿਸ਼ਨ ਕਿਵੇਂ ਦੱਸ ਸਕਣਗੇ? ਅਰਜਨ ਨੇ ਬੜੀ ਗ਼ਲਤੀ ਕੀਤੀ ਕਿ ਪੁੱਛਿਆ, ਅਤੇ ਭਾਰੀ ਗ਼ਲਤੀ ਹੋ ਗਈ। ਗੀਤਾ ਬਹੁਤ ਪਿੱਛੇ ਪੈ ਗਈ। ਹਜ਼ਾਰਾਂ ਲੋਕਾਂ ਦੀ ਗ਼ਲਤੀ ਅਰਜਨ ਨੇ ਕੀਤੀ ਅਤੇ ਗੀਤਾ ਹਜ਼ਾਰਾਂ ਨੂੰ ਸਤਾ ਰਹੀ ਹੈ। ਨਹੀਂ, ਮੈਂ ਤਾਂ ਨਹੀਂ ਪੁੱਛਦਾ।

*ਪ੍ਰਸ਼ਨ : ਤੁਸੀਂ ਕਿਹਾ ਕਿ ਪੱਥਰ ਉਥੇ ਹੀ ਪਿਆ ਰਹੇ, ਅੱਗੇ ਕਿਉਂ ਜਾਵੇ ਜਾਂ ਪਿੱਛੇ ਕਿਉਂ ਆਵੇ ? ਕੀ ਇਕ ਜਗ੍ਹਾ ਖੜੇ ਰਹਿਣਾ ਵੀ ਕ੍ਰਾਂਤੀ ਹੈ?*

ਉੱਤਰ : ਅਸਲ ਵਿੱਚ ਸਵਾਲ ਇਹ ਹੈ ਕਿ ਇਹ ਮੈਂ ਨਹੀਂ ਕਹਿ ਰਿਹਾ ਹਾਂ ਕਿ ਉਹ ਇਕ ਜਗ੍ਹਾ ਖੜਾ ਰਹੇਗਾ। ਮੈਂ ਇਹ ਕਹਿ ਰਿਹਾ ਹਾਂ ਕਿ ਜੇ ਉਹ ਆਪਣੇ ਸੁਭਾਅ ਵਿੱਚ ਰਹਿ ਜਾਵੇ। ਪਏ ਹੋਏ ਦਾ ਮਤਲਬ ਇਹ ਹੈ ਕਿ ਉਹ ਜੋ ਹੈ, ਉਹ ਸੁਭਾਅ ਵਿੱਚ ਰਹਿ ਜਾਵੇ। ਪਏ ਹੋਏ ਦਾ ਮਤਲਬ ਹੈ ਕਿ ਉਹ ਜੋ ਹੈ, ਉਹ ਸੁਭਾਅ ਵਿੱਚ ਹੋਣਾ ਹੈ। ਜੋ ਹੈ, ਉਹੀ ਹੈ। ਯਾਨੀ ਪੱਥਰ ਅੱਗੇ ਕਦ ਜਾਂਦਾ ਹੈ? ਜਦ ਪੱਥਰ ਫੁੱਲ ਬਣਨ ਦੀ ਕੋਸ਼ਿਸ਼

ਕਰਦਾ ਹੈ ਤਾਂ ਅੱਗੇ ਜਾਂਦਾ ਹੈ, ਅਤੇ ਜਦ ਪੱਥਰ ਧੂੜ ਬਣਨ ਦੀ ਕੋਸ਼ਿਸ਼ ਕਰਦਾ ਹੈ ਤਾਂ ਪਿੱਛੇ ਜਾਂਦਾ ਹੈ। ਅੱਗੇ ਜਾਂਦਾ ਹੈ ਇਸ ਆਸ ਵਿੱਚ ਕਿ ਫੁੱਲ ਬਣ ਜਾਵਾਂ, ਪਿੱਛੇ ਚਲਿਆ ਜਾਂਦਾ ਹੈ ਤਾਂ ਇਸ ਦੁੱਖ ਵਿੱਚ ਪੈ ਜਾਂਦਾ ਹੈ ਕਿ ਧੂੜ ਨਾ ਬਣ ਜਾਵਾਂ। ਮੈਂ ਕਹਿ ਰਿਹਾ ਹਾਂ ਕਿ ਉਥੇ ਹੀ ਰਹਿਣ ਦਾ ਮਤਲਬ ਇਹ ਹੈ ਕਿ ਪੱਥਰ ਪੱਥਰ ਹੈ, ਨਾ ਉਸ ਨੇ ਫੁੱਲ ਬਣਨਾ ਹੈ, ਨਾ ਧੂੜ ਬਣਨਾ ਹੈ, ਤਦ ਪੱਥਰ ਦੀ ਵੀ ਆਪਣੀ ਇਕ ਫ਼ਲਾੱਵਰਿੰਗ ਹੈ। ਜੇਲ੍ਹ ਵਿੱਚ ਪੱਥਰ ਦੇ ਵੀ ਬਗ਼ੀਚੇ ਬਣਾ ਲਏ ਹਨ, ਉਸ ਦੀ ਆਪਣੀ ਫ਼ਲਾੱਵਰਿੰਗ ਹੈ। ਜਦ ਇਕ ਪੱਥਰ ਆਦਮੀ ਪੂਰੀ ਸ਼ਾਨ ਵਿੱਚ ਪਿਆ ਹੁੰਦਾ ਹੈ ਤਾਂ ਕਿਸ ਫੁੱਲ ਤੋਂ ਘੱਟ ਹੁੰਦਾ ਹੈ?

ਕਿਸੇ ਪੱਥਰ ਨੂੰ ਅਸੀਂ ਛੋਹ ਕੇ ਦੇਖਦੇ ਨਹੀਂ ਹੱਥ ਵਿੱਚ ਚੁੱਕ ਕੇ, ਨਾ ਅਸੀਂ ਉਸ ਨੂੰ ਪ੍ਰੇਮ ਕਰਦੇ ਹਾਂ, ਕਿਉਂਕਿ ਸਾਡੀ ਪੂਰੀ ਕਲ੍ਚਰ ਬਾਉਂਡ ਹੈ, ਸਾਡਾ ਸਭ-ਕੁਝ ਬਾਉਂਡ ਹੈ। ਨਾ ਕਦੇ ਅਸੀਂ ਪੱਥਰ ਨੂੰ ਚੁੱਕ ਕੇ ਹੱਥ ਵਿੱਚ ਰੱਖਦੇ ਹਾਂ, ਨਾ ਕਦੇ ਅਸੀਂ ਛੂੰਹਦੇ ਹਾਂ, ਨਾ ਕਦੇ ਉਸ ਨੂੰ ਅੱਖਾਂ ਨਾਲ ਲਾਉਂਦੇ ਹਾਂ, ਨਾ ਕਦੇ ਉਸ ਦੀਆਂ ਛੋਹਾਂ ਲੈਂਦੇ ਹਾਂ। ਨਹੀਂ ਤਾਂ ਪੱਥਰ ਵੀ ਅਜੇਹੀਆਂ ਖ਼ਬਰਾਂ ਦੇਵੇਗਾ, ਜੋ ਫੁੱਲ ਨੇ ਕਦੇ ਨਹੀ ਦਿੱਤੀਆਂ। ਮੇਰਾ ਇਹ ਕਹਿਣਾ ਹੈ ਕਿ ਜੋ, ਜੋ ਹੈ, ਜੇ ਉਹ, ਉਹ ਰਹਿ ਜਾਵੇ, ਤਾਂ ਅਜੇਹਾ ਨਹੀਂ ਹੈ ਕਿ ਪ੍ਰਗਤੀ ਨਹੀਂ ਹੋਵੇਗੀ, ਤਦ ਵੀ ਪ੍ਰਗਤੀ ਹੋਵੇਗੀ, ਲੇਕਿਨ ਉਹ ਪ੍ਰਗਤੀ ਦੂਜੇ ਦੀ ਤੁਲਨਾ ਵਿੱਚ, ਦੂਜੇ ਦੀ ਦੌੜ ਵਿੱਚ ਨਹੀਂ ਹੋਵੇਗੀ, ਉਹ ਜਸੁਟ ਆਉਟਗ੍ਰੋਥ ਹੋਵੇਗੀ, ਉਹ ਉਸ ਦੇ ਅੰਦਰੋਂ ਆਏਗੀ, ਫੈਲੇਗੀ, ਫੈਲੇਗੀ। ਅਜੇਹੀ ਹੋਵੇਗੀ, ਜਿਵੇਂ ਇਕ ਪੌਦਾ ਵੱਡਾ ਹੋ ਰਿਹਾ ਹੈ, ਇਕ ਪੌਦਾ ਵੱਡਾ ਹੋ ਰਿਹਾ ਹੈ। ਨਾ ਹੀ ਇਹ ਪੌਦਾ ਬਗਲ ਵਾਲੇ ਪੌਦੇ ਦੀ ਫ਼ਿਕਰ ਕਰਦਾ ਹੈ ਕਿ ਜ਼ਿਆਦਾ ਵੱਡਾ ਹੋ ਗਿਆ ਹੈ ਤਾਂ ਮੈਂ ਵੀ ਜ਼ਿਆਦਾ ਵੱਡਾ ਹੋ ਜਾਵਾਂ। ਉਹ ਆਪਣੀ ਜਗ੍ਹਾ ਵੱਡਾ ਹੋ ਰਿਹਾ ਹੈ, ਦੂਜਾ ਆਪਣੀ ਜਗ੍ਹਾ ਵੱਡਾ ਹੋ ਰਿਹਾ ਹੈ। ਲੇਕਿਨ ਆਦਮੀ ਵਿਚ ਬੜੀ ਗੜਬੜ ਹੈ। ਉਹ ਬਗਲ ਵਾਲੇ ਨੂੰ ਦੇਖ ਰਿਹਾ ਹੈ ਕਿ ਤੂੰ ਵੱਡਾ ਹੋ ਗਿਆ ਹੈਂ, ਮੈਂ ਵੀ ਜ਼ਰਾ ਵੱਡਾ ਹੋ ਜਾਵਾਂ। ਇਸ ਸਭ ਗੜਬੜ ਵਿੱਚ ਉਹ ਜੋ ਹੋ ਸਕਦਾ ਸੀ ਉਹੀ ਨਹੀਂ ਹੋ ਪਾ ਰਿਹਾ ਹੈ। ਮਜ਼ਾ ਇਹ ਹੈ ਕਿ ਉਹ ਉਹੀ ਹੋ ਸਕਦਾ ਸੀ, ਜੋ ਉਹ ਹੋ ਸਕਦਾ ਸੀ। ਉਹ ਉਸ ਦੀ ਆਪਣੀ ਅੰਦਰੂਨੀ ਭਾਵੀ ਸੀ, ਉਹੀ ਜੋ ਹੋ ਸਕਦਾ ਸੀ। ਮਾਂ-ਬਾਪ, ਬੱਚੇ ਦੇ ਬਚਪਨ ਤੋਂ, ਉਹ ਸਾਰੇ-ਦਾ-ਸਾਰਾ ਜ਼ਹਿਰ ਦੇ ਰਹੇ ਹਨ।

*ਪ੍ਰਸ਼ਨ : ਆਪਸ ਵਿਚ ਕੰਪੀਟੀਸ਼ਨ ਨਾਲ ਚੰਗਾ ਹੋ ਸਕਦਾ ਹੈ?*

ਉੱਤਰ : ਇਸ ਨਾਲ ਕਦੇ ਚੰਗਾ ਨਹੀਂ ਹੋ ਸਕਦਾ। ਤੀਹ ਬੱਚੇ ਹਨ, ਇਕ ਬੱਚਾ ਅੱਵਲ ਆਏਗਾ। ਜੋ ਪ੍ਰਿਥਮ ਆਏਗਾ, ਉਹ ਪ੍ਰਿਥਮ ਹੋਣ ਦੀ ਵਜ੍ਹਾ ਨਾਲ ਪਾਗ਼ਲ ਹੋ ਜਾਏਗਾ। ਹੁਣ ਜ਼ਿੰਦਗੀ-ਭਰ ਪ੍ਰਿਥਮ ਹੋਣ ਦੀ ਚੇਸ਼ਟਾ ਵਿੱਚ ਲੱਗੇ ਰਹਿਣਾ ਪਏਗਾ। ਜਿਸ ਦਿਨ ਪ੍ਰਿਥਮ ਨਹੀਂ ਹੋਇਆ, ਉਸੇ ਦਿਨ ਮੁਸੀਬਤ ਵਿੱਚ ਪੈ ਜਾਏਗਾ, ਸੁਈਸਾਇਡ (ਆਤਮ-ਹੱਤਿਆ) ਕਰੇਗਾ ਅਤੇ ਇਹ ਕਰੇਗਾ, ਉਹ ਕਰੇਗਾ, ਕਿਉਂਕਿ ਉਹ ਪ੍ਰਿਥਮ ਨਹੀਂ ਆਇਆ। ਉਹ ਸਦਾ ਲਈ ਦੀਨ ਹੋ ਗਿਆ ! ਜਦ ਦੋ-ਚਾਰ ਵਾਰ ਪ੍ਰਿਥਮ ਨਹੀਂ ਆ ਪਾਏਗਾ, ਤਾਂ ਸਦਾ ਲਈ ਹਾਰ ਗਿਆ। ਹੁਣ ਉਹ ਜ਼ਿੰਦਗੀ-ਭਰ ਹਾਰੇਗਾ, ਸਭ ਚੀਜ਼ਾਂ ਵਿੱਚ ਹਾਰੇਗਾ।

ਉਹ ਇਕੱਲਾ ਹੀ ਕੋਸਿਸ਼ ਨਹੀਂ ਕਰ ਰਿਹਾ ਹੈ, ਸਾਰੀ ਦੁਨੀਆ ਕੋਸ਼ਿਸ਼ ਕਰ ਰਹੀ ਹੈ ਅਤੇ ਸਾਡੇ ਸਭ ਦੀਆਂ ਕੋਸ਼ਿਸ਼ਾਂ ਹਨ। ਇਕ-ਦੂਜੇ ਦੀਆਂ ਕੋਸ਼ਿਸ਼ਾਂ ਨੂੰ ਕੱਟ ਰਹੇ ਹਨ, ਕਿਉਂਕਿ ਕੰਪੀਟੀਟਿਵ (ਮੁਕਾਬਲੇਬਾਜ਼ੀ) ਹਨ। ਮੈਂ ਇਥੇ ਬੈਠਾ ਹਾਂ, ਤੁਸੀਂ ਉਥੇ ਬੈਠੇ ਹੋ, ਤਾਂ ਬੜੀ ਸ਼ਾਂਤੀ ਨਾਲ ਗੱਲ ਚੱਲ ਰਹੀ ਹੈ। ਹੁਣ ਅਸੀਂ ਇਸ ਕਮਰੇ ਵਿੱਚ ਤੈਅ ਕਰ ਲਈਏ ਕਿ ਸਭ ਨੇ ਇਥੇ ਬੈਠਣਾ ਹੈ, ਤਾਂ ਫਿਰ ਵੀ ਗੱਲ ਚੱਲ ਸਕਦੀ ਹੈ, ਲੇਕਿਨ ਉਹ ਕਿਸ ਤਰ੍ਹਾਂ ਦੀ ਗੱਲ ਹੋਵੇਗੀ? ਇਥੇ ਧੱਕਾ-ਮੁੱਕੀ ਸ਼ੁਰੂ ਹੋ ਜਾਏਗੀ, ਕਿਉਂਕਿ ਉਹ ਕੋਈ ਉਸ ਦੀ ਟੰਗ ਖਿੱਚ ਰਿਹਾ ਹੈ, ਕੋਈ ਉਸ ਦਾ ਹੱਥ ਖਿੱਚ ਰਿਹਾ ਹੈ। ਜੋ ਆਪਣੀ ਜਗ੍ਹਾ ਬੈਠਾ ਹੈ, ਉਹ ਆਪਣੀ ਜਗ੍ਹਾ ਨਹੀਂ ਬੈਠਾ ਰਹਿ ਜਾਏਗਾ, ਕਿਉਂਕਿ ਉਸ ਨੇ ਇਥੇ ਹੋਣਾ ਹੈ। ਇਹ ਕਮਰਾ ਹੁਣੇ ਪਾਗ਼ਲ ਹੋ ਜਾਏਗਾ। ਸਾਨੂੰ ਦਿਖਾਈ ਨਹੀਂ ਪੈ ਰਿਹਾ ਹੈ ਕਿ ਅੰਬੀਸ਼ਨ (ਉੱਚੀ-ਆਸ) ਨੇ ਅਤੇ ਕੰਪੀਟੀਸ਼ਨ (ਹੋੜ) ਨੇ ਸਾਰੀ ਦੁਨੀਆ ਨੂੰ ਪਾਗ਼ਲ ਕਰ ਦਿੱਤਾ ਹੈ। ਜੇ ਮਾਂ-ਬਾਪ, ਬੱਚੇ ਨੂੰ ਪ੍ਰੇਮ ਕਰਦੇ ਹਨ, ਤਾਂ ਉਹ ਕਹਿਣਗੇ ਕਿ ਪਹਿਲੇ-ਦੂਜੇ ਦਾ ਸਵਾਲ ਨਹੀਂ, ਤੂੰ ਜੋ ਹੈਂ, ਸੋ ਹੈਂ। ਚੰਗੀ ਸਿੱਖਿਆ ਹੋਵੇਗੀ, ਤਾਂ ਤੀਹ ਲੜਕੇ ਪੜ੍ਹਨਗੇ, ਤੀਹ ਲੜਕੇ ਪਾਸ ਹੋਣਗੇ, ਫੇਲ੍ਹ ਹੋਣਗੇ, ਲੇਕਿਨ ਨੰਬਰ ਇਕ, ਨੰਬਰ ਦੋ ਕੋਈ ਵੀ ਨਹੀਂ ਹੋਵੇਗਾ। ਕੋਈ ਜ਼ਰੂਰਤ ਨਹੀਂ, ਸਾਲ-ਭਰ ਪੜ੍ਹਾ ਦਿੱਤਾ, ਉਹ ਦੂਜੀ ਸਮਾਜ ਵਿੱਚ ਚਲੇ ਗਏ ਹਨ। ਸਰਟੀਫ਼ਿਕੇਟ ਉਹਨਾਂ ਕੋਲ ਇਹੀ ਹੈ ਕਿ ਉਹਨਾਂ ਨੇ ਸਾਲ-ਭਰ ਪੜ੍ਹਿਆ ਹੈ। ਜੇ ਨੰਬਰਾਂ ਦਾ ਪਤਾ ਹੈ ਤਾਂ ਉਹਨਾਂ ਦੇ ਅਧਿਆਪਕਾਂ ਨੂੰ ਪਤਾ ਹੋਣਾ ਚਾਹੀਦਾ ਹੈ। ਨਾ ਬੱਚਿਆਂ ਨੂੰ ਪਤਾ ਹੋਣਾ ਚਾਹੀਦਾ ਹੈ, ਨਾ ਕਿਸੇ ਨੂੰ ਪਤਾ ਹੋਣਾ ਚਾਹੀਦਾ ਹੈ। ਨੰਬਰਾਂ ਦਾ ਪਤਾ ਸਿਰਫ਼ ਇਸ ਲਈ ਹੋਣਾ ਚਾਹੀਦਾ ਹੈ ਕਿ ਅਗਲੇ ਸਾਲ ਜਿਸ ਬੱਚੇ ਨੂੰ ਘੱਟ ਨੰਬਰ ਮਿਲੇ, ਉਸ ਦੇ ਨਾਲ ਜ਼ਰਾ ਜ਼ਿਆਦਾ ਮਿਹਨਤ ਕੀਤੀ ਜਾ ਸਕਦੀ ਹੈ, ਹੋਰ ਕੀ ਮਤਲਬ ਹੈ? ਮੇਰੇ ਹਿਸਾਬ ਵਿੱਚ ਤਾਂ ਸਿੱਖਿਆ ਦੀ ਪੂਰੀ ਦ੍ਰਿਸ਼ਟੀ ਦੂਜੀ ਹੈ—ਨੌਨ-ਕੰਪੈਟਿਟਿਵ (ਹੋੜ ਮੁਕਤ) ਅਤੇ ਨੌਨ-ਅੰਬੀਸ਼ਸ (ਉੱਚੀ-ਆਸ-ਮੁਕਤ)। ਲੇਕਿਨ ਅਸੀਂ ਸਮਝ ਰਹੇ ਹਾਂ, ਬਹੁਤ ਚੰਗਾ ਕਰ ਰਹੇ ਹਾਂ। ਸਾਡੀਆਂ ਆਪਣੀਆਂ ਉੱਚੀਆਂ-ਆਸਾਂ ਰਹਿ ਜਾਂਦੀਆਂ ਹਨ ਅਧੂਰੀਆਂ। ਬੱਚਿਆਂ ਦੀ ਛਾਤੀ 'ਤੇ ਚੜ੍ਹ ਕੇ ਉਹਨਾਂ ਨੂੰ ਪੂਰੀਆਂ ਕਰ ਰਹੇ ਹਾਂ।

*ਪ੍ਰਸ਼ਨ : ਜੇ ਉਹ ਅੱਗੇ ਨਹੀਂ ਵਧਣਗੇ ਤਾਂ?*

ਉੱਤਰ : ਬੜਾ ਮਜ਼ਾ ਇਹ ਹੈ ਕਿ ਜੇ ਅਸੀਂ ਧਿਆਨ ਕਰਾਂਗੇ, ਇਸ ਦੁਨੀਆ ਵਿੱਚ ਜਿੰਨਾ ਸਾਇੰਟਿਸਟਾਂ ਨੇ ਕੁਝ ਦਿੱਤਾ ਹੈ, ਉਹਨਾਂ ਨੂੰ ਕਿਸੇ ਤੋਂ ਅੱਗੇ ਵਧਣ ਦਾ ਕੁਝ ਖ਼ਿਆਲ ਹੀ ਨਹੀਂ ਸੀ। ਉਹਨਾਂ ਦੀ ਆਪਣੀ ਖ਼ੁਸ਼ੀ ਅਤੇ ਆਪਣੀ ਪਸੰਦ ਹੈ। ਆਈਂਸਟੀਨ, ਦੁਨੀਆ ਅੱਗੇ ਵਧੇਗੀ ਜਾਂ ਪਿੱਛੇ ਹਟੇਗੀ, ਇਸ ਹਿਸਾਬ ਨਾਲ ਨਹੀਂ ਕਰ ਰਿਹਾ ਸੀ ਕੰਮ। ਉਸ ਅਨੰਦ ਦੀ ਖੋਜ ਨਾਲ ਦੁਨੀਆ ਅੱਗੇ ਜਾ ਰਹੀ ਹੈ, ਪਿੱਛੇ ਜਾ ਰਹੀ ਹੈ, ਇਹ ਦੁਨੀਆ ਜਾਣੇ !



## 3

# ਜਨਮਾਂ-ਜਨਮਾਂ ਦਾ ਜੀਵਨ

*ਪ੍ਰਸ਼ਨ : ਬਾਂਦਰ ਤੋਂ ਆਦਮੀ ਦਾ ਸਰੀਰ ਆਇਆ ਹੈ। ਕਿਰਪਾ ਕਰਕੇ ਇਸ ਨੂੰ ਸਮਝਾਉ ਅਤੇ ਇਸ 'ਤੇ ਰੌਸ਼ਨੀ ਪਾਉ।*

ਉੱਤਰ : ਇਸ ਵਿਚ ਸਮਝਾਉਣ ਦੀ ਗੱਲ ਹੀ ਬਹੁਤੀ ਜ਼ਿਆਦਾ ਨਹੀਂ ਹੈ। ਬਾਂਦਰ ਤੋਂ ਆਦਮੀ ਦੀ ਦੇਹ ਮਿਲੀ ਹੈ, ਇਹ ਵੀ ਤੁਹਾਨੂੰ ਕਿਵੇਂ ਸਮਝ ਵਿੱਚ ਆਉਂਦਾ ਹੈ? ਇਹ ਇਸ ਲਈ ਸਮਝ ਵਿੱਚ ਆਉਂਦਾ ਹੈ ਕਿ ਪਿੱਛੇ ਡਾਰਵਿਨ ਨੇ ਬਹੁਤ ਮਿਹਨਤ ਕੀਤੀ, ਅਤੇ ਇਹ ਸਮਝਾਉਣ ਦੀ ਕੋਸ਼ਿਸ਼ ਕੀਤੀ ਕਿ ਸਰੀਰ ਦਾ ਜੋ ਵਿਕਾਸ ਹੈ, ਮਨੁੱਖ ਦੇ ਕੋਲ ਜੋ ਸਰੀਰ ਹੈ, ਉਹ ਸਰੀਰ ਬਾਂਦਰ ਦੇ ਕੋਲ ਜੋ ਸਰੀਰ ਹੈ, ਉਸ ਦੀ ਹੀ ਅੱਗੇ ਦੀ ਕੜੀ ਹੈ, ਇਹ ਸਰੀਰ ਉਸ ਤੋਂ ਹੀ ਵਿਕਸਿਤ ਹੋ ਕੇ ਆਇਆ ਹੈ। ਇਹ ਤਾਂ ਅੱਧੀ ਗੱਲ ਹੋਈ। ਜੇ ਮਨੁੱਖ ਸਿਰਫ਼ ਸਰੀਰ ਹੈ, ਤਦ ਤਾਂ ਗੱਲ ਖ਼ਤਮ ਹੋ ਗਈ। ਮਨੁੱਖ ਜੋ ਆਤਮਾ ਵੀ ਹੈ—ਜਿਹਾ ਕਿ ਹੈ, ਤਾਂ ਆਤਮਾ ਇਕ ਤਰ੍ਹਾਂ ਦੀ ਵਿਕਾਸ-ਯਾਤਰਾ ਤੋਂ ਆ ਰਹੀ ਹੈ? ਪ੍ਰਕਿਰਤੀ ਵਿੱਚ ਬਹੁਤ-ਬਹੁਤ ਤਲਾਂ 'ਤੇ ਬਹੁਤ ਤਰ੍ਹਾਂ ਦਾ ਵਿਕਾਸ ਚੱਲ ਰਿਹਾ ਹੈ। ਜਿਵੇਂ ਸਰੀਰ ਦੀ ਕੜੀ ਬਾਂਦਰ ਨਾਲ ਜੁੜੀ ਹੈ, ਉਵੇਂ ਹੀ ਜੇ ਆਦਮੀ ਦੇ ਪੁਨਰ-ਜਨਮਾਂ ਨੂੰ ਜਾਣਨ ਦੀ ਕੋਸ਼ਿਸ਼ ਕੀਤੀ ਜਾਵੇ ਤਾਂ ਇਹ ਬੜਾ ਹੈਰਾਨੀਜਨਕ ਅਨੁਭਵ ਹੈ ਕਿ ਜੇ ਦਸ-ਪੰਜ ਲੋਕਾਂ ਨੂੰ ਪਿਛਲੇ ਜਨਮਾਂ ਦੇ ਚੇਤੇ ਵਿੱਚ ਲੈ ਜਾਇਆ ਜਾਵੇ ਤਾਂ ਦਸ-ਪੰਜ ਜਨਮ ਤਾਂ ਉਹਨਾਂ ਦੇ ਮਨੁੱਖਾਂ ਦੇ ਮਿਲਣਗੇ, ਲੇਕਿਨ ਮਨੁੱਖਾਂ ਦੇ ਇਲਾਵਾ ਜੇ ਪਿੱਛੇ ਕਿਤੇ ਯਾਦਦਾਸ਼ਤ ਨੂੰ ਘੁਮਾਇਆ ਜਾਵੇ, ਹੋ ਸਕਦਾ ਹੈ ਤੁਹਾਡੇ ਪਿਛਲੇ ਦਸ ਜਨਮ ਮਨੁੱਖ ਦੇ ਹੀ ਰਹੇ ਹੋਣ, ਲੇਕਿਨ ਗਿਆਰ੍ਹਵਾਂ ਜਨਮ ਤੁਹਾਡਾ ਗਊ ਦਾ ਮਿਲ ਜਾਏਗਾ।

ਜੇ ਕਿਸੇ ਵੀ ਮਨੁੱਖ ਦੇ ਪਿਛਲੇ ਜਨਮਾਂ ਦੀ ਯਾਦਦਾਸ਼ਤ ਨੂੰ ਕੁਰੇਦਿਆ ਜਾਵੇ ਤਾਂ ਮਨੁੱਖ ਹੋਣ ਤੋਂ ਪਹਿਲਾਂ ਉਸ ਦਾ ਜੋ ਜਨਮ ਹੋਵੇਗਾ ਉਹ ਗਊ ਹੋਵੇਗਾ। ਆਤਮਕ ਕੜੀ, ਸਰੀਰ ਦੀ ਕੜੀ ਨਹੀਂ; ਸਰੀਰ ਦੀ ਕੜੀ ਤਾਂ ਬਾਂਦਰ ਤੋਂ ਆਈ ਹੋਈ ਹੈ। ਲੇਕਿਨ ਆਦਮੀ ਹੋਣ ਤੋਂ ਪਹਿਲਾਂ ਕੋਈ ਆਤਮਾ ਕਿਸੇ ਪਸ਼ੂ-ਜੂਨੀ ਵਿੱਚੋਂ ਗੁਜ਼ਰਦੀ ਹੈ, ਜੇ ਇਸ ਦੀ ਖੋਜਬੀਣ ਕੀਤੀ ਜਾਵੇ ਤਾਂ ਆਦਮੀ ਹੋਣ ਤੋਂ ਪਹਿਲਾਂ ਮਨੁੱਖ ਦੀ ਆਤਮਾ ਗਊ ਦੀ ਜੂਨੀ 'ਚੋਂ ਗੁਜ਼ਰਦੀ ਹੈ, ਇਹ ਮੇਰਾ ਕਹਿਣਾ ਹੈ। ਕਿਉਂਕਿ ਇਸ ਸੰਬੰਧ ਵਿੱਚ ਕੋਈ ਬਹੁਤ ਵੱਡਾ ਕੰਮ ਨਹੀਂ ਹੋਇਆ, ਜਿਹਾ ਕਿ ਡਾਰਵਿਨ ਦੇ ਲਿਹਾਜ਼ ਨਾਲ ਸਰੀਰ ਦੇ ਸੰਬੰਧ ਵਿੱਚ ਹੋਇਆ ਹੈ। ਇਸ 'ਤੇ ਕਾਫੀ ਕੰਮ ਕਰਨ ਦੀ ਗੁੰਜਾਇਸ਼ ਹੈ ਕਿ ਜੇ ਅਸੀਂ ਦਸ-ਪੰਜੀ ਲੋਕਾਂ ਨੂੰ ਪਿਛਲੇ ਜਨਮਾਂ ਵਿੱਚ ਉਤਾਰਨ ਦੀ ਕੋਸ਼ਿਸ਼ ਕਰੀਏ ਤਾਂ ਜਿਥੇ ਤੋਂ ਉਹਨਾਂ ਨੇ ਮਨੁੱਖ ਦੀ ਕੜੀ ਸ਼ੁਰੂ ਕੀਤੀ ਹੈ, ਉਹ ਕੜੀ ਗਊ ਦੀ ਕੜੀ ਦੇ ਬਾਅਦ ਸ਼ੁਰੂ ਹੁੰਦੀ ਹੈ। ਇਸ ਲਈ ਗਊ ਨਾਲ ਆਤਮਿਕ ਨੇੜਤਾ ਹੈ। ਇਹ ਜੋ ਮੈਂ ਕਿਹਾ, ਇਸ ਤੋਂ

'ਗਊ-ਮਾਤਾ' ਦਾ ਮੇਰਾ ਅਰਥ ਹੋ ਸਕਦਾ ਹੈ। ਬਾਂਦਰ ਨਾਲ ਵੀ ਇਕ ਨੇੜਤਾ ਹੈ, ਸਰੀਰਕ ਕੜੀ ਦੀ ਦ੍ਰਿਸ਼ਟੀ ਤੋਂ, ਇਸ ਦਾ ਮਤਲਬ ਇਹ ਹੋਇਆ ਕਿ ਆਦਮੀ ਦੇ ਪੈਦਾ ਹੋਣ ਤੋਂ ਪਹਿਲਾਂ ਗਊ ਦੀ ਯਾਤਰਾ ਤੋਂ ਜੋ ਆਤਮਾ ਵਿਕਸਿਤ ਹੋ ਰਹੀ ਸੀ, ਉਹ ਅਤੇ ਬਾਂਦਰ ਦੀ ਯਾਤਰਾ ਤੋਂ ਜੋ ਸਰੀਰ ਵਿਕਸਿਤ ਹੋ ਰਿਹਾ ਸੀ, ਉਹ-ਮਨੁੱਖ ਹੋਣ ਦੇ ਲਈ ਇਹਨਾਂ ਦੋ ਚੀਜ਼ਾਂ ਦਾ ਉਪਯੋਗ ਕੀਤਾ ਗਿਆ—ਬਾਂਦਰ ਵਾਲੇ ਸਰੀਰ ਦਾ ਅਤੇ ਗਊ ਵਾਲੀ ਆਤਮਾ ਦਾ। ਸਮਝਣ ਦੀ ਗੱਲ ਨਹੀਂ ਹੈ ਨਾ ਇਹ; ਇਹ ਤਾਂ ਪ੍ਰਯੋਗ ਕਰਨ ਦੀ ਗੱਲ ਹੈ। ਇਹ ਤਾਂ ਜੇ ਪਿਛਲੇ ਜਨਮਾਂ ਦੇ ਚੇਤੇ ਨੂੰ ਜਗਾਉਣ ਦੀ ਕੋਸਿਸ਼ ਕਰੀਏ ਤਾਂ ਸਮਝ ਵਿੱਚ ਆਉਣ ਵਾਲੀ ਗੱਲ ਹੈ।

*ਪ੍ਰਸ਼ਨ : ਤੁਸੀਂ ਪ੍ਰਯੋਗ ਕੀਤੇ ਹਨ?*

ਉੱਤਰ : ਹਾਂ, ਤਦੇ ਕਹਿ ਰਿਹਾ ਹਾਂ, ਨਹੀਂ ਤਾਂ ਕਿਵੇਂ ਕਹਾਂਗਾ? ਇਸ ਨਾਲ ਵੀ ਕੁਝ ਸਮਝ ਵਿੱਚ ਨਹੀਂ ਆਏਗਾ। ਉਹ ਤਾਂ ਤੁਹਾਡਾ ਹੀ ਪ੍ਰਯੋਗ ਤੁਹਾਨੂੰ ਕਰਾਇਆ ਜਾਵੇ ਤਾਂ ਸਮਝ ਵਿੱਚ ਆਉਂਦਾ ਹੈ। ਆਤਮਾ ਦੇ ਸਬੰਧ ਵਿੱਚ ਜਿੰਨੀਆਂ ਗੱਲਾਂ ਹਨ, ਬਿਨਾਂ ਪ੍ਰਯੋਗ ਦੇ ਉਹਨਾਂ ਵਿੱਚੋਂ ਕੋਈ ਵੀ ਸਮਝ ਵਿੱਚ ਆਉਣ ਵਾਲੀ ਨਹੀਂ ਹੈ। ਕਿਹਾ ਜਾ ਸਕਦਾ ਹੈ ਕਿ ਇਹ ਹੈ, ਅਜੇਹਾ ਹੈ, ਲੇਕਿਨ ਉਸ ਨਾਲ ਫ਼ਰਕ ਨਹੀਂ ਪੈਂਦਾ ਕਹਿਣ ਨਾਲ। ਉਹ ਤਾਂ ਕਿਸੇ ਨੂੰ ਵੀ ਉਤਸੁਕਤਾ ਹੋਵੇ ਤਾਂ ਜਿਵੇਂ ਮੈਂ ਧਿਆਨ ਦੇ ਸ਼ਿਵਿਰ ਲੈ ਰਿਹਾ ਹਾਂ, ਹੌਲੀ-ਹੌਲੀ ਉਤਸੁਕਤਾ ਜਗਾਉਂਦਾ ਹਾਂ ਲੋਕਾਂ ਵਿੱਚ, ਕਿ ਜਿਨ੍ਹਾਂ ਲੋਕਾਂ ਨੇ ਪਿਛਲੇ ਜਨਮ ਦੀ ਯਾਦਦਾਸ਼ਤ ਦੀ ਯਾਤਰਾ 'ਤੇ ਜਾਣਾ ਹੋਵੇ, ਉਹਨਾਂ ਦਾ ਅਲੱਗ ਸ਼ਿਵਿਰ ਲੈਣ ਦਾ ਇੰਤਜ਼ਾਮ ਹੋਵੇ। ਥੋੜ੍ਹੇ-ਜਿਹੇ ਪੱਚੀ ਲੋਕ ਇੱਕੀ ਦਿਨ ਦੇ ਲਈ ਆ ਕੇ ਮੇਰੇ ਕੋਲ ਰਹਿਣ; ਉਹਨਾਂ ਨੂੰ ਪਿਛਲੇ ਜਨਮ ਦੀ ਯਾਤਰਾ ਵਿੱਚ ਉਤਾਰਨ ਦੀ ਕੋਸ਼ਿਸ਼ ਕੀਤੀ ਜਾਵੇ। ਇੱਕੀਆਂ ਦੇ ਨਾਲ ਮਿਹਨਤ ਕੀਤੀ ਜਾਵੇ ਤਾਂ ਉਹਨਾਂ ਵਿੱਚੋਂ ਪੰਜ-ਸੱਤ ਲੋਕ ਉੱਤਰ ਜਾਣਗੇ। ਤਦੇ ਸਮਝ ਵਿੱਚ ਆ ਸਕਦਾ ਹੈ ਕਿ ਸਾਡੀ ਪਿਛਲੀ ਕੜੀ ਕਿਥੇ ਨਾਲ ਜੁੜੀ ਹੋਈ ਹੈ, ਨਹੀਂ ਤਾਂ ਸਮਝ ਵਿੱਚ ਨਹੀਂ ਆ ਸਕਦਾ।

ਕਠਨਾਈ ਤਾਂ ਇਹ ਹੈ ਕਿ ਕੋਈ ਪ੍ਰਯੋਗ ਕਰਨ, ਗਹਿਰੇ ਪ੍ਰਯੋਗ ਕਰਨ ਦੀ ਤਿਆਰੀ ਨਹੀਂ ਹੈ ਕਿਸੇ ਦੀ; ਕਿਉਂਕਿ ਗਹਿਰੇ ਪ੍ਰਯੋਗ ਖ਼ਤਰਨਾਕ ਵੀ ਹਨ; ਕਿਉਂਕਿ ਤੁਹਾਨੂੰ ਜੇਕਰ ਪਿਛਲੇ ਜਨਮਾਂ ਦਾ ਚੇਤਾ ਆ ਜਾਵੇ ਤਾਂ ਤੁਸੀਂ ਦੁਬਾਰਾ ਉਹੀ ਆਦਮੀ ਨਹੀਂ ਹੋ ਸਕਦੇ ਜੋ ਚੇਤਾ ਆਉਣ ਤੋਂ ਪਹਿਲਾਂ ਸੀ। ਕਦੇ ਨਹੀਂ ਹੋ ਸਕੋਗੇ। ਫਿਰ ਅਸੰਭਵ ਹੈ ਇਹ ਗੱਲ। ਯਾਨੀ, ਤੁਹਾਡੀ ਪੂਰੀ, ਟੋਟਲ ਪਰਸਨੈਲਿਟੀ ਫ਼ੌਰਨ ਬਦਲ ਜਾਏਗੀ, ਕਿਉਂਕਿ ਜੇ ਤੁਸੀਂ ਪਤਨੀ ਨੂੰ ਬਹੁਤ ਪ੍ਰੇਮ ਕਰ ਰਹੇ ਹੋ ਤਾਂ ਤੁਸੀਂ ਪਾਉਗੇ ਕਿ ਅਜੇਹੀਆਂ ਕਈ ਪਤਨੀਆਂ ਨੂੰ ਬਹੁਤ ਵਾਰ ਪ੍ਰੇਮ ਕੀਤਾ ਹੈ ਅਤੇ ਕੋਈ ਅਰਥ ਨਹੀਂ ਪਾਇਆ। ਤਾਂ ਇਸ ਦੇ ਬਾਅਦ ਤੁਸੀਂ ਇਸ ਪਤਨੀ ਨੂੰ ਉਹੀ ਪ੍ਰੇਮ ਨਹੀਂ ਕਰ ਸਕਦੇ ਜੋ ਇਸ ਤੋਂ ਪਹਿਲਾਂ ਕਰ ਰਹੇ ਸੀ। ਅਸੰਭਵ ਹੋ ਜਾਏਗਾ। ਉਹ ਗੱਲ ਹੀ ਖ਼ਤਮ ਹੋ ਗਈ। ਆਪਣੇ ਬੇਟੇ ਦੀ ਖ਼ਾਤਰ ਤੁਸੀਂ ਮਰੇ ਜਾ ਰਹੇ ਹੋ ਕਿ ਇਸ ਨੂੰ ਇਹ ਬਣਾਵਾਂ, ਉਸ ਨੂੰ ਇਹ ਬਣਾਵਾਂ। ਤੁਹਾਨੂੰ ਜੇਕਰ ਪੰਜ ਜਨਮਾਂ ਦਾ ਚੇਤਾ ਆ ਜਾਵੇ ਤਾਂ ਤੁਸੀਂ ਅਜੇਹੇ ਕਈ ਬੇਟਿਆਂ ਦੇ ਨਾਲ ਮਿਹਨਤ ਕਰ ਚੁੱਕੇ, ਉਹ ਸਭ ਬੇਅਰਥੀ ਸਾਬਤ ਹੋਈ ਅਤੇ ਆਖ਼ਰ ਵਿੱਚ ਮਰ

ਗਏ, ਤਾਂ ਇਸ ਬੇਟੇ ਦੇ ਨਾਲ ਜੋ ਤੁਹਾਡਾ ਪਾਗ਼ਲਪਣ ਹੈ, ਉਹ ਇਕਦਮ ਕਮਜ਼ੋਰ ਹੋ ਜਾਏਗਾ।

ਬੁੱਧ ਅਤੇ ਮਹਾਂਵੀਰ ਦੋਨਾਂ ਨੇ, ਆਪਣੇ ਸਾਰੇ ਹੀ ਸਾਧਕਾਂ ਨੂੰ ਪਿਛਲੇ ਜਨਮ ਵਿੱਚ ਲੈ ਜਾਣ ਦਾ ਪ੍ਰਯੋਗ ਕੀਤਾ। ਜੇ ਕੋਈ ਬਹੁਤ ਗ਼ੌਰ ਨਾਲ ਸਮਝੇ ਤਾਂ ਬੁੱਧ ਤੇ ਮਹਾਂਵੀਰ ਦਾ ਜੋ ਸਭ ਤੋਂ ਵੱਡਾ ਦਾਨ ਹੈ, ਉਹ ਅਹਿੰਸਾ ਵਗ਼ੈਰਾ ਨਹੀਂ ਹੈ। ਅਹਿੰਸਾ ਤਾਂ ਬਹੁਤ ਦਿਨ ਤੋਂ ਚਲਦੀ ਸੀ। ਇਹਨਾਂ ਦੋਨਾਂ ਦਾ ਜੋ ਸਭ ਤੋਂ ਵੱਡਾ ਕੀਮਤੀ ਦਾਨ ਹੈ, ਉਹ ਜਾਤ-ਚੇਤਾ ਹੈ। ਇਹ ਉਹ ਵਿਧੀ ਹੈ, ਜਿਸ ਦੇ ਦੁਆਰਾ ਆਦਮੀ ਨੂੰ ਉਸ ਦਾ ਪਿਛਲਾ ਜਨਮ ਚੇਤੇ ਕਰਾਇਆ ਜਾ ਸਕੇ। ਜੋ ਲੱਖਾਂ ਲੋਕ ਭਿਕਸ਼ੂ ਅਤੇ ਸੰਨਿਆਸੀ ਹੋ ਗਏ, ਉਹ ਸਿੱਖਿਆ ਨਾਲ ਨਹੀਂ ਹੋ ਗਏ। ਜਿਵੇਂ ਹੀ ਉਹਨਾਂ ਨੂੰ ਪਿਛਲੇ ਜਨਮ ਦਾ ਚੇਤਾ ਆਇਆ ਕਿ ਸਭ ਗੱਲਾਂ ਬੇਕਾਰ ਹੋ ਗਈਆਂ। ਉਹਨਾਂ ਲਈ ਸਿਵਾਇ ਸੰਨਿਆਸ ਦੇ ਕੋਈ ਗੱਲ ਸਾਰਥਕ ਨਾ ਰਹੀ। ਲੱਖਾਂ ਆਦਮੀ ਇਕੱਠੇ ਜੋ ਸੰਨਿਆਸੀ ਹੋਏ, ਉਸ ਦਾ ਕਾਰਨ ਇਹ ਨਹੀਂ ਸੀ ਕਿ ਮਹਾਂਵੀਰ ਨੇ ਸਮਝਾ ਦਿੱਤਾ ਕਿ ਸੰਨਿਆਸ ਨਾਲ ਮੋਕਸ਼ ਮਿਲ ਜਾਏਗਾ; ਉਸ ਦਾ ਕੁੱਲ ਕਾਰਨ ਇੰਨਾ ਸੀ ਕਿ ਉਹਨਾਂ ਦੇ ਅਤੀਤ ਦੀ ਯਾਦ ਦਿਵਾ ਦੇਣ ਨਾਲ ਉਹਨਾਂ ਨੂੰ ਇਹ ਲੱਗਾ ਕਿ ਇਹ ਸਭ ਤਾਂ ਅਸੀਂ ਬਹੁਤ ਵਾਰ ਕਰ ਚੁੱਕੇ, ਇਸ ਵਿੱਚ ਕੋਈ ਸਾਰ ਨਹੀਂ। ਇਹ ਚੱਕਰ ਤਾਂ ਬਹੁਤ ਦਫ਼ਾ ਘੁੰਮ ਚੁੱਕੇ, ਇਸ ਵਿੱਚ ਕੋਈ ਵੀ ਅਰਥ ਨਹੀਂ ਹੈ। ਤਦ ਕੁਝ ਹੋਰ ਕਰਨ ਦੀ ਧਾਰਨਾ ਦਾ ਕੋਈ ਅਰਥ ਹੀ ਨਹੀਂ ਹੈ।

ਉਹ ਜੋ ਮੈਂ ਚਾਹੁੰਦਾ ਹਾਂ, ਇਹ ਜੋ ਸਾਰੀਆਂ ਗੱਲਾਂ ਕਹਿੰਦਾ ਵੀ ਹਾਂ, ਇਸੇ ਖ਼ਿਆਲ ਨਾਲ ਕਹਿੰਦਾ ਹਾਂ ਕਿ ਤੁਹਾਡੇ ਵਿਚ ਕੋਈ ਜਿਗਿਆਸਾ ਜਾਗੇ। ਲੇਕਿਨ ਬੌਧਿਕ ਜਿਗਿਆਸਾ ਨਾਲ ਕੁਝ ਵੀ ਨਹੀਂ ਹੋਣਾ। ਜਿਗਿਆਸਾ ਅਜੇਹੀ ਜਾਗਣੀ ਚਾਹੀਦੀ ਹੈ ਕਿ ਕੁਝ ਲੋਕ ਯਤਨ ਕਰਨ ਨੂੰ ਰਾਜ਼ੀ ਹੋਣ। ਜਲਦੀ ਮੈਂ ਚਾਹੁੰਦਾ ਹਾਂ ਕਿ ਧਿਆਨ ਦੇ ਸ਼ਿਵਿਰ ਵੀ ਹੋਣ ਤਾਂ ਇਸੇ ਤਰ੍ਹਾਂ ਦੇ ਆਮ ਸ਼ਿਵਿਰ ਨਾ ਹੋਣ। ਸਾਰੇ ਲੋਕ ਆ ਜਾਣ, ਹੁਣ ਅਜੇਹਾ ਨਾ ਹੋਵੇ। ਜਾਂ ਫਿਰ ਅਸੀਂ ਸ਼ਿਵਿਰਾਂ ਨੂੰ ਵੰਡੀਏ—ਆਮ ਸ਼ਿਵਿਰ ਹੋਵੇ, ਕੋਈ ਵੀ ਆ ਸਕੇ। ਫਿਰ ਵਿਸ਼ੇਸ਼ ਇੱਕੀ ਦਿਨ ਦੇ ਸ਼ਿਵਿਰ ਹੋਣ, ਜਿਸ ਵਿਚ ਉਹੀ ਲੋਕ ਆ ਸਕਣ ਜਿਨ੍ਹਾਂ ਦੀ ਗਹਿਰੇ ਵਿੱਚ ਜਾਣ ਦੀ ਹਿੰਮਤ ਹੋਵੇ, ਜੋ ਪੂਰੀ ਸ਼ਕਤੀ ਲਾਉਣ ਨੂੰ ਤਿਆਰ ਹੋਣ। ਮੈਂ ਤਾਂ ਮੰਨਦਾ ਹਾਂ ਕਿ ਇੱਕੀ ਦਿਨਾਂ ਵਿੱਚ ਗਹਿਰਾ ਪ੍ਰਯੋਗ ਕਰਨ ਨਾਲ ਤੁਸੀਂ ਬਿਲਕੁਲ ਦੂਜੇ ਆਦਮੀ ਹੋ ਜਾਉ, ਜੋ ਤੁਸੀਂ ਜੀਂਦੇ ਸੀ ਉਹ ਚਲਿਆ ਜਾਵੇ ਅਤੇ ਦੁਬਾਰਾ ਤੁਸੀਂ ਮੁੜ ਕੇ ਕਦੇ ਉਹੀ ਨਾ ਹੋ ਜਾਉ। ਲੇਕਿਨ ਬੌਧਿਕ ਜਿਗਿਆਸਾ ਨਾਲ ਕੁਝ ਹੱਲ ਨਹੀਂ ਹੋਣ ਵਾਲਾ ਹੈ ਬਹੁਤਾ। ਕਿਉਂਕਿ ਜੋ ਵੀ ਤੁਸੀਂ ਪੁੱਛੋਗੇ, ਮੈਂ ਕੁਝ ਹੋਰ ਕਹਾਂਗਾ। ਉਸ 'ਤੇ ਹੋਰ ਦਸ ਪ੍ਰਸ਼ਨ ਖੜੇ ਹੋ ਜਾਂਦੇ ਹਨ ਅਤੇ ਉਹ ਗੱਲ ਘੁੰਮ ਕੇ ਉਥੇ ਹੀ ਰਹਿ ਜਾਂਦੀ ਹੈ। ਉਸ ਨਾਲ ਕੋਈ ਲਾਭ ਨਹੀਂ।

*ਪ੍ਰਸ਼ਨ : ਇਹ ਗੱਲ ਤਾਂ ਅਤੀਤ ਦੀ ਹੋ ਗਈ?*

ਉੱਤਰ : ਜੀ, ਅਤੀਤ ਦੀ ਹੀ ਹੋ ਗਈ, ਲੇਕਿਨ ਜੇ ਤੁਹਾਨੂੰ ਇਹ ਖ਼ਿਆਲ ਆ ਜਾਵੇ ਕਿ ਤੁਸੀਂ ਅਤੀਤ ਵਿੱਚ ਕੀ-ਕੀ ਕੀਤਾ, ਕਿੰਨੀ ਵਾਰ ਕੀਤਾ, ਤਾਂ ਅੱਜ ਜੋ ਤੁਸੀਂ ਕਰ ਰਹੇ ਹੋ, ਉਸ ਦੇ ਕਰਨ ਵਿੱਚ ਬੁਨਿਆਦੀ ਫ਼ਰਕ ਪੈ ਜਾਏਗਾ। ਜੇ ਇਹ ਪਤਾ ਲੱਗ

ਜਾਵੇ ਕਿ ਮੈਂ ਕਈ ਦਫ਼ਾ ਧਨ ਕਮਾਇਆ, ਕਈ ਦਫ਼ਾ ਕਮਾਇਆ ਅਤੇ ਕੁਝ ਵੀ ਨਾ ਹੋ ਸਕਿਆ, ਤਾਂ ਅੱਜ ਧਨ ਕਮਾਉਣ ਦੀ ਜੋ ਦੌੜ ਹੈ, ਉਹ ਇਕਦਮ ਮਾਂਦ ਹੋ ਜਾਏਗੀ। ਉਸ ਵਿੱਚੋਂ ਬਲ ਨਿਕਲ ਜਾਏਗਾ। ਫ਼ਰਕ ਬੁਨਿਆਦੀ ਪੈ ਜਾਏਗਾ ਇਕਦਮ। ਜੇ ਤੁਹਾਨੂੰ ਇਹ ਪਤਾ ਲੱਗ ਜਾਵੇ ਕਿ ਇਹ ਸਰੀਰ ਬਹੁਤ ਦਫ਼ਾ ਮਿਲਿਆ ਅਤੇ ਹਰ ਵਾਰ ਨਸ਼ਟ ਹੋ ਗਿਆ, ਤਾਂ ਹੁਣ ਇਸ ਸਰੀਰ ਦੇ ਆਸ ਪਾਸ ਜੀਣ ਦਾ ਕੋਈ ਮਤਲਬ ਨਹੀਂ ਹੈ। ਇਹ ਫਿਰ ਨਸ਼ਟ ਹੋ ਜਾਏਗਾ। ਤਾਂ, ਮੇਰੇ ਜੀਵਨ ਦਾ ਕੇਂਦਰ ਸਰੀਰ ਨਹੀਂ ਹੋਣਾ ਚਾਹੀਦਾ ਕਿਉਂਕਿ ਸਰੀਰ ਬਹੁਤ ਦਫ਼ਾ ਮਿਲਦਾ ਹੈ ਤੇ ਮਰ ਜਾਂਦਾ ਹੈ ਹੋਰ ਫ਼ਰਕ ਨਹੀਂ ਪੈਂਦਾ। ਤੁਹਾਡੇ ਜੀਣ ਦਾ ਕੇਂਦਰ ਪਹਿਲੀ ਦਫ਼ਾ ਆਤਮਾ ਹੋ ਜਾਏਗਾ, ਸਰੀਰ ਨਹੀਂ ਰਹਿ ਜਾਏਗਾ।

ਗੱਲ ਅਤੀਤ ਦੀ ਹੈ, ਲੇਕਿਨ ਉਸ ਦਾ ਚੇਤਾ ਤੁਹਾਨੂੰ ਇਹ ਸਾਫ਼ ਕਰ ਦੇਵੇਗਾ ਕਿ ਜੋ ਤੁਸੀਂ ਕਰ ਰਹੇ ਹੋ, ਇਹ ਕੋਹਲੂ ਦੇ ਬੈਲ ਵਾਂਗ ਕਰਨਾ ਹੈ, ਯਾਨੀ ਬਹੁਤ ਦਫ਼ਾ ਕੀਤਾ ਜਾ ਚੁੱਕਾ ਹੈ। ਸਫਲ ਹੋ ਗਏ ਹਾਂ, ਤਾਂ ਵੀ ਕੁਝ ਨਹੀਂ ਪਾਇਆ, ਅਸਫਲ ਹੋ ਗਏ ਹਾਂ ਤਾਂ ਵੀ ਕੁਝ ਨਹੀਂ ਗੁਆਇਆ। ਜੇ ਇਹ ਗੱਲ ਦਿਸ ਜਾਵੇ ਤਾਂ ਸਫਲਤਾ ਦਾ ਕੋਈ ਮੁੱਲ ਨਹੀਂ ਰਹਿ ਜਾਏਗਾ। ਯਾਨੀ ਅਸੀਂ ਫਿਰ ਉਹੀ ਨਹੀਂ ਕਰ ਸਕਾਂਗੇ। ਕਿਸੇ ਪਿਛਲੇ ਜਨਮ ਵਿੱਚ ਮੈਂ ਕਰੋੜ ਰੁਪਏ ਇਕੱਠੇ ਕਰ ਲਏ ਅਤੇ ਫਿਰ ਮਰ ਗਿਆ। ਇਸ ਜਨਮ ਵਿੱਚ ਮੈਂ ਫਿਰ ਕਰੋੜ ਰੁਪਏ ਇਕੱਠੇ ਕਰਨ ਦੇ ਲਈ ਲੱਗਾ ਹੋਇਆ ਹਾਂ, ਤਾਂ ਮੇਰੇ ਸਾਹਮਣੇ ਸਾਫ਼ ਹੋ ਜਾਏਗਾ ਕਿ ਕਰੋੜ ਫਿਰ ਇਕੱਠੇ ਕਰ ਲਵਾਂਗਾ, ਫਿਰ ਮਰ ਜਾਵਾਂਗਾ। ਸੋਚਣ ਦੀ ਗੱਲ ਹੈ ਕਿ ਹੁਣ ਮੈਨੂੰ ਕਰੋੜ ਇਕੱਠੇ ਕਰਨ ਦੀ ਦੌੜ ਵਿੱਚ ਜੀਵਨ ਗੁਆਉਣਾ ਚਾਹੀਦਾ ਹੈ ਜਾਂ ਕੁਝ ਹੋਰ ਕਮਾਉਣ ਦਾ ਖ਼ਿਆਲ ਕਰਨਾ ਚਾਹੀਦਾ ਹੈ?

ਕੁਦਰਤ ਦੀ ਇਹ ਤਰਕੀਬ ਠੀਕ ਹੈ ਕਿ ਤੁਹਾਡੇ ਪਿਛਲੇ ਜਨਮ ਦੀਆਂ ਯਾਦਾਂ ਬਿਲਕੁਲ ਦਬਾ ਕੇ ਰੱਖ ਦਿੰਦੀ ਹੈ। ਠੀਕ ਵੀ ਹੈ, ਨਹੀਂ ਤਾਂ ਤੁਸੀਂ ਪਾਗ਼ਲ ਹੋ ਜਾਵੋ। ਮਕਸਦ ਇਹ ਹੈ ਕਿ ਜੋ ਹਿੰਮਤ ਕਰਕੇ ਕੋਸ਼ਿਸ਼ ਕਰਦਾ ਹੈ, ਖੋਜਣ 'ਤੇ ਉਸ ਨੂੰ ਹੀ ਪਤਾ ਲੱਗਦਾ ਹੈ, ਨਹੀਂ ਤਾਂ ਪਤਾ ਨਹੀਂ ਲੱਗਦਾ। ਸਾਰੀਆਂ ਯਾਦਾਂ—ਜਿੰਨੇ ਜਨਮ ਹੋਏ ਹਨ ਅਤੇ ਇਕ-ਇਕ ਆਦਮੀ ਦੇ ਲੱਖਾਂ ਜਨਮ ਹੋਏ ਹਨ—ਕੋਈ ਖੋ ਨਹੀਂ ਜਾਂਦੀਆਂ ਹਨ। ਉਹ ਸਾਰੀਆਂ ਯਾਦਾਂ ਤੁਹਾਡੇ ਅੰਦਰ ਮੌਜੂਦ ਹਨ। ਗਹਿਰੀਆਂ ਪਰਤਾਂ ਦੇ ਹੇਠਾਂ ਉਹਨਾਂ ਨੂੰ ਖੋਜਣਾ ਪਏਗਾ। ਉਂਜ ਤਾਂ ਆਮ ਤੌਰ 'ਤੇ ਅੱਠ ਸਾਲ ਪਹਿਲਾਂ ਕੀ ਕੀਤਾ ਸੀ, ਉਹ ਵੀ ਭੁੱਲ ਗਏ ਹਾਂ।

ਮੈਂ ਇਕ ਲੜਕੀ 'ਤੇ ਬਹੁਤ ਦਿਨ ਤਕ ਪ੍ਰਯੋਗ ਕਰਦਾ ਰਿਹਾ ਸੀ, ਉਸ ਦੇ ਜਾਤ-ਚੇਤੇ ਦੇ ਲਈ। ਜੇ ਮੈਂ ਤੁਹਾਥੋਂ ਪੁੱਛਾਂ ਕਿ 1951 ਵਿੱਚ 1 ਜਨਵਰੀ ਨੂੰ ਤੁਸੀਂ ਕੀ ਕੀਤਾ, ਤਾਂ ਤੁਸੀਂ ਕੁਝ ਵੀ ਨਹੀਂ ਦੱਸ ਸਕਦੇ। 1 ਜਨਵਰੀ ਹੋਈ ਹੈ, 1951 ਵੀ ਹੋਇਆ ਹੈ, ਉਹ ਤੁਹਾਨੂੰ ਪਤਾ ਹੈ। ਪਿਛਲੇ ਜਨਮ ਦੀ ਗੱਲ ਨਹੀਂ ਹੈ, ਇਸੇ ਜਨਮ ਦੀ ਗੱਲ ਹੈ। ਲੇਕਿਨ 1 ਜਨਵਰੀ 1951 ਨੂੰ ਤੁਸੀਂ ਸਵੇਰ ਤੋਂ ਸ਼ਾਮ ਤਕ ਕੀ ਕੀਤਾ, ਇਹ ਕੁਝ ਵੀ ਯਾਦ ਨਹੀਂ ਹੈ। ਇਕ ਜਨਵਰੀ 1951 ਹੋਈ ਨਾ ਹੋਈ ਬਰਾਬਰ ਹੋ ਗਈ। ਲੇਕਿਨ ਜੇ ਤੁਹਾਨੂੰ ਸੰਮੋਹਿਤ ਕਰਕੇ ਬੇਹੋਸ਼ ਕੀਤਾ ਜਾਵੇ ਅਤੇ ਯਾਦ ਦਿਵਾਇਆ ਜਾਵੇ ਤਾਂ 1

ਜਨਵਰੀ 1951 ਦੀ ਤੁਸੀਂ ਇਸ ਤਰ੍ਹਾਂ ਰਿਪੋਰਟ ਕਰਦੇ ਹੋ, ਜਿਵੇਂ ਹੁਣੇ ਅੱਖਾਂ ਦੇ ਸਾਹਮਣੇ ਤੋਂ ਗੁਜ਼ਰ ਰਹੀ ਹੋਵੇ। ਹੁਣੇ ਰਿਪੋਰਟ ਕਰ ਦਿਉਗੇ ਤੁਸੀਂ ਪੂਰੀ ਤਰ੍ਹਾਂ ਕਿ ਇਹ ਹੋਇਆ—ਸਵੇਰੇ ਉਠਿਆ, ਇਹ ਹੋਇਆ; ਇਹ ਨਾਸ਼ਤਾ ਲਿਆ ਸੀ; ਇਹ ਪਸੰਦ ਨਹੀਂ ਆਇਆ ਸੀ, ਲੂਣ ਵੱਧ ਸੀ ਦਾਲ ਵਿੱਚ। ਪੂਰੇ ਦਿਨ ਦੀ ਤੁਸੀਂ ਰਿਪੋਰਟ ਕਰ ਦਿਉਗੇ। ਪਰ ਹੁਣ ਮੁਸ਼ਕਲ ਮੈਨੂੰ ਇਹ ਹੋਈ ਕਿ ਉਸ ਦਾ ਟੈਲੀ (ਮੇਲ) ਕਿਵੇਂ ਕੀਤਾ ਜਾਵੇ ਕਿ ਇਹ ਹੋਇਆ ਵੀ ਕਿ ਇਹ ਸਿਰਫ਼ ਇਕ ਸੁਫ਼ਨਾ ਹੈ। ਤਾਂ ਮੈਂ ਨੋਟ ਕਰਨਾ ਸ਼ੁਰੂ ਕੀਤਾ। ਦਿਨ-ਭਰ ਸਵੇਰੇ ਤੋਂ ਸ਼ਾਮ-ਤਕ ਉਸ ਨੂੰ ਨੋਟ ਕਰਦਾ ਰਿਹਾ ਕਿ ਕੀ ਹੋ ਰਿਹਾ ਹੈ—ਉਸ ਨੇ ਕਿਸੇ ਨੂੰ ਗਾਲ੍ਹ ਦਿੱਤੀ, ਕਿਸ ਨਾਲ ਝਗੜਾ ਕੀਤਾ, ਕਿਸ 'ਤੇ ਕ੍ਰੋਧ ਕੀਤਾ। ਦਿਨ-ਭਰ ਦੀਆਂ ਦਸ-ਪੰਦਰਾਂ ਘਟਨਾਵਾਂ ਮੈਂ ਨੋਟ ਕਰ ਲਈਆਂ। ਤਿੰਨ ਸਾਲ ਬਾਅਦ ਉਸ ਨੂੰ ਬੇਹੋਸ਼ ਕੀਤਾ ਅਤੇ ਉਸ ਦਿਨ ਦੇ ਲਈ ਪੁੱਛਿਆ ਤਾਂ ਉਸ ਨੇ ਬਿਲਕੁਲ ਇਉਂ ਰਿਪੋਰਟ ਕਰ ਦਿੱਤਾ ਕਿ ਜਿਸ ਦਾ ਕੋਈ ਹਿਸਾਬ ਨਹੀਂ! ਜੋ ਗੱਲਾਂ ਮੈਂ ਨੋਟ ਕੀਤੀਆਂ ਸਨ, ਉਹ ਤਾਂ ਰਿਪੋਰਟ ਹੋਈਆਂ ਹੀ, ਜੋ ਮੈਂ ਨੋਟ ਨਹੀਂ ਕਰ ਸਕਿਆ ਸੀ, ਕਿਉਂਕਿ ਦਿਨ ਵਿੱਚ ਤਾਂ ਹਜ਼ਾਰਾਂ ਘਟਨਾਵਾਂ ਵਾਪਰ ਰਹੀਆਂ ਹਨ, ਉਹ ਸਭ ਵੀ ਰਿਪੋਰਟ ਕਰ ਦਿੱਤੀਆਂ।

ਤਾਂ ਇਸ ਜਨਮ ਦੀ ਵੀ ਬਹੁਤ ਕੰਮ-ਚਲਾਊ ਯਾਦ੍ਦਾਸ਼ਤ ਸਾਡੇ ਕੋਲ ਰਹਿ ਜਾਂਦੀ ਹੈ, ਬਾਕੀ ਤਾਂ ਹੇਠਾਂ ਦੱਬੀ ਜਾਂਦੀ ਹੈ। ਇਸ ਵਿੱਚ ਵੀ ਜੋ ਦੁਖਦਾਈ ਯਾਦਾਂ ਹਨ, ਉਹ ਇਕਦਮ ਨਾਲ ਦਬਾ ਦਿੱਤੀਆਂ ਜਾਂਦੀਆਂ ਹਨ, ਚਿੱਤ ਉਹਨਾਂ ਨੂੰ ਦਬਾ ਦਿੰਦਾ ਹੈ। ਜੋ ਸੁਖਾਵੀਆਂ ਯਾਦਾਂ ਹਨ, ਉਹਨਾਂ ਨੂੰ ਉੱਪਰ ਰੱਖ ਲੈਂਦਾ ਹੈ। ਇਸ ਲਈ ਸਾਨੂੰ ਬੀਤਿਆ ਹੋਇਆ ਸਮਾਂ ਚੰਗਾ ਜਾਣ ਪੈਂਦਾ ਹੈ। ਆਦਮੀ ਕਹਿੰਦਾ ਹੈ, ਬਚਪਨ ਬਹੁਤ ਚੰਗਾ ਸੀ। ਉਸ ਦਾ ਹੋਰ ਕੋਈ ਕਾਰਨ ਨਹੀਂ ਹੈ। ਬਚਪਨ ਦੀਆਂ ਜਿੰਨੀਆਂ ਦੁਖਦਾਈ ਯਾਦਾਂ ਹਨ, ਉਹਨਾਂ ਨੂੰ ਹੇਠਾਂ ਦਬਾ ਦਿੰਦਾ ਹੈ ਚਿੱਤ, ਅਤੇ ਜੋ ਸੁਖਾਵੀਆਂ ਹਨ ਥੋੜ੍ਹੀਆਂ-ਜਿਹੀਆਂ ਵੀ, ਉਹਨਾਂ ਨੂੰ ਉੱਪਰ ਰੱਖ ਲੈਂਦਾ ਹੈ, ਉਹਨਾਂ ਨੂੰ ਯਾਦ ਰੱਖ ਲੈਂਦਾ ਹੈ। ਇਕ ਬੁੱਢਾ ਆਦਮੀ ਕਹਿੰਦਾ ਹੈ ਜਵਾਨੀ ਬਹੁਤ ਮਜ਼ੇ ਦੀ ਸੀ। ਬਸ ਜਵਾਨੀ ਵਿੱਚ ਥੋੜ੍ਹਾ-ਜਿਹਾ ਸੁਖਾਵਾਂ ਜੋ ਵਾਪਰਿਆ ਹੋਵੇਗਾ, ਉਸ ਨੂੰ ਉੱਪਰ ਰੱਖ ਲਿਆ ਹੈ, ਬਾਕੀ ਸਭ ਉਸ ਨੇ ਦਬਾ ਦਿੱਤਾ ਹੈ। ਜੇ ਉਸ ਦਾ ਪੂਰਾ ਚਿੱਤ ਖੋਲ੍ਹਿਆ ਜਾ ਸਕੇ ਤਾਂ ਉਹ ਹੈਰਾਨ ਰਹਿ ਜਾਏਗਾ ਕਿ ਜੋ ਸੌ ਘਟਨਾਵਾਂ ਵਾਪਰਦੀਆਂ ਹਨ, ਉਹਨਾਂ ਵਿਚੋਂ ਨੜਿੱਨਵੇਂ ਦੁੱਖ ਦੀਆਂ ਹੁੰਦੀਆਂ ਹਨ ਅਤੇ ਮੁਸ਼ਕਲ ਨਾਲ ਇਕ-ਅੱਧੀ ਵਿੱਚ ਕਦੇ ਹਲਕੇ ਸੁੱਖ ਦੀ ਝਲਕ ਹੁੰਦੀ ਹੈ ਐਪਰ ਚਿੱਤ ਇਸ ਤਰ੍ਹਾਂ ਦਾ ਧੋਖਾ ਕਰ ਸਕਦਾ ਹੈ। ਜੇ ਦੋ-ਚਾਰ ਜਨਮ ਖੋਲ੍ਹੇ ਜਾ ਸਕਣ, ਤਦ ਤਾਂ ਪੂਰੀ ਜ਼ਿੰਦਗੀ ਬਦਲ ਜਾਂਦੀ ਹੈ। ਕਿਉਂਕਿ ਫਿਰ ਤੁਸੀਂ ਹੋਰ ਹੀ ਢੰਗ ਨਾਲ ਸੋਚੋਗੇ, ਕੁਝ ਹੋਰ ਹੀ ਕੇਂਦਰ ਬਣਾਉਗੇ। ਯਾਦਾਂ ਅਤੀਤ ਦੀਆਂ ਹੀ ਹਨ, ਪਰ ਉਹ ਫ਼ਰਕ ਲਿਆਉਂਦੀਆਂ ਹਨ, ਇਕਦਮ ਫ਼ਰਕ ਲਿਆਉਂਦੀਆਂ ਹਨ।

*ਪ੍ਰਸ਼ਨ : ਸੂਖਮ ਸਰੀਰ ਪ੍ਰਾਣੀ ਦਾ ਅਤੇ ਆਦਮੀ ਦਾ ਇਕ-ਸਮਾਨ ਹੁੰਦਾ ਹੈ?*

ਉੱਤਰ : ਪ੍ਰਾਣੀ ਯਾਨੀ?

*ਪ੍ਰਸ਼ਨ : ਜਾਨਵਰ।*

ਉੱਤਰ : ਇਕ-ਸਾਰ ਨਹੀਂ ਹੁੰਦਾ, ਅਲੱਗ-ਅਲੱਗ ਹੁੰਦਾ ਹੈ।

*ਪ੍ਰਸ਼ਨ : ਸੂਖਮ ਸਰੀਰ ਜੇਕਰ ਚੱਕਰਾਂ ਦੇ ਅਨੁਸਾਰ ਹੈ ਤਾਂ ਕੀ ਚੱਕਰ ਅਲੱਗ-ਅਲੱਗ ਹਨ ਦੋਨਾਂ ਦੇ?*

ਉੱਤਰ : ਨਹੀਂ, ਇਸ ਨਾਲ ਕੋਈ ਫ਼ਰਕ ਨਹੀਂ ਪੈਂਦਾ। ਸੂਖਮ ਸਰੀਰ ਜੋ ਹੈ ਤੁਹਾਡਾ, ਜੇ ਮਨੁੱਖ ਦਾ ਹੈ ਤਾਂ ਜਿਹੋ-ਜਿਹਾ ਤੁਹਾਡਾ ਸਰੀਰ ਹੈ, ਤਾਂ ਠੀਕ ਇਸੇ ਸ਼ਕਲ ਦਾ, ਐਨ ਅਜੇਹਾ ਹੀ, ਲੇਕਿਨ ਬੇਹੱਦ ਐਸਟ੍ਰਲ ਐਟਮ ਦਾ ਬਣਿਆ ਹੋਇਆ, ਬਹੁਤ ਸੂਖਮ ਪਦਾਰਥਾਂ ਦਾ ਬਣਿਆ ਹੋਇਆ ਸਰੀਰ ਹੋਵੇਗਾ। ਉਸ ਦੇ ਆਰ-ਪਾਰ ਜਾਣ ਵਿੱਚ ਕਠਨਾਈ ਨਹੀਂ ਹੈ। ਜੇ ਅਸੀਂ ਇਕ ਪੱਥਰ ਸੁੱਟੀਏ ਤਾਂ ਉਸ ਦੇ ਆਰ-ਪਾਰ ਹੋ ਜਾਏਗਾ। ਉਹ ਸੂਖਮ ਸਰੀਰ ਜੇ ਕੰਧ ਵਿੱਚੋਂ ਦੀ ਲੰਘਣਾ ਚਾਹੇਗਾ ਤਾਂ ਲੰਘ ਜਾਏਗਾ, ਉਸ ਵਿੱਚ ਕੋਈ ਰੁਕਾਵਟ ਨਹੀਂ ਹੈ। ਲੇਕਿਨ ਸ਼ਕਲ ਬਿਲਕੁਲ ਇਹੀ ਹੋਵੇਗੀ, ਜੋ ਤੁਹਾਡੀ ਹੈ। ਧੁੰਦਲੀ ਹੋਵੇਗੀ, ਜਿਵੇਂ ਧੁੰਦਲਾ ਫ਼ੋਟੋਗ੍ਰਾਫ਼ ਹੋਵੇ। ਜੇ ਤੁਹਾਡੇ ਸੂਖਮ ਸਰੀਰ ਦਾ ਫ਼ੋਟੋਗ੍ਰਾਫ਼ ਹੋਵੇਗਾ ਤਾਂ ਬਿਲਕੁਲ ਇਸ ਨਾਲ ਮੇਲ ਖਾਏਗਾ, ਲੇਕਿਨ ਅਜੇਹਾ ਮੇਲ ਖਾਏਗਾ, ਜਿਵੇਂ ਕਈ ਸੈਂਕੜੇ ਸਾਲਾਂ ਵਿੱਚ ਪਾਣੀ ਪੈਂਦੇ-ਪੈਂਦੇ ਇਕਦਮ ਧੁੰਦਲਾ ਹੋ ਗਿਆ ਹੋਵੇ। ਗਊ ਦਾ ਹੋਵੇਗਾ ਤਾਂ ਗਊ-ਜਿਹਾ ਹੋਵੇਗਾ। ਲੇਕਿਨ ਗਊ ਜਦ ਮਨੁੱਖ-ਸਰੀਰ ਵਿੱਚ ਪ੍ਰਵੇਸ਼ ਕਰੇਗੀ ਤਾਂ ਸੂਖਮ ਸਰੀਰ ਕਿਉਂਕਿ ਇੰਨਾ ਵਾਯਵਿਕ ਹੈ, ਉਹ ਕਿਸੇ ਵੀ ਸ਼ਕਲ ਵਿੱਚ ਫ਼ੌਰਨ ਢਲ ਸਕਦਾ ਹੈ। ਉਹ ਕੋਈ ਠੋਸ ਚੀਜ਼ ਨਹੀਂ ਹੈ। ਜਿਵੇਂ ਅਸੀਂ ਪੱਚੀ ਢੰਗ ਨਾਲ ਗਿਲਾਸ ਰਖੀਏ ਅਤੇ ਪਾਣੀ ਨੂੰ ਇਕ ਗਿਲਾਸ ਵਿੱਚ ਪਾਈਏ ਤਾਂ ਪਾਣੀ ਉਸੇ ਸ਼ਕਲ ਦਾ ਹੋਵੇਗਾ, ਦੂਜੇ ਗਿਲਾਸ ਵਿੱਚ ਪਾਈਏ ਤਾਂ ਦੂਜੀ ਸ਼ਕਲ ਦਾ ਹੋਵੇਗਾ। ਕਿਉਂਕਿ ਪਾਣੀ ਲਿਕੁਇਡ ਹੈ, ਉਸ ਦਾ ਕੋਈ ਠੋਸ ਆਕਾਰ ਨਹੀਂ ਹੈ। ਉਹ ਜਿਸ ਗਿਲਾਸ ਵਿੱਚ ਹੁੰਦਾ ਹੈ, ਉਸੇ ਆਕਾਰ ਦਾ ਹੁੰਦਾ ਹੈ। ਤਾਂ ਉਹ ਜੋ ਸੂਖਮ ਸਰੀਰ ਹੈ, ਉਹ ਜਿਸ ਪ੍ਰਾਣੀ-ਜੀਵਨ ਵਿੱਚ ਪ੍ਰਵੇਸ਼ ਕਰਦਾ ਹੈ, ਉਸੇ ਆਕਾਰ ਦਾ ਹੋ ਜਾਂਦਾ ਹੈ। ਉਸੇ ਆਕਾਰ ਵਿੱਚ ਠੋਸਪਣ ਨਹੀਂ ਹੈ। ਇਸ ਲਈ ਜੇ ਗਊ ਦਾ ਸੂਖਮ ਸਰੀਰ ਨਿਕਲ ਕੇ ਮਨੁੱਖ ਵਿੱਚ ਪ੍ਰਵੇਸ਼ ਕਰੇਗਾ ਤਾਂ ਉਹ ਮਨੁੱਖ ਦੀ ਸ਼ਕਲ ਗ੍ਰਹਿਣ ਕਰ ਲਏਗਾ।

ਸੂਖਮ ਸਰੀਰ ਦੀ ਜੋ ਸ਼ਕਲ ਹੈ, ਉਹ ਡਿਜ਼ਾਯਰ (ਇੱਛਿਆ) ਤੋਂ ਪੈਦਾ ਹੁੰਦੀ ਹੈ; ਉਹ ਵਾਸਨਾ ਤੋਂ ਪੈਦਾ ਹੁੰਦੀ ਹੈ। ਜਿਸ ਜੀਵਨ ਵਿੱਚ ਪ੍ਰਵੇਸ਼ ਦੀ ਵਾਸਨਾ ਪੈਦਾ ਹੋ ਜਾਏਗੀ, ਸੂਖਮ ਸਰੀਰ ਉਸੇ ਦਾ ਆਕਾਰ ਲੈ ਲਏਗਾ। ਜੇ ਅਸੀਂ ਆਪਣੇ ਇਸ ਸਰੀਰ 'ਤੇ ਵੀ ਪ੍ਰਯੋਗ ਕਰਾਂਗੇ ਤਾਂ ਅਸੀਂ ਬਹੁਤ ਹੈਰਾਨ ਹੋ ਜਾਵਾਂਗੇ। ਇਹ ਸਰੀਰ ਵੀ ਬਹੁਤ-ਬਹੁਤ ਸ਼ਕਲਾਂ ਸਾਡੀ ਵਾਸਨਾ ਨਾਲ ਹੀ ਲੈ ਲੈਂਦਾ ਹੈ।

ਅਜੇ ਤਾਂ ਵਿਗਿਆਨੀ ਵੀ ਇਸ ਗੱਲ ਨੂੰ ਸਮਝਣ ਵਿੱਚ ਅਸਮਰੱਥ ਹਨ ਕਿ ਅਸੀਂ ਖਾਣਾ ਖਾਂਦੇ ਹਾਂ ਤਾਂ ਉਸੇ ਖਾਣੇ ਨਾਲ ਹੱਡੀ ਬਣਦੀ ਹੈ, ਉਸੇ ਖਾਣੇ ਨਾਲ ਖ਼ੂਨ ਬਣਦਾ ਹੈ, ਉਸੇ ਖਾਣੇ ਨਾਲ ਹੱਥ ਦੀ ਚਮੜੀ ਵੀ ਬਣਦੀ ਹੈ, ਉਸੇ ਖਾਣੇ ਨਾਲ ਅੱਖ ਦੇ ਅੰਦਰ ਦੀ ਚਮੜੀ ਵੀ ਬਣਦੀ ਹੈ, ਲੇਕਿਨ ਅੱਖ ਦੀ ਚਮੜੀ ਦੇਖਦੀ ਹੈ ਅਤੇ ਹੱਥ ਦੀ ਚਮੜੀ ਦੇਖਦੀ ਨਹੀਂ ਹੈ। ਕੰਨ ਦੀ ਹੱਡੀ ਸੁਣਦੀ ਹੈ ਅਤੇ ਹੱਥ ਦੀ ਹੱਡੀ ਨਹੀਂ ਸੁਣਦੀ ਹੈ। ਜੋ ਤੱਤ ਅਸੀਂ ਲੈ ਜਾਂਦੇ ਹਾਂ, ਉਹ ਇਕ ਹੀ ਹੈ। ਇੰਨਾ ਸਾਰੇ-ਦਾ-ਸਾਰਾ ਜੋ ਨਿਰਮਾਣ

ਅੰਦਰ ਹੁੰਦਾ ਹੈ, ਇਹ ਕਿਸ ਆਧਾਰ 'ਤੇ ਹੋ ਰਿਹਾ ਹੈ?

ਉਸ ਨੂੰ, ਸਾਡੇ ਅੰਦਰ ਜੋ ਗਹਿਰੀ ਵਾਸਨਾ ਹੈ, ਉਹ ਸ਼ਕਲ ਦਿੰਦੀ ਹੈ। ਉਸ ਵਾਸਨਾ ਦਾ ਸਭ ਤੋਂ ਸੂਖਮ ਰੂਪ, ਹੁਣ ਉਹ ਕਹਿੰਦੇ ਹਨ ਕਿ ਜ਼ਰੂਰ ਕਿਸੇ ਕੋਡ-ਲੈਂਗੁਏਜ (ਗੁਪਤ ਭਾਸ਼ਾ) ਵਿੱਚ ਕਿਤੇ-ਨਾ-ਕਿਤੇ ਲਿਖਿਆ ਹੋਵੇਗਾ। ਜਿਵੇਂ ਇਕ ਬੀਜ ਹੈ, ਉਸ ਬੀਜ ਨੂੰ ਅਸੀਂ ਪਾ ਦਿੰਦੇ ਹਾਂ। ਖੋਲ੍ਹ ਕੇ ਦੇਖਏ ਤਾਂ ਸਾਨੂੰ ਕੁਝ ਪਤਾ ਨਹੀਂ ਲੱਗਦਾ। ਉਸ ਬੀਜ ਨੂੰ ਅਸੀਂ ਮਿੱਟੀ ਵਿੱਚ ਪਾਉਂਦੇ ਹਾਂ ਤਾਂ ਉਸ ਵਿੱਚੋਂ ਇਕ ਫੁੱਲ ਨਿਕਲਦਾ ਹੈ। ਸਮਝੋ, ਸੂਰਜਮੁਖੀ ਦਾ ਫੁੱਲ ਨਿਕਲਦਾ ਹੈ ਤਾਂ ਸੂਰਜਮੁਖੀ ਦੇ ਫੁੱਲ ਵਿੱਚ ਜਿੰਨੀਆਂ ਪੰਖੜੀਆਂ ਹਨ, ਇਸ ਦਾ ਕੁਝ-ਨਾ-ਕੁਝ ਕੋਡ ਲੈਂਗੁਏਜ ਵਿੱਚ ਉਸ ਬੀਜ ਵਿੱਚ ਲਿਖਿਆ ਹੋਇਆ ਹੋਣਾ ਚਾਹੀਦਾ ਹੈ। ਨਹੀਂ ਤਾਂ ਇਹ ਕਿਵੇਂ ਸੰਭਵ ਹੈ ਕਿ ਇਹ ਸੂਰਜਮੁਖੀ ਦਾ ਹੀ ਪੌਦਾ ਬਣਦਾ ਹੈ? ਇਹ ਦੂਜਾ ਪੌਦਾ ਨਹੀਂ ਬਣ ਜਾਂਦਾ। ਬੀਜ ਵਿੱਚ ਕਿਸੇ-ਨਾ-ਕਿਸੇ ਤਰ੍ਹਾਂ ਦਾ, ਕਿਸੇ-ਨਾ-ਕਿਸੇ ਸੂਖਮ ਤਲ 'ਤੇ ਜੋ ਹੋਣ ਵਾਲਾ ਹੈ, ਉਹ ਸਭ ਲਿਖਿਆ ਹੋਇਆ ਹੋਣਾ ਚਾਹੀਦਾ ਹੈ। ਇਕ ਮਾਂ ਦੇ ਪੇਟ ਵਿੱਚ ਇਕ ਅਣੂੰ ਗਿਆ ਹੈ, ਉਸ ਅਣੂੰ ਵਿੱਚ ਉਹ ਸਭ ਲਿਖਿਆ ਹੋਇਆ ਹੈ ਜੋ ਤੁਹਾਡੇ ਵਿੱਚ ਸੰਭਵ ਹੋਵੇਗਾ। ਉਹ ਉਸ ਅਣੂੰ ਵਿੱਚ ਕਿਥੇ ਲਿਖਿਆ ਹੋਇਆ ਹੈ? ਅਜੇ ਤਕ ਇਹ ਗੱਲ ਵਿਗਿਆਨੀ ਦੀ ਪਕੜ ਦੇ ਬਾਹਰ ਹੈ। ਲੇਕਿਨ ਅਧਿਆਤਮ, ਜਾਂ ਯੋਗ ਦਾ ਕਹਿਣਾ ਇਹ ਹੈ ਕਿ ਉਸ ਵਿੱਚ ਜੋ ਪ੍ਰਾਣ ਦਾਖ਼ਲ ਹੋਇਆ ਹੈ, ਉਸ ਪ੍ਰਾਣ ਦੀ ਜੋ ਵਾਸਨਾ ਹੈ, ਉਹ ਵਾਸਨਾ 'ਕੋਡ' ਹੈ, ਉਸ 'ਕੋਡ' ਤੋਂ ਸਭ ਵਿਕਸਿਤ ਹੋਵੇਗਾ। ਉਹ ਜੋ ਸੂਖਮ ਸਰੀਰ ਹੈ, ਜਦ ਤਕ ਇਕ ਹੀ ਤਰ੍ਹਾਂ ਦੀ ਜੀਵਨ-ਯਾਤਰਾ ਕਰੇਗਾ। ਜਿਵੇਂ ਦਸ ਜਨਮ ਹੋਣਗੇ ਆਦਮੀ ਦੇ ਤਾਂ ਉਹ ਆਦਮੀ ਦਾ ਹੀ ਰਹੇਗਾ, ਲੇਕਿਨ ਹਰ ਜਨਮ ਵਿੱਚ ਉਸ ਦੀ ਸ਼ਕਲ ਬਦਲਦੀ ਤੁਰੀ ਜਾਏਗੀ ਅਤੇ ਉਹ ਸ਼ਕਲ ਵੀ ਤੁਹਾਡੀ ਵਾਸਨਾ ਨਾਲ ਹੀ ਨਿਰਧਾਰਤ ਹੋਵੇਗੀ।

*ਪ੍ਰਸ਼ਨ : ਜ਼ਰਾ ਸਪੱਸ਼ਟ ਕਰੋ।*

ਉੱਤਰ : ਚੱਕਰ ਨਾ? ਹਾਂ, ਚੱਕਰ ਨੂੰ ਅਸਲ ਵਿੱਚ ਗ਼ੌਰ ਨਾਲ ਸਮਝੀਏ ਤਾਂ ਸੂਖਮ ਸਰੀਰ ਅਤੇ ਇਸ ਸਥੂਲ ਸਰੀਰ ਦੇ ਵਿਚਾਲੇ ਜੋ ਕਾਂਟੈਕਟ-ਫੀਲਡ (ਸੰਬੰਧ ਖੇਤਰ) ਹਨ, ਉਹਨਾਂ ਦਾ ਨਾਉਂ ਚੱਕਰ ਹੈ। ਯਾਨੀ, ਤੁਹਾਡਾ ਇਹ ਸਰੀਰ ਅਤੇ ਉਹ ਸਰੀਰ ਜਿਥੇ-ਜਿਥੇ ਛੋਂਹਦਾ ਹੈ, ਉਹ ਚੱਕਰ ਹਨ। ਉਹ ਸਭ ਸਮਾਨ ਹਨ। ਉਸ ਵਿਚ ਕੋਈ ਫ਼ਰਕ ਨਹੀਂ ਪੈਂਦਾ। ਸਭ ਵਿੱਚ—ਜਿਥੋਂ ਗਊ ਦਾ ਸਰੀਰ ਛੋਹੇਗਾ, ਉਥੇ ਚੱਕਰ ਬਣ ਜਾਏਗਾ। ਛੂਹਣ ਦੇ ਸਥਾਨ ਤੈਅ ਹਨ। ਜਿਵੇਂ ਸਮਝ ਲਵੋ ਕਿ ਸੈੱਕਸ ਦੇ ਸੈਂਟਰ 'ਤੇ ਇਕ ਚੱਕਰ ਹੋਵੇਗਾ, ਚਾਹੇ ਉਹ ਕਿਸੇ ਜਾਤ ਦਾ ਪ੍ਰਾਣੀ ਹੋਵੇ—ਕੁੱਤਾ ਹੋਵੇ, ਬਿੱਲੀ ਹੋਵੇ, ਆਦਮੀ ਹੋਵੇ, ਔਰਤ ਹੋਵੇ, ਇਸ ਨਾਲ ਕੋਈ ਫ਼ਰਕ ਨਹੀਂ ਪੈਂਦਾ। ਇਕ ਬਹੁਤ ਫੋਰਸਫੁਲ (ਸ਼ਕਤੀਸ਼ਾਲੀ) ਚੱਕਰ ਸੈਕਸ ਸੈਂਟਰ 'ਤੇ ਹੋਵੇਗਾ। ਉਹ ਚੱਕਰ ਸਭ ਸਰੀਰਾਂ ਵਿਚ ਹੋਵੇਗਾ, ਉਹਨਾਂ ਦੀ ਸ਼ਕਲ ਚਾਹੇ ਕੁਝ ਵੀ ਹੋਵੇ। ਹਾਂ, ਉਹ ਚੱਕਰ ਛੋਟਾ-ਵੱਡਾ ਹੋ ਸਕਦਾ ਹੈ, ਕਮਜ਼ੋਰ ਤੇ ਤਾਕਤਵਰ ਹੋ ਸਕਦਾ ਹੈ। ਸੱਤ ਚੱਕਰ ਹੋਣਗੇ। ਉਸ ਦਾ ਮਤਲਬ ਸਿਰਫ਼ ਇੰਨਾ ਹੈ ਕਿ ਉਹਨਾਂ ਦੇ ਬਾਕੀ ਚੱਕਰ ਨਿਸ਼ਕ੍ਰਿਯ ਪਏ ਹੋਏ ਹਨ। ਉਹ ਜਦ ਵੀ ਸਕ੍ਰਿਯ ਹੋ ਜਾਣਗੇ, ਉਹਨਾਂ ਦੀਆਂ ਉੱਨੀਆਂ ਇੰਦਰੀਆਂ ਪਰਗਟ ਹੋਣ

ਲੱਗਣਗੀਆਂ। ਚੱਕਰ ਨਿਸ਼ਕ੍ਰਿਯ ਹੋ ਸਕਦੇ ਹਨ। ਸਾਡੇ ਅੰਦਰ ਵੀ ਸੱਤ ਚੱਕਰ ਹੁੰਦੇ ਹਨ, ਲੇਕਿਨ ਸੱਤੇ ਸਕ੍ਰਿਯ ਨਹੀਂ ਹੁੰਦੇ। ਆਮ ਤੌਰ 'ਤੇ ਸੌ ਆਦਮੀਆਂ ਦੀ ਜਾਂਚ-ਪੜਤਾਲ ਕਰਾਂਗੇ ਤਾਂ ਸੈਕਸ ਦਾ ਚੱਕਰ ਤਾਂ ਸਭ ਵਿੱਚ ਸਕ੍ਰਿਯ ਮਿਲੇਗਾ, ਬਾਕੀ ਛੇ ਚੱਕਰਾਂ ਵਿੱਚੋਂ ਕੋਈ ਇਕ-ਅੱਧਾ ਚੱਕਰ ਕਿਸੇ ਵਿੱਚ ਸਕ੍ਰਿਯ ਹੋਵੇਗਾ, ਕਿਸੇ ਵਿੱਚ ਦੋ ਸਕ੍ਰਿਯ ਹੋਣਗੇ, ਨਹੀਂ ਤਾਂ ਨਹੀਂ ਹੋਣਗੇ।

ਕੁਦਰਤ ਨੇ ਜਿੰਨੇ ਚੱਕਰ ਸਕ੍ਰਿਯ ਬਣਾਏ ਹਨ, ਉਹ ਤਾਂ ਸਕ੍ਰਿਯ ਰਹਿੰਦੇ ਹਨ। ਲੇਕਿਨ ਜਿੰਨੇ ਸਾਧਨਾਂ ਨਾਲ ਸਕ੍ਰਿਯ ਹੁੰਦੇ ਹਨ, ਉਹ ਨਹੀਂ ਸਕ੍ਰਿਯ ਹੁੰਦੇ। ਉਹ ਹੈਨ ਤਾਂ ਸਾਡੇ ਅੰਦਰ, ਪਰ ਉਹ ਨਿਸ਼ਕ੍ਰਿਯ ਪਏ ਹੋਏ ਹਨ। ਜਿਵੇਂ ਬਿਜਲੀ ਦਾ ਬਟਨ ਤਾਂ ਹੈ, ਬਲਬ ਵੀ ਹੈ, ਲੇਕਿਨ ਬਟਨ ਔੱਫ਼ ਹੈ ਤਾਂ ਬਲਬ ਬੰਦ ਪਿਆ ਹੋਇਆ ਹੈ। ਉਹ ਔੱਨ ਹੋ ਜਾਵੇ ਤਾਂ ਬਲਬ ਜਗ ਜਾਵੇ। ਚੱਕਰ ਪੂਰੀ ਤਰ੍ਹਾਂ ਮੌਜੂਦ ਹੈ, ਲੇਕਿਨ ਔੱਨ-ਹਾਲਤ ਵਿੱਚ ਨਹੀਂ, ਔੱਫ਼ ਹਾਲਤ ਵਿੱਚ ਹੈ। ਤਾਂ ਸਾਡੇ ਜਿੰਨੇ ਸ੍ਰੇਸ਼ਠ ਚੱਕਰ ਹਨ, ਉਹ ਔੱਫ਼-ਹਾਲਤ ਵਿੱਚ ਹਨ। ਧਿਆਨ ਅਤੇ ਯੋਗ ਨਾਲ ਉਹਨਾਂ ਨੂੰ ਔੱਨ-ਹਾਲਤ ਵਿੱਚ ਲਿਆਉਣ ਦੀ ਇਹ ਚੇਸ਼ਟਾ ਕੀਤਾ ਜਾਂਦੀ ਹੈ ਕਿ ਉਹ ਔੱਨ ਹੋ ਜਾਣ, ਸਕ੍ਰਿਯ ਹੋ ਜਾਣ। ਜਿੰਨੇ ਉੱਪਰ ਦੇ ਚੱਕਰ ਸਕ੍ਰਿਯ ਹੋਣ ਲੱਗਦੇ ਹਨ, ਉੱਨੇ ਹੇਠਲੇ ਚੱਕਰ ਆਪਣੇ-ਆਪ ਨਿਸ਼ਕ੍ਰਿਯ ਹੋਣ ਲੱਗਦੇ ਹਨ। ਕਿਉਂਕਿ ਜੋ ਸ਼ਕਤੀ ਹੈ ਸਾਡੇ ਕੋਲ, ਉਹ ਉਹੀ ਹੈ, ਉਹ ਹੌਲੀ-ਹੌਲੀ ਉੱਪਰ ਦੇ ਚੱਕਰਾਂ ਵਿੱਚ ਗਤੀਮਾਨ, ਹੋ ਜਾਂਦੀ ਹੈ, ਹੇਠਾਂ ਦੇ ਚੱਕਰ ਢਿੱਲੇ ਹੋ ਜਾਂਦੇ ਹਨ।

ਇਸ 'ਤੇ ਕਦੇ ਪੂਰੀ ਗੱਲ ਕਰਨੀ ਠੀਕ ਹੋਵੇਗੀ। ਮੈਂ ਚਾਹੁੰਦਾ ਹਾਂ ਕਿ ਲੈੱਕ੍ਚਰਸ ਦੀ ਪੂਰੀ ਇਕ ਸਿਰੀਜ਼ ਇਸ 'ਤੇ ਹੋ ਸਕੇ ਤਾਂ ਬਹੁਤ ਚੰਗਾ ਹੈ। ਬਹੁਤ ਗੱਲਾਂ ਕਰਨ ਵਾਲੀਆਂ ਹਨ, ਕਿਉਂਕਿ ਮਾਮਲਾ ਇੰਨਾ ਅਸਾਨ ਨਹੀਂ ਜਿੰਨਾ ਆਮ ਤੌਰ 'ਤੇ ਸਮਝਿਆ ਜਾਂਦਾ ਹੈ। ਕਾਫ਼ੀ ਜਟਲ ਹੈ।

*ਪ੍ਰਸ਼ਨ : ਪਿਛਲੇ ਜਨਮਾਂ ਵਿੱਚ ਜਾਣ ਦੇ ਲਈ ਜੋ ਤੁਸੀਂ ਗੱਲ ਕੀਤੀ, ਉਸ ਦੀ ਕੀ ਕੋਈ ਆਊਟਲਾਈਨ (ਰੂਪ-ਰੇਖਾ) ਦੇ ਸਕੋਗੇ?*

ਉੱਤਰ : ਨਹੀਂ, ਉਹ ਤਾਂ ਤੁਸੀਂ ਆ ਜਾਉ ਤਾਂ ਕਰਵਾ ਹੀ ਦਿਆਂ। ਆਊਟਲਾਈਨ ਜ਼ਰਾ ਮੁਸ਼ਕਲ ਗੱਲ ਹੈ। ਆਊਟਲਾਈਨ ਨਾਲ ਕੰਮ ਨਹੀਂ ਹੋਵੇਗਾ। ਆਊਟਲਾਈਨ ਦਿੱਤੀ ਵੀ ਨਹੀਂ ਜਾ ਸਕਦੀ। ਉਹ ਤਾਂ ਤੁਸੀਂ ਇਕ ਸਟੈੱਪ (ਕਦਮ) ਪੂਰਾ ਕਰੋ ਤਾਂ ਦੂਜੇ ਦੀ ਆਊਟਲਾਈਨ ਦਿੱਤੀ ਜਾ ਸਕਦੀ ਹੈ, ਨਹੀਂ ਤਾਂ ਤੁਸੀਂ ਪਰੇਸ਼ਾਨੀ ਵਿੱਚ ਪੈ ਜਾਉਗੇ। ਉਸ ਨਾਲ ਕੋਈ ਮਤਲਬ ਨਹੀਂ ਅਤੇ ਉਸ ਨਾਲ ਕੁਝ ਕਰ ਵੀ ਲਵੋ ਤਾਂ ਉਸ ਤੋਂ ਕੋਈ ਮਤਲਬ ਸਿੱਧ ਨਹੀਂ ਹੋਵੇਗਾ। ਉਹ ਤਾਂ ਇਕ ਸਟੈੱਪ ਪੂਰਾ ਹੋ ਜਾਵੇ ਤਾਂ ਦੂਜੇ ਸਟੈੱਪ ਦੀ ਗੱਲ ਕਰਨਾ ਸਾਰਥਕ ਹੈ।

*ਪ੍ਰਸ਼ਨ : ਜੋ ਪ੍ਰੈਕਟਿਕਲ ਹਨ, ਉਹ ਖ਼ਿਆਲ ਵਿੱਚ ਆਉਂਦੇ ਹਨ। ਜਿਸ ਤਰ੍ਹਾਂ ਦਾ ਪ੍ਰਯੋਗ ਵਿਗਿਆਨੀ ਕਰਦੇ ਹਨ, ਸਾਰੇ ਲੋਕ ਘਰ ਵਿੱਚ ਪ੍ਰਯੋਗ ਨਹੀਂ ਕਰਦੇ ਹਨ। ਲੇਕਿਨ ਜੋ ਅਜੇਹਾ ਜਾਣ ਪੈਂਦਾ ਹੈ ਕਿ ਹੋ ਸਕਦਾ ਹੈ?*

ਉੱਤਰ : ਦੋਨਾਂ ਵਿੱਚ ਬੁਨਿਆਦੀ ਫ਼ਰਕ ਹੈ। ਇਹ ਵਿਗਿਆਨਕ ਪ੍ਰਯੋਗ ਨਹੀਂ ਹੈ ਉਹਨਾਂ ਅਰਥਾਂ ਦਾ, ਕਿਉਂਕਿ ਵਿਗਿਆਨ ਅਤੇ ਧਰਮ ਦੇ ਪ੍ਰਯੋਗ ਵਿੱਚ ਜੋ ਬੁਨਿਆਦੀ

ਫ਼ਰਕ ਹੈ, ਉਹ ਇਹ ਹੈ ਕਿ ਵਿਗਿਆਨ ਦਾ ਪ੍ਰਯੋਗ ਆਬਜ਼ੈੱਕਟਿਵ ਹੈ। ਬਿਜਲੀ ਦਾ ਕਿ ਪੱਖਾ ਕਿਸੇ ਨੇ ਬਣਾਇਆ ਤਾਂ ਜਿਸਨੇ ਬਣਾਇਆ ਹੈ ਉਸੇ ਨੂੰ ਪੱਖਾ ਦਿੱਸਦਾ ਹੈ, ਅਜੇਹਾ ਨਹੀਂ ਹੈ। ਚਲਾਉਗੇ ਚਲਦਾ ਹੋਇਆ ਵੀ ਦਿੱਸਦਾ ਹੈ। ਉਹ ਮੰਨਦੇ ਹਨ ਕਿ ਠੀਕ ਹੈ, ਪੱਖਾ ਚਲਦਾ ਹੈ, ਹਵਾ ਵੀ ਸੁੱਟਦਾ ਹੈ। ਵਿਗਿਆਨ ਜੋ ਪ੍ਰਯੋਗ ਕਰ ਰਿਹਾ ਹੈ ਉਹ ਆਬਜੈੱਕਟ ਦੇ ਨਾਲ ਕਰ ਰਿਹਾ ਹੈ। ਧਰਮ ਜੋ ਪ੍ਰਯੋਗ ਕਰ ਰਿਹਾ ਹੈ, ਉਹ ਸਬਜ਼ੈੱਕਟ ਦੇ ਨਾਲ ਕਰ ਰਿਹਾ ਹੈ। ਮੈਂ ਜੋ ਆਪਣੇ ਨਾਲ ਪ੍ਰਯੋਗ ਕੀਤੇ ਹਨ, ਉਹ ਤੁਹਾਨੂੰ ਕਿਸੇ ਵੀ ਹਾਲਤ ਵਿੱਚ ਨਹੀਂ ਦਿੱਸ ਸਕਦੇ। ਕੋਈ ਕਾਰਨ ਨਹੀਂ ਹੈ ਦਿੱਸਣ ਦਾ। ਸੱਚ ਤਾਂ ਇਹ ਹੈ, ਮੇਰੇ ਸਰੀਰ ਤੋਂ ਵੱਧ ਮੇਰੇ ਅੰਦਰ ਤੁਹਾਨੂੰ ਕੁਝ ਵੀ ਦਿਖਾਈ ਨਹੀਂ ਪੈਂਦਾ ਹੈ। ਕਿਵੇਂ ਦਿਖਾਈ ਪਏਗਾ? ਸਰੀਰ ਆਬਜ਼ੈੱਕਟ ਹੈ। ਲੇਕਿਨ ਮੈਂ ਤਾਂ ਤੁਹਾਡੇ ਲਈ ਕਦੇ ਆਬਜੈੱਕਟ ਨਹੀਂ ਹੋ ਸਕਦਾ; ਨਾ ਤੁਸੀਂ ਮੇਰੇ ਲਈ ਆਬਜ਼ੈੱਕਟ ਹੋ ਸਕਦੇ ਹੋ। ਧਰਮ ਦੇ ਸਾਰੇ ਪ੍ਰਯੋਗ ਸਬਜੈੱਕਟ ਨਾਲ ਜੁੜੇ ਹੋਏ ਹਨ—ਉਹ ਜੋ ਅੰਦਰ ਹੈ, ਉਸ ਨਾਲ।

ਕੋਈ ਮਹਾਂਵੀਰ ਜਾਂ ਕੋਈ ਬੁੱਧ ਕਿੰਨੇ ਹੀ ਪ੍ਰਯੋਗ ਕਰ ਲੈਣ, ਫਿਰ ਵੀ ਬਾਹਰ ਜੇ ਲਿਆ ਕੇ ਮਹਾਂਵੀਰ ਨੂੰ ਬਿਠਾ ਦਿੱਤਾ ਜਾਵੇ ਆਮ ਕੱਪੜਿਆਂ ਵਿੱਚ, ਤੁਹਾਡੇ ਦਰਮਿਆਨ ਤਾਂ ਤੁਹਾਨੂੰ ਪਤਾ ਵੀ ਨਹੀਂ ਲੱਗੇਗਾ, ਇਥੇ ਮਹਾਂਵੀਰ ਬੈਠੇ ਹੋਏ ਹਨ। ਕਿਉਂਕਿ ਜੋ ਘਟਨਾ ਵਾਪਰੀ ਹੈ, ਉਹ ਇੰਨੀ ਅੰਦਰੂਨੀ ਹੈ, ਇੰਨੀ ਅੰਦਰਲੀ ਹੈ ਕਿ ਸਿਰਫ਼ ਮਹਾਂਵੀਰ ਦੇ ਲਈ ਹੀ ਸਾਖਿਆਤ ਹੋ ਸਕਦਾ ਹੈ ਉਸ ਦਾ। ਉਸ ਦਾ ਸਾਖਿਆਤ ਬਾਹਰੋਂ ਨਹੀਂ ਹੋ ਸਕਦਾ। ਬਾਹਰ ਤੋਂ ਵੀ ਇਕ ਹਾਲਤ ਵਿੱਚ ਹੋ ਸਕਦਾ ਹੈ ਕਿ ਐਨ ਉਹੋ-ਜਿਹੀ ਘਟਨਾ ਤੁਹਾਡੇ ਹੀ ਅੰਦਰ ਵਾਪਰੀ ਹੋਵੇ। ਕੋਈ ਅੰਦਰਲੀ ਪਛਾਣ ਹੋ ਸਕਦੀ ਹੈ ਕਿ ਮਹਾਂਵੀਰ ਦੀ ਅੱਖ ਵਿੱਚ ਤੁਹਾਨੂੰ ਉਹ ਗੱਲ ਦਿਖਾਈ ਪੈਣ ਲੱਗੇ, ਜੋ ਤੁਹਾਨੂੰ ਆਪਣੀ ਅੱਖ ਵਿੱਚ ਅਨੁਭਵ ਹੁੰਦੀ ਹੈ। ਮਹਾਂਵੀਰ ਦੇ ਤੁਰਨ ਵਿੱਚ ਤੁਹਾਨੂੰ ਉਹ ਗੱਲ ਦਿਖਾਈ ਪੈਣ ਲੱਗੇ ਜੋ ਤੁਹਾਡੇ ਤੁਰਨ ਵਿੱਚ ਫ਼ਰਕ ਪੈ ਗਿਆ ਹੈ। ਤਦ ਸ਼ਾਇਦ ਤੁਹਾਨੂੰ ਕੁਝ ਅੰਦਾਜ਼ਾ ਲੱਗੇ ਕਿ ਇਸ ਆਦਮੀ ਦੇ ਅੰਦਰ ਵੀ ਕੁਝ ਉਸ ਤਰ੍ਹਾਂ ਦੀ ਗੱਲ ਤਾਂ ਨਹੀਂ ਹੋ ਗਈ, ਜਿਸ ਤਰ੍ਹਾਂ ਦੀ ਮੇਰੇ ਅੰਦਰ ਹੋ ਗਈ ਹੈ? ਨਹੀਂ ਤਾਂ ਹੋਰ ਤਰ੍ਹਾਂ ਬਿਲਕੁਲ ਮੁਸ਼ਕਲ ਮੁਆਮਲਾ ਹੈ।

ਰੂਪ-ਰੇਖਾ ਦੀ ਜੋ ਗੱਲ ਹੈ ਕਿ ਇਕ ਆਊਟਲਾਈਨ ਵੀ ਦਿੱਤੀ ਜਾ ਸਕੇ, ਆਊਟਲਾਈਨ ਦੇਣਾ ਵੀ ਬਹੁਤ ਮੁਸ਼ਕਲ ਹੈ, ਕਿਉਂਕਿ ਮੁਆਮਲਾ ਹੀ ਅਜੇਹਾ ਹੈ। ਸਮਝ ਲਵੋ ਕਿ ਪਹਿਲੀ ਜਮਾਤ ਵਿੱਚ ਇਕ ਵਿਦਿਆਰਥੀ ਦਾਖ਼ਲ ਹੋਇਆ ਹੈ, ਅਤੇ ਉਹ ਕਹਿੰਦਾ ਹੈ ਕਿ ਥੋੜ੍ਹੀ-ਬਹੁਤੀ ਸਾਨੂੰ ਮੈਟ੍ਰਿਕ ਦੀ ਆਊਟਲਾਈਨ ਦੇ ਦਿੱਤੀ ਜਾਵੇ ਤਾਂ ਪਹਿਲੀ ਜਮਾਤ ਵਿੱਚ ਪੜ੍ਹਨ 'ਚ ਜ਼ਰਾ ਸੌਖ ਹੋਵੇ। ਅਧਿਆਪਕ ਉਸ ਨੂੰ ਕਹੇਗਾ ਕਿ ਕਿਉਂਕਿ ਤੂੰ ਅਜੇ ਪਹਿਲੀ ਜਮਾਤ ਨਾਲ ਹੀ ਵਾਕਫ਼ ਨਹੀਂ ਹੈਂ, ਮੈਟ੍ਰਿਕ ਜਿਸ ਦੀ ਆਊਟਲਾਈਨ ਦਾ ਕੋਈ ਮੁਆਮਲਾ ਹੀ ਨਹੀਂ ਉਠਦਾ—ਅਸੀਂ ਕਿਵੇਂ ਤੈਨੂੰ ਆਊਟਲਾਈਨ ਦੇਵਾਂਗੇ? ਤੂੰ ਕਿਵੇਂ ਜਾਣੇਂਗਾ? ਕੀ ਕਰੇਂਗਾ ਤੂੰ ਉਸ ਨੂੰ ਜਾਣ ਕੇ? ਤੂੰ ਪਛਾਣ ਵੀ ਨਹੀਂ ਸਕਦਾ ਹੈਂ ਉਸ ਨੂੰ, ਕਿਉਂਕਿ ਜਿਸ ਭਾਸ਼ਾ ਵਿੱਚ ਆਊਟਲਾਈਨ

ਦਿੱਤੀ ਜਾਣ ਵਾਲੀ ਹੈ, ਉਹ ਭਾਸ਼ਾ ਜਦ ਤੂੰ ਇਹਨਾਂ ਜਮਾਤਾਂ ਵਿੱਚੋਂ ਦੀ ਗੁਜ਼ਰੇਂਗਾ, ਤਦ ਤੇਰੇ ਕੋਲ ਹੋਵੇਗੀ। ਉਹ ਆਊਟਲਾਈਨ ਵੀ, ਜੋ ਦਿੱਤੀ ਜਾਣ ਵਾਲੀ ਹੈ।

ਸਮਝ ਲਵੋ ਕਿ ਪੰਜ ਸਾਲ, ਸੱਤ ਸਾਲ ਦਾ ਇਕ ਬੱਚਾ ਹੈ। ਉਸ ਨੂੰ ਜੇ ਸੈਕਸ ਦੇ ਸੰਬੰਧ ਵਿੱਚ ਸਮਝਾਉਣ ਬੈਠਿਆ ਜਾਵੇ; ਤਾਂ ਬਹੁਤ ਕਠਨਾਈ ਹੋ ਜਾਣ ਵਾਲੀ ਹੈ। ਕਿਉਂਕਿ ਉਸ ਬੱਚੇ ਦੇ ਕੋਲ ਕੋਈ ਅੰਦਰਲੀ ਭੂਮਿਕਾ ਨਹੀਂ ਹੈ, ਜਿਸ ਤੋਂ ਉਹ ਸੈਕਸ ਦੀ ਭਾਸ਼ਾ ਸਮਝ ਸਕੇ; ਕਿਉਂਕਿ ਉਹਦੇ ਲਈ ਕੋਈ ਸਵਾਲ ਨਹੀਂ ਉਠਦਾ ਹੈ ਕਿ ਇਹ ਕਿਵੇਂ ਸਮਝੇ? ਤੁਸੀਂ ਕੀ ਕਹਿ ਰਹੇ ਹੋ, ਇਹ ਕਿਵੇਂ ਸਮਝੇ? ਤੁਸੀਂ ਆਊਟਲਾਈਨ ਵੀ ਉਸ ਨੂੰ ਦੇ ਦਿਉਗੇ, ਤਦ ਵੀ ਉਸ ਨੂੰ ਅਜੇਹਾ ਲੱਗੇਗਾ ਕਿ ਪਤਾ ਨਹੀਂ ਕਿਸ ਲੋਕ ਦੀ ਗੱਲ ਕੀਤੀ ਜਾ ਰਹੀ ਹੈ ਜਿਸ ਨਾਲ ਮੇਰੀ ਕੋਈ ਪਛਾਣ ਨਹੀਂ ਹੈ। ਤਾਂ ਜਿੰਨੇ ਗਹਿਰੇ ਸੱਚ ਹਨ ਅੰਦਰ ਦੇ, ਉਹਨਾਂ ਦੀ ਬਿਲਕੁਲ ਮੁੱਢਲੀ ਗੱਲ ਕੀਤੀ ਜਾ ਸਕਦੀ ਹੈ— ਬਿਲਕੁਲ ਅਰੰਭ ਦੀ, ਬਿਲਕੁਲ ਸ਼ੁਰੂ ਦੀ। ਇਕ-ਇਕ ਕਦਮ ਉਹਨਾਂ ਵਿੱਚ ਗਤੀ ਹੋਵੇ ਤਾਂ ਅੱਗੇ ਦੀ, ਇਕ-ਇਕ ਕਦਮ ਅੱਗੇ ਦੀ ਗੱਲ ਕੀਤੀ ਜਾ ਸਕਦੀ ਹੈ। ਇਕ ਸੀਮਾ ਦੇ ਬਾਅਦ ਉਸ ਦੀ ਪੂਰੀ ਗੱਲ ਕੀਤੀ ਜਾ ਸਕਦੀ ਹੈ, ਨਹੀਂ ਤਾਂ ਨਹੀਂ ਕੀਤੀ ਜਾ ਸਕਦੀ।

ਸਾਡੀ ਕਠਨਾਈ ਇਹ ਹੈ ਕਿ ਸਾਡੇ ਵਿੱਚੋਂ ਪ੍ਰਯੋਗ ਕਰਨ ਦੇ ਲਈ ਬਹੁਤ ਘੱਟ ਲੋਕ ਹਿੰਮਤ ਜੁਟਾ ਪਾਂਦੇ ਹਨ। ਕੁਝ ਗੱਲਾਂ ਅਜੇਹੀਆਂ ਹਨ ਜੋ ਬਿਨਾਂ ਪ੍ਰਯੋਗ ਦੇ ਅਨੁਭਵ ਵਿੱਚ ਆ ਹੀ ਨਹੀਂ ਸਕਦੀਆਂ। ਛੋਟਾ-ਮੋਟਾ ਪ੍ਰਯੋਗ ਕਰਨਾ ਵੀ ਸਾਨੂੰ ਮੁਸ਼ਕਲ ਗੁਜ਼ਰਦਾ ਹੈ। ਇਹ ਸਭ ਪ੍ਰਯੋਗ, ਟੋਟਲ ਡਿਸਟਰਬੈਂਸ (ਪੂਰੀ ਉਲਟ-ਪੁਲਟ) ਪੈਦਾ ਕਰਨ ਵਾਲੇ ਹਨ। ਤੁਹਾਡੀ ਪੂਰੀ-ਦੀ-ਪੂਰੀ ਜ਼ਿੰਦਗੀ ਅਪਰੂਟਿੱਡ (ਉੱਖੜ) ਹੋ ਜਾਏਗੀ, ਹੋਰ ਤਰ੍ਹਾਂ ਦੀ ਹੋ ਜਾਏਗੀ, ਕਿਉਂਕਿ ਕੁਝ ਚੀਜ਼ਾਂ ਤੁਹਾਨੂੰ ਪਤਾ ਹੀ ਨਹੀਂ ਹਨ, ਜੋ ਦਿਖਾਈ ਪੈਣ। ਕੁਝ ਚੀਜ਼ਾਂ, ਜੋ ਤੁਸੀਂ ਕਦੇ ਸੋਚਿਆ ਵੀ ਨਹੀਂ ਹੈ, ਜੋ ਦਿਖਾਈ ਪੈਣ। ਕੁਝ ਚੀਜ਼ਾਂ, ਜੋ ਤੁਸੀਂ ਕਦੇ ਸੋਚਿਆ ਵੀ ਨਹੀਂ ਹੈ, ਸਾਹਮਣੇ ਆ ਜਾਣਗੀਆਂ। ਉਹਨਾਂ ਨੂੰ ਇਕ-ਇਕ ਕਦਮ ਕਰਨਾ ਹੀ ਮੁਨਾਸਬ ਹੈ।

*ਪ੍ਰਸ਼ਨ : ਮੇਰਾ ਖ਼ਿਆਲ ਇਹ ਹੈ ਕਿ ਤੁਸੀਂ ਜਿਵੇਂ ਕਿਹਾ ਕਿ ਰੋਜ਼ ਸਵੇਰੇ ਅਤੇ ਰਾਤੀਂ ਅਸੀਂ ਕਰੀਬ-ਕਰੀਬ ਪੰਦਰਾਂ ਮਿਨਟ ਧਿਆਨ ਕਰੀਏ, ਤਾਂ ਇਸ ਤੋਂ ਅੱਗੇ ਤੁਸੀਂ ਕੁਝ ਕਹੋਗੇ, ਅਜੇਹਾ ਮੇਰਾ ਖ਼ਿਆਲ ਸੀ।*

ਉੱਤਰ : ਉਹ ਵੀ ਕੋਈ ਕਰਦਾ ਹੈ ਪੰਦਰਾਂ ਮਿਨਟ ਬੈਠ ਕੇ। ਉਹ ਵੀ ਮੈਂ ਕਹਿੰਦਾ ਹਾਂ ਤਦ ਇਕ-ਅੱਧੇ ਦੋ ਦਿਨ ਬੈਠ ਕੇ ਕੋਈ ਕਰ ਲੈਂਦਾ ਹੈ। ਜੇਕਰ ਉਹ ਵੀ ਦੋ-ਤਿੰਨ ਮਹੀਨੇ ਮਿਹਨਤ ਪੂਰਵਕ ਕਰੇ ਤਾਂ ਉਸ ਦੀ ਪੂਰੀ-ਦੀ-ਪੂਰੀ ਜਿਗਿਆਸਾ ਬਦਲ ਜਾਏਗੀ। ਤਦ ਉਹ ਜੋ ਪ੍ਰਸ਼ਨ ਪੁੱਛੇਗਾ, ਉਹ ਦੂਜੇ ਹੀ ਹੋ ਜਾਣ ਵਾਲੇ ਹਨ। ਉਹ ਉਸ ਨੂੰ ਕੁਝ ਚੀਜ਼ਾਂ ਦਿਖਾਈ ਪੈਣੀਆਂ ਸ਼ੁਰੂ ਹੋਣਗੀਆਂ, ਜਿਨ੍ਹਾਂ ਦੇ ਬਾਵਜੂਦ ਉਹ ਕੁਝ ਅਜੇਹਾ ਪੁੱਛਣਾ ਸ਼ੁਰੂ ਕਰੇਗਾ ਜੋ ਤੁਸੀਂ ਕਦੇ ਪੁੱਛ ਹੀ ਨਹੀਂ ਸਕਦੇ। ਯਾਨੀ, ਆਦਮੀ ਕੀ ਪੁੱਛਦਾ ਹੈ, ਇਹ ਦੇਖ ਕੇ ਮੈਂ ਕਹਿ ਸਕਦਾ ਹਾਂ ਕਿ ਉਹ ਕਿਥੇ ਹੈ। ਆਦਮੀ ਪੁੱਛੇਗਾ ਉਹੀ ਨਾ, ਜਿਥੇ ਉਹ ਸੋਚ ਰਿਹਾ ਹੈ, ਜਿਥੇ ਉਸ ਦਾ ਸਾਰਾ ਚਿੱਤ ਖੜਾ ਹੋਇਆ ਹੈ। ਕੋਈ ਵੀ

ਫ਼ਿਕਰ ਨਹੀਂ ਕਰਦਾ ਕਿ ਉਹ ਤਿੰਨ-ਚਾਰ ਮਹੀਨੇ ਵੀ ਤਾਣ ਲਾ ਕੇ ਕਰ ਲਵੇ। ਉੱਨਾ ਵੀ ਨਹੀਂ ਹੋ ਰਿਹਾ ਹੈ। ਉਹ ਤਿੰਨ-ਚਾਰ ਮਹੀਨੇ ਵੀ ਜ਼ੋਰ ਲਾ ਕੇ ਕਰ ਲਵੇ। ਉੱਨਾ ਵੀ ਨਹੀਂ ਹੋ ਰਿਹਾ ਹੈ। ਉਹ ਥੋੜ੍ਹਾ-ਜਿਹਾ ਹੋਵੇ ਤਾਂ ਅੱਗੇ ਗੱਲ ਕੀਤੀ ਜਾ ਸਕਦੀ ਹੈ, ਜ਼ਰੂਰ ਕੀਤੀ ਜਾ ਸਕਦੀ ਹੈ।

ਹੁਣ ਮੈਂ ਇਧਰ ਚੋਣ ਕਰ ਰਿਹਾ ਹਾਂ ਕਿ ਕੁਝ ਲੋਕਾਂ ਨੂੰ ਕੈਂਪ ਵਿੱਚ ਬੁਲਾਉਣਾ ਚਾਹਾਂਗਾ ਜਿਸ ਵਿੱਚ ਕੁਝ ਲੋਕਾਂ ਨੂੰ ਹੀ ਮੈਂ ਨਿਉਂਦਾ ਦੇ ਕੇ ਬੁਲਾਵਾਂਗਾ ਕਿ ਉਹ ਆ ਜਾਣ। ਜਿਸ ਨੂੰ ਮੈਂ ਸੱਦਾਂਗਾ ਸਿਰਫ਼ ਉਹ ਆ ਜਾਣ। ਮੇਰੀ ਨਜ਼ਰ ਵਿੱਚ ਕੁਝ ਲੋਕ ਆਉਣੇ ਸ਼ੁਰੂ ਹੋਏ ਹਨ ਜੋ ਜ਼ਰਾ ਕੰਮ ਕਰ ਰਹੇ ਹਨ। ਉਹਨਾਂ ਕੁਝ ਲੋਕਾਂ ਦੇ ਨਾਲ ਅੱਗੇ ਮਿਹਨਤ ਕੀਤੀ ਜਾਣੀ ਜ਼ਰੂਰੀ ਹੈ।

*ਪ੍ਰਸ਼ਨ : ਅਸਪੱਸ਼ਟ ਲੱਗਦਾ ਹੈ ਅਜੇ।*

ਉੱਤਰ : ਹਾਂ, ਕਾਰਨ ਹਨ ਲੱਗਣ ਦੇ। ਵੱਡਾ ਕਾਰਨ ਤਾਂ ਇਹ ਹੈ ਕਿ ਹਜ਼ਾਰਾਂ ਸਾਲਾਂ ਤੋਂ ਅਜੇਹਾ ਸਮਝਾਇਆ ਜਾ ਰਿਹਾ ਹੈ ਕਿ ਕਿਸੇ ਦੀ ਕਿਰਪਾ ਨਾਲ ਹੋ ਜਾਏਗਾ। ਕੋਈ ਕਰ ਦੇਵੇਗਾ ਤਾਂ ਹੋ ਜਾਏਗਾ। ਕੋਈ ਗੁਰੂ ਮਿਲ ਜਾਏਗਾ ਤਾਂ ਕਰ ਦੇਵੇਗਾ। ਹਜ਼ਾਰਾਂ ਸਾਲ ਤੋਂ ਇਹੀ ਸਮਝਾਇਆ ਜਾ ਰਿਹਾ ਹੈ ਕਿ ਕੋਈ ਕਰ ਦੇਵੇਗਾ ਤਾਂ ਹੋ ਜਾਏਗਾ; ਤੁਸੀਂ ਕੁਝ ਕਰਨਾ ਵੀ ਨਹੀਂ ਹੈ। ਇਹ ਮਨ ਵਿੱਚ ਬੈਠ ਗਿਆ ਹੈ ਗਹਿਰੇ। ਦੂਜੀ ਗੱਲ ਇਹ ਹੈ ਕਿ ਕੋਈ ਵੀ ਆਦਮੀ ਬਹੁਤੀ ਮਿਹਨਤ ਵਿੱਚੋਂ ਗੁਜ਼ਰਨਾ ਨਹੀਂ ਚਾਹੁੰਦਾ ਇਸ ਤਰ੍ਹਾਂ ਦੀਆਂ ਚੀਜ਼ਾਂ ਦੇ ਲਈ, ਜੋ ਬਹੁਤੀਆਂ ਸਾਫ਼-ਸਾਫ਼ ਦਿਖਾਈ ਨਾ ਪੈਂਦੀਆਂ ਹੋਣ। ਧਨ ਦਿਖਾਈ ਪੈਂਦਾ ਹੈ ਤਾਂ ਆਦਮੀ ਮਿਹਨਤ ਕਰ ਲੈਂਦਾ ਹੈ। ਧਰਮ ਦਾ ਮੁਆਮਲਾ ਅਜੇਹਾ ਹੈ ਕਿ ਬਿਲਕੁਲ ਦਿਖਾਈ ਨਹੀਂ ਪੈਂਦਾ। ਮਿਹਨਤ ਦੀ ਬਹੁਤ ਮੰਗ ਹੈ ਇਸ ਵਿਚ ਕਿ ਇੰਨੀ ਮਿਹਨਤ ਕਰੋ ਤਾਂ ਕੁਝ ਹੋਵੇਗਾ। ਇੰਨੀ ਮਿਹਨਤ ਕਰੋ ਤਾਂ ਕੁਝ ਦਿਖਾਈ ਪਏਗਾ। ਤਾਂ ਅਦ੍ਰਿਸ਼ਟ ਦੇ ਲਈ ਮਿਹਨਤ ਜੁਟਾਉਣ ਦੀ ਸਮਰੱਥਾ ਥੋੜ੍ਹੇ ਲੋਕ ਹੀ ਕਰ ਸਕਦੇ ਹਨ, ਦ੍ਰਿਸ਼ਟ ਦੇ ਲਈ ਮਿਹਨਤ ਜੁਟਾਉਣਾ ਬਹੁਤ ਆਸਾਨ ਗੱਲ ਹੈ।

ਫਿਰ ਸਾਡੇ ਚਾਰ-ਚੁਫੇਰੇ ਜੋ ਲੋਕ ਕਰ ਰਹੇ ਹਨ, ਉਹੀ ਅਸੀਂ ਕਰਦੇ ਹਾਂ, ਕਿਉਂਕਿ ਅਸੀਂ ਆਮ ਤੌਰ 'ਤੇ ਖ਼ੁਦ ਕੁਝ ਵੀ ਨਹੀਂ ਕਰਦੇ, ਜੋ ਸਾਡੇ ਚਾਰ-ਚੁਫੇਰੇ ਹੋ ਰਿਹਾ ਹੈ, ਉਸ ਦਾ ਅਸੀਂ ਅਨੁਕਰਣ ਕਰਦੇ ਹਾਂ। ਜਿਹੋ-ਜਿਹੇ ਕੱਪੜੇ ਲੋਕ ਪਹਿਨਦੇ ਹਨ, ਅਸੀਂ ਪਹਿਨ ਲਵਾਂਗੇ। ਜੋ ਲੋਕ ਪੜ੍ਹ ਰਹੇ ਹਨ, ਉਹ ਅਸੀਂ ਪੜ੍ਹਾਂਗੇ। ਜਿਸ ਪਿਕਚਰ ਨੂੰ ਲੋਕ ਦੇਖ ਰਹੇ ਹਨ, ਅਸੀਂ ਦੇਖਾਂਗੇ। ਚਾਰੇ ਪਾਸੇ ਤੋਂ ਸਾਡੇ ਚਿੱਤ ਦੇ ਜੋ ਤਾਰ ਹਨ, ਉਹ ਜਿਸ ਪਾਸੇ ਖਿੱਚੇ ਜਾਂਦੇ ਹਨ, ਉਥੇ ਖਿੱਚੀਂਦੇ ਹਨ। ਜਿਵੇਂ ਕਿ ਜੇ ਹਿੰਦੁਸਤਾਨ ਵਿੱਚ ਤੁਸੀਂ ਪੈਦਾ ਹੋਏ ਤਾਂ ਤੁਸੀਂ ਹੋਰ ਤਰ੍ਹਾਂ ਦੇ ਕੰਮ ਕਰੋਗੇ; ਜੇ ਤੁਸੀਂ ਜਪਾਨ ਵਿੱਚ ਪੈਦਾ ਹੋਏ ਤਾਂ ਹੋਰ ਤਰ੍ਹਾਂ ਦੇ; ਅਤੇ ਫ੍ਰਾਂਸ ਵਿੱਚ ਪੈਦਾ ਹੋਏ ਤਾਂ ਹੋਰ ਤਰ੍ਹਾਂ ਦੇ।

ਬੁੱਧ ਅਤੇ ਮਹਾਂਵੀਰ ਜਿਹੇ ਲੋਕਾਂ ਨੇ ਦਸ-ਦਸ ਹਜ਼ਾਰ ਭਿਕਸ਼ੂ ਇਕੱਠੇ ਕੀਤੇ, ਅਤੇ ਇਕੱਠੇ ਕਰਨ ਦਾ ਕਾਰਨ ਇਹੀ ਨਹੀਂ ਸੀ ਕਿ ਦਸ ਹਜ਼ਾਰ ਨੂੰ ਇਕੱਠਾ ਕਰਨ

ਨਾਲ ਕੋਈ ਫ਼ਾਇਦਾ ਸੀ। ਉਪਯੋਗ ਸਿਰਫ਼ ਇੰਨਾ ਸੀ ਕਿ ਆਮ ਆਦਮੀ ਦਸ ਹਜ਼ਾਰ ਦੇ ਦਰਮਿਆਨ ਫ਼ੌਰਨ ਸਕ੍ਰਿਯ ਹੋ ਜਾਂਦਾ ਹੈ, ਜੋ ਇਕੱਲੇ ਵਿੱਚ ਹੋ ਹੀ ਨਹੀਂ ਸਕਦਾ। ਦਸ ਹਜ਼ਾਰ ਭਿਕਸ਼ੂ ਸਾਧਨਾ ਵਿੱਚ ਲੱਗੇ ਹੋਣ, ਜਿਥੇ ਦਸ ਹਜ਼ਾਰ ਭਿਕਸ਼ੂ ਸਵੇਰ ਤੋਂ ਸ਼ਾਮ ਤਕ ਸਿਰਫ਼ ਸਾਧਨਾ ਦੀ ਗੱਲ ਕਰ ਰਹੇ ਹੋਣ, ਜਿਥੇ ਦਸ ਹਜ਼ਾਰ ਭਿਕਸ਼ੂ ਸਵੇਰ ਤੋਂ ਸ਼ਾਮ ਤਕ ਆਤਮਕ ਅਨੁਭਵਾਂ ਦੀ ਗੱਲ ਕਰ ਰਹੇ ਹੋਣ, ਉਥੇ ਤੁਸੀਂ ਜੇ ਪਹੁੰਚ ਗਏ ਤਾਂ ਬਹੁਤ ਅਸੰਭਵ ਹੈ ਕਿ ਤੁਸੀਂ ਇਸ ਧਾਰਾ ਵਿੱਚ ਦਾਖ਼ਲ ਹੋਣ ਤੋਂ ਬਚ ਜਾਉ। ਤੁਸੀਂ ਇਸ ਵਿੱਚ ਡੁੱਬ ਜਾਣ ਵਾਲੇ ਹੋ। ਵੱਡੇ ਆਸ਼ਰਮਾਂ ਅਤੇ ਵੱਡੇ ਅਦਾਰਿਆਂ ਦਾ ਉਪਯੋਗ ਸਿਰਫ਼ ਇੰਨਾ ਸੀ ਕਿ ਉਥੋਂ ਦੀ ਪੂਰੀ-ਦੀ-ਪੂਰੀ ਹਵਾ... ਜਿਵੇਂ ਸੰਸਾਰ ਦੀ ਪੂਰੀ-ਦੀ-ਪੂਰੀ ਹਵਾ ਸੰਸਾਰਕ ਹੈ, ਅਤੇ ਤੁਸੀਂ ਇਥੇ ਉਹੀ ਕਰਨ ਲੱਗਦੇ ਹੋ ਜੋ ਦੂਜੇ ਕਰ ਰਹੇ ਹਨ; ਐਨ ਇਸੇ ਤਰ੍ਹਾਂ ਜੇ ਉਥੇ ਹਵਾ ਪੂਰੀ ਅਧਿਆਤਮਕ ਹੋਵੇ ਤਾਂ ਤੁਸੀਂ ਉਹੀ ਕਰਨ ਲੱਗੋਗੇ ਜੋ ਉਥੇ ਚਾਰ-ਚੁਫੇਰੇ ਹੋ ਰਿਹਾ ਹੈ। ਇਕ ਦਫ਼ਾ ਥੋੜ੍ਹੀ-ਜਿਹੀ ਗਤੀ ਹੋ ਜਾਵੇ, ਤਾਂ ਇੰਨਾ ਰਸ ਆਉਣ ਲੱਗਦਾ ਹੈ ਕਿ ਫਿਰ ਕੋਈ ਮਤਲਬ ਨਹੀਂ ਕਿ ਕੌਣ ਕਰ ਰਿਹਾ ਹੈ, ਕੌਣ ਨਹੀਂ ਕਰ ਰਿਹਾ ਹੈ। ਤੁਹਾਡਾ ਆਪਣਾ ਅਨੰਦ ਹੀ ਤੁਹਾਨੂੰ ਖਿੱਚਣ ਲੱਗਦਾ ਹੈ। ਲੇਕਿਨ ਪਹਿਲਾ ਸਟੈੱਪ ਉਠ ਜਾਵੇ ਉਸ ਦੀ ਜ਼ਰੂਰਤ ਹੈ।

ਇਧਰ ਜਿੰਨਾ ਲੰਮਾ ਫ਼ਾਸਲਾ ਤੈਅ ਹੋਇਆ ਹੈ, ਉੱਨਾ ਆਦਮੀ ਤੂੰ ਅਜੇਹਾ ਲੱਗਣ ਲੱਗਾ ਹੈ ਕਿ ਅਧਿਆਤਮ ਪਤਾ ਨਹੀਂ, ਕਿਤੇ ਮੁੱਠੀ ਵਿੱਚ, ਪਕੜ ਵਿੱਚ ਆਉਂਦਾ ਨਹੀਂ ਕਿ ਕੀ ਹੈ। ਕੌਣ ਝੰਜਟ ਵਿੱਚ ਪਵੇ ! ਇਕ-ਦੋ-ਦਿਨਾਂ ਵਿੱਚ ਮੁੱਠੀ ਵਿੱਚ, ਪਕੜ 'ਚ ਆ ਜਾਵੇ ਤਾਂ ਵੀ ਕੋਈ ਝੰਜਟ ਵਿੱਚ ਪੈ ਜਾਵੇ। ਸਾਡੇ ਜਨਮਾਂ-ਜਨਮਾਂ ਦੀ ਯਾਤਰਾ ਉਲਟੀ ਹੈ ਅਤੇ ਉਲਟੇ ਸੰਸਕਾਰ ਇਕੱਠੇ ਹਨ। ਉਹਨਾਂ ਨੂੰ ਪਾਰ ਕੀਤੇ ਬਿਨਾਂ, ਉਹਨਾਂ ਨੂੰ ਤੋੜੇ ਬਿਨਾਂ ਕਿਤੇ ਗਤੀ ਨਹੀਂ ਹੋ ਸਕਦੀ। ਇੰਨਾ ਲੰਮਾ ਤੇ ਕਠਨ ਦਿਖਾਈ ਪੈਂਦਾ ਹੈ ਕਿ ਆਦਮੀ ਸੋਚਦਾ ਹੈ—ਠੀਕ ਹੈ, ਤਾਂ ਸੁਣ ਲਵੋ, ਗੱਲ ਕਰ ਲਵੋ, ਪੜ੍ਹ ਲਵੋ। ਇਸ ਤੋਂ ਜ਼ਿਆਦਾ ਉਹ ਝੰਜਟ ਵਿੱਚ ਪੈਣ ਵਾਲਾ ਨਹੀਂ।

ਇਕ ਬਹੁਤ ਚੰਗੇ ਆਦਮੀ ਹਨ। ਉਹ ਕਈ ਵਾਰ ਮੇਰੇ ਕੋਲ ਆਉਂਦੇ ਸਨ। ਹੁਣ ਉਹ ਬੁੱਢੇ ਹੋ ਗਏ ਹਨ। ਉਹ ਕਈ ਵਾਰ ਗਾਂਧੀ ਜੀ ਦੇ ਨਾਲ ਰਹੇ, ਵਿਨੋਬਾ ਜੀ ਦੇ ਨਾਲ ਰਹੇ, ਉਹਨਾਂ ਦੇ ਖ਼ਾਸ ਸਾਥੀਆਂ ਵਿੱਚੋਂ ਹਨ। ਅਰਵਿੰਦ ਆਸ਼ਰਮ ਵਿੱਚ ਰਹੇ, ਰਮਣ ਕੋਲ ਰਹੇ। ਹਿੰਦੁਸਤਾਨ ਵਿੱਚ ਇਹਨਾਂ ਪੰਜਾਹ ਸਾਲਾਂ ਵਿੱਚ ਜੋ ਕੁਝ ਹੋਇਆ ਹੋਵੇਗਾ, ਉਹ ਸਭ ਤੋਂ ਵਾਕਫ਼ ਰਹੇ ਹਨ, ਸਭ ਜਗ੍ਹਾ ਰਹੇ ਹਨ। ਉਹਨਾਂ ਕਿਹਾ, 'ਗੱਲਬਾਤ ਬਹੁਤ ਕਰ ਚੁੱਕੇ ਤੁਸੀਂ ਹੁਣ ਅੱਗੇ ਕਰੋਗੇ, ਕਿਉਂਕਿ ਹੁਣ ਉਮਰ ਬਹੁਤ ਹੋ ਗਈ।' ਤਾਂ ਉਹਨਾਂ ਨੂੰ ਮੈਂ ਕਿਹਾ, 'ਇੱਕੀ ਦਿਨ ਦਾ ਪ੍ਰਯੋਗ ਤੁਹਾਨੂੰ ਦੱਸਦਾ ਹਾਂ, ਪਹਿਲਾਂ ਤੁਸੀਂ ਇਹ ਕਰਕੇ ਆਉ ਤਾਂ ਫਿਰ ਅੱਗੇ ਗੱਲ ਕਰਾਂ, ਨਹੀਂ ਤਾਂ ਬੇਕਾਰ ਹੈ। ਤੁਸੀਂ ਕਿੰਨੇ ਲੋਕਾਂ ਨਾਲ ਗੱਲ ਕਰ ਚੁੱਕੇ, ਹੁਣ ਅੱਗੇ ਇਸ ਦਾ ਕੋਈ ਸਵਾਲ ਹੈ ਨਹੀਂ।' ਉਹਨਾਂ ਮੇਰਾ ਪ੍ਰਯੋਗ ਸਮਝਿਆ ਅਤੇ ਮੈਨੂੰ ਕਿਹਾ ਕਿ 'ਇਹ ਤਾਂ ਮੈਂ ਕਰਾਂਗਾ ਨਹੀਂ, ਕਿਉਂਕਿ ਇਸ ਵਿੱਚ ਤਾਂ ਮੈਂ ਪਾਗ਼ਲ ਹੋ ਜਾਵਾਂਗਾ?' ਮੈਂ ਉਹਨਾਂ ਨੂੰ ਕਿਹਾ ਕਿ 'ਹੁਣ ਮਰਨ ਦੇ ਕਰੀਬ ਹੋ ਤੁਸੀਂ; ਸਾਲ-ਦੋ-

ਸਾਲ ਜਾਂ ਕਿੰਨੇ ਦਿਨ ਜਿਉਂਦੇ ਰਹੋਗੇ, ਇਹ ਕਿਹਾ ਨਹੀਂ ਜਾ ਸਕਦਾ। ਹਿੰਮਤ ਕਰ ਲਵੋ, ਪਾਗ਼ਲ-ਪੂਗ਼ਲ ਨਹੀਂ ਹੋ ਜਾਉਗੇ। ਉਂਜ ਪਾਗ਼ਲ ਹੀ ਹੋ ਤੁਸੀਂ। ਜਿਹੜਾ ਆਦਮੀ ਪੰਜਾਹ ਸਾਲ ਤੋਂ ਲਗਾਤਾਰ ਅਧਿਆਤਮ ਦੀਆਂ ਗੱਲਾਂ ਸੁਣਦਾ ਹੋਇਆ ਘੁੰਮ ਰਿਹਾ ਹੋਵੇ ਅਤੇ ਪ੍ਰਯੋਗ ਨਾ ਕੀਤਾ ਹੋਵੇ, ਉਹ ਆਦਮੀ ਪਾਗ਼ਲ ਨਹੀਂ ਤਾਂ ਹੋਰ ਕੀ ਹੈ? ਘੁੰਮੋ ਨਾ ! ਫਿਰ ਅਜੇਹਾ ਹੈ ਤਾਂ...।' ਤਾਂ ਕਹਿਣ ਲੱਗੇ, 'ਨਹੀਂ, ਇਹ ਮੈਂ ਨਹੀਂ ਕਰ ਸਕਦਾ। ਤੁਹਾਡਾ ਇਹ ਪ੍ਰਯੋਗ ਤਾਂ ਮੈਂ ਪੂਰਾ ਸਮਝਿਆ, ਇਸ ਵਿੱਚ ਸੱਤ ਦਿਨਾਂ ਦੇ ਬਾਅਦ ਹੀ ਮੈਂ ਮੁੜਨ ਵਾਲਾ ਨਹੀਂ ਹਾਂ, ਮੈਂ ਤਾਂ ਗਿਆ !' ਉਸ ਦਿਨ ਤੋਂ ਬਾਅਦ ਉਹ ਫਿਰ ਮੇਰੇ ਕੋਲੋਂ ਜਿਗਿਆਸਾ ਕਰਨ ਵੀ ਨਹੀਂ ਆਏ, ਕਿਉਂਕਿ ਉਹ ਸਮਝ ਗਏ ਕਿ ਮੈਂ ਕਹਾਂਗਾ ਕਿ ਉਹ ਕਰੋ, ਫਿਰ ਅੱਗੇ ਗੱਲ ਹੋਵੇਗੀ। ਨਹੀਂ ਤਾਂ ਗੱਲ ਨਹੀਂ ਹੋਵੇਗੀ।

ਜਿਗਿਆਸਾ ਬੌਧਿਕ ਹੋ ਗਈ, ਬਿਲਕੁਲ ਇੰਟੇਲੈਕਚੂਅਲ। ਇਕ ਆਦਮੀ ਆ ਕੇ ਪੁੱਛ ਲੈਂਦਾ ਹੈ—ਈਸ਼ਵਰ ਹੈ ਜਾਂ ਨਹੀਂ? ਉਸ ਨਾਲ ਉਸ ਨੂੰ ਕੋਈ ਮਤਲਬ ਵੀ ਨਹੀਂ ਹੈ। ਹੋਵੇ ਤਾਂ ਠੀਕ, ਨਾ ਹੋਵੇ ਤਾਂ ਠੀਕ ਹੈ। ਇਸ ਨਾਲ ਕੁਝ ਵੀ ਮਤਲਬ ਨਹੀਂ ਹੈ। ਪੁੱਛਣ ਵਿੱਚ ਵੀ ਕੋਈ ਸਾਰ ਨਹੀਂ ਹੈ।

ਫ੍ਰਾਂਸ ਵਿੱਚ ਇਕ ਫ਼ਕੀਰ ਸੀ—ਗੁਰਜਿਏਫ। ਜੋ ਵੀ ਆਦਮੀ ਆਏਗਾ, ਜਿਗਿਆਸਾ ਕਰਨ ਤੋਂ ਪਹਿਲਾਂ ਉਸ ਨੂੰ ਬੜੇ ਉਪੱਦਰਾਂ ਵਿੱਚੋਂ ਦੀ ਗੁਜ਼ਾਰੇਗਾ ਉਹ। ਜਦ ਉਹ ਉੱਨੀ ਹਿੰਮਤ ਦਿਖਾਉਣ ਨੂੰ ਰਾਜ਼ੀ ਹੋ ਜਾਵੇ ਤਾਂ ਜਿਗਿਆਸਾ ਕਰ ਸਕਦਾ ਹੈ, ਨਹੀਂ ਤਾਂ ਨਾਂਹ ਕਰ ਦੇਵੇਗਾ ਉਹ। ਉਹ ਕਹੇਗਾ, ਫ਼ਜ਼ੂਲ ਜਿਗਿਆਸਾ ਤੋਂ ਤਾਂ ਕੋਈ ਮਤਲਬ ਹੈ ਨਹੀਂ।

ਇਧਰ ਮੈਂ ਜੋ ਵੀ ਇੰਨੀ ਗੱਲ ਕਰਦਾ ਹਾਂ, ਉਹ ਇਸੇ ਖ਼ਿਆਲ ਨਾਲ ਕਰਦਾ ਚਲਿਆ ਜਾਂਦਾ ਹਾਂ, ਕਿ ਇਸ 'ਚੋਂ ਕੁਝ ਲੋਕ ਠੀਕ ਜਿਗਿਆਸਾ 'ਤੇ ਆ ਜਾਣਗੇ। ਹਜ਼ਾਰ ਆਦਮੀ ਪੁੱਛਦੇ ਹਨ, ਕੋਈ ਇਕ ਆਦਮੀ ਕਰਨ ਨੂੰ ਰਾਜ਼ੀ ਹੋਵੇਗਾ। ਇਕ-ਦੋ-ਤਿੰਨ ਸਾਲ ਘੁੰਮਦਾ ਰਹਾਂਗਾ ਅਤੇ ਫਿਰ ਮੇਰੀ ਨਜ਼ਰ ਵਿੱਚ ਲੋਕ ਆ ਜਾਂਦੇ ਹਨ। ਉਹਨਾਂ ਲੋਕਾਂ ਨੂੰ ਸੱਦ ਕੇ ਜੋ ਕਰਨਾ ਹੈ ਕਰ ਲਵਾਂਗਾ। ਫਿਰ ਇਕ ਕੋਨੇ ਵਿੱਚ ਬੈਠ ਜਾਵਾਂਗਾ। ਜਿਸ ਨੇ ਕਰਨਾ ਹੋਵੇ ਉਥੇ ਆ ਜਾਵੇ। ਫਿਰ ਮੈਨੂੰ ਕੋਈ ਭਟਕਣ ਦੀ ਜ਼ਰੂਰਤ ਨਹੀਂ ਹੈ, ਕੋਈ ਮਤਲਬ ਨਹੀਂ ਹੈ। ਧਿਆਨ ਰਹੇ ਕਿ ਕਰੋਗੇ ਤਾਂ ਹੀ ਕੁਝ ਹੋਵੇਗਾ। ਕਿਸੇ ਦੇ ਕਰਨ ਨਾਲ ਕੁਝ ਹੋਣ ਵਾਲਾ ਨਹੀਂ ਹੈ। ਹੁਣ ਨਾ ਹੌਸਲਾ ਹੈ, ਨਾ ਇੱਛਿਆ ਹੈ, ਕੋਈ ਕਾਮਨਾ ਨਹੀਂ ਹੈ—ਅਜੇਹਾ ਖ਼ਿਆਲ ਬਣਦਾ ਹੈ ਕਿ ਸਭ-ਕੁਝ ਕਰਦੇ ਹੋਏ ਕਦੇ ਘੜੀ-ਅੱਧੀ ਘੜੀ ਇਸ ਤਰ੍ਹਾਂ ਦੀਆਂ ਗੱਲਾਂ ਕੀਤੀਆਂ ਤਾਂ ਚੰਗਾ ਹੈ। ਇਸ ਤੋਂ ਜ਼ਿਆਦਾ ਨਹੀਂ ਹੈ ਕੁਝ।



4

# ਆਪਣਾ-ਆਪਣਾ ਜੀਵਨ

ਜੀਵਨ ਦੀ ਕਲਾ ਹੀ ਹੈ?

ਇਸ ਸਬੰਧ ਵਿੱਚ ਕੁਝ ਵੀ ਕਹਿਣਾ ਇਕ ਅਰਥ ਵਿਚ ਬਹੁਤ ਹੈਰਾਨੀਜਨਕ ਲੱਗ ਸਕਦਾ ਹੈ। ਕਿਉਂਕਿ ਅਸੀਂ ਸਾਰੇ ਹੀ ਜੀਂਦੇ ਹਾਂ, ਲੇਕਿਨ ਸਿਰਫ਼ ਇਕੱਲਾ ਜਿਉਂ ਲੈਣਾ ਜੀਵਨ ਨੂੰ ਪਾ ਲੈਣਾ ਨਹੀਂ ਹੈ। ਜੀਵਨ ਕੁਝ ਹੋਰ ਹੀ ਹੈ। ਮਹਿਜ਼ ਜਿਉਂ ਲੈਣ ਨਾਲ, ਇਸ ਜੀਵਨ ਦਾ ਸਾਨੂੰ ਕੁਝ ਪਤਾ ਨਹੀਂ ਲੱਗ ਪਾਂਦਾ ਹੈ, ਜੇ ਅਸੀਂ ਉਸ ਨੂੰ ਖੋਜਣ ਹੀ ਨਾ ਨਿਕਲ ਜਾਈਏ। ਜੀਂਦੇ ਅਸੀਂ ਹਾਂ, ਪਰ ਜੀਣ ਦੇ ਰੁਝੇਵੇਂ ਵਿੱਚ, ਜੀਵਨ ਨੂੰ ਪਾ ਲੈਣ ਦੀ ਚੇਸ਼ਟਾ ਵਿੱਚ, ਉਸ ਦੀ ਛੋਹ ਵੀ ਨਹੀਂ ਮਿਲ ਪਾਂਦੀ। ਅਕਸਰ ਤਾਂ ਇਹੀ ਹੁੰਦਾ ਹੈ ਕਿ ਜਦ ਮੌਤ ਦੁਆਰ 'ਤੇ ਖੜੀ ਹੋ ਕੇ ਦਸਤਕ ਦੇਣ ਲੱਗਦੀ ਹੈ, ਤਦੇ ਸਾਨੂੰ ਪਹਿਲੀ ਵਾਰ ਪਤਾ ਲੱਗਦਾ ਹੈ ਕਿ ਜੀਵਨ ਸੀ ਅਤੇ ਗਿਆ।

ਮੈਂ ਤਾਂ ਸੁਣਿਆ ਹੈ ਕਿ ਕੁਝ ਲੋਕ ਮਰ ਕੇ ਹੀ ਜਾਣ ਪਾਂਦੇ ਸਨ ਕਿ ਜਿਉਂਦੇ ਸਨ। ਜਦ ਜੀਵਨ ਹੁੰਦਾ ਹੈ, ਤਦ ਸਾਡਾ ਧਿਆਨ ਹੋਰ ਹਜ਼ਾਰ ਚੀਜ਼ਾਂ 'ਤੇ ਚਲਿਆ ਜਾਂਦਾ ਹੈ, ਇਕ ਹਜ਼ਾਰ ਇਕ ਚੀਜ਼ਾਂ 'ਤੇ ਜਾਂਦਾ ਹੈ। ਸਿਰਫ਼ ਜੀਵਨ ਉੱਤੇ ਨਹੀਂ ਜਾਂਦਾ ਹੈ। ਜਨਮ ਦੇ ਬਾਅਦ ਅਸੀਂ ਸਵੀਕਾਰ ਹੀ ਕਰ ਲੈਂਦੇ ਹਾਂ ਕਿ ਜੀਵਨ ਮਿਲ ਗਿਆ ਹੈ। ਇਸ ਤੋਂ ਵੱਡੀ ਹੋਰ ਕੋਈ ਭੁੱਲ ਨਹੀਂ ਹੋ ਸਕਦੀ। ਜਿਵੇਂ ਕੋਈ ਬੀਜ ਸਮਝ ਲਵੇ ਕਿ ਉਹ ਬਿਰਛ ਹੈ, ਉਵੇਂ ਹੀ ਅਸੀਂ ਜਨਮ ਪਾ ਲੈਣ ਨੂੰ ਜੀਵਨ ਸਮਝ ਕੇ ਭੁੱਲ ਵਿੱਚ ਪੈ ਜਾਂਦੇ ਹਾਂ। ਬੀਜ ਬਿਰਛ ਹੋ ਸਕਦਾ ਹੈ, ਹੈ ਨਹੀਂ। ਫਿਰ ਇਹ ਜ਼ਰੂਰੀ ਨਹੀਂ ਹੈ ਕਿ ਬਿਰਛ ਹੋ ਹੀ ਜਾਵੇ। ਬਿਰਛ ਹੋਣਾ ਲਾਜ਼ਿਮਤਾ ਨਹੀਂ ਹੈ, ਸਿਰਫ਼ ਸੰਭਾਵਨਾ ਹੈ। ਲੇਕਿਨ ਜੇ ਬੀਜ ਸਮਝ ਲਵੇ ਕਿ ਮੈਂ ਬਿਰਛ ਹਾਂ, ਤਾਂ ਫਿਰ ਬੀਜ ਬਿਰਛ ਹੋਣ ਦੀ ਸਾਰੀ ਚੇਸ਼ਟਾ, ਸਾਰਾ ਯਤਨ, ਸਾਰੀ ਯਾਤਰਾ ਛੱਡ ਦੇਵੇਗਾ। ਜ਼ਰੂਰਤ ਕੀ ਹੈ? ਜੋ ਮੈਂ ਹਾਂ, ਉਸ ਨੂੰ ਪਾਣ ਦਾ ਸਵਾਲ ਨਹੀਂ ਹੈ।

ਜੋ ਵੀ ਅਸੀਂ ਖ਼ੁਦ ਵਿੱਚ ਸਮਝ ਲੈਂਦੇ ਹਾਂ, ਉਸ ਨੂੰ ਪਾਣ ਦੀ ਯਾਤਰਾ ਬੰਦ ਹੋ ਜਾਂਦੀ ਹੈ। ਪਰ ਜਨਮ ਦੇ ਨਾਲ ਵੱਡੇ-ਤੋਂ-ਵੱਡਾ ਜੋ ਇਲੂਜ਼ਨ (ਭੁਲੇਖਾ) ਅਤੇ ਭਰਮ ਆਦਮੀ ਪੈਦਾ ਕਰ ਲੈਂਦਾ ਹੈ, ਬਸ ਇਹ ਹੈ ਕਿ ਜੀਵਨ ਮਿਲ ਗਿਆ ਹੈ।

ਜਨਮ, ਜੀਵਨ ਨਹੀਂ। ਜਨਮ ਸਿਰਫ਼ ਸੰਭਾਵਨਾ ਹੈ।

ਜੀਵਨ ਮਿਲ ਵੀ ਸਕਦਾ ਹੈ, ਖੋ ਵੀ ਸਕਦਾ ਹੈ। ਦੋਨਾਂ ਦੇ ਲਈ ਦੁਆਰ ਬਣ ਸਕਦਾ ਹੈ—ਜੀਵਨ ਪਾਣ ਦੇ ਲਈ ਵੀ, ਜੀਵਨ ਖੋਣ ਦੇ ਲਈ ਵੀ। ਜਨਮ ਆਪਣੇ ਵਿੱਚ ਸਿਰਫ਼ ਸੰਭਾਵਨਾ ਹੈ, ਪਬਲਿਸਿਟੀ ਹੈ। ਜਨਮ ਕੁਝ ਵੀ ਨਹੀਂ ਹੈ, ਸਿਰਫ਼ ਇਕ ਅਵਸਰ, ਇਕ ਅਪਰਚਿਊਨਿਟੀ ਹੈ। ਅਸੀਂ ਖੋ ਵੀ ਸਕਦੇ ਹਾਂ। ਅਸੀਂ ਪਾ ਵੀ ਸਕਦੇ

ਹਾਂ। ਬਹੁਤੇ ਲੋਕ ਖੋ ਦਿੰਦੇ ਹਨ। ਖੋਣ ਦਾ ਜੋ ਬੁਨਿਆਦੀ ਕਾਰਨ ਹੈ, ਉਹ ਇਹ ਕਿ ਅਸੀਂ ਜਨਮ ਨੂੰ ਹੀ ਜੀਵਨ ਸਮਝ ਲੈਂਦੇ ਹਾਂ। ਪੈਦਾ ਹੋ ਗਏ, ਅਰਥਾਤ ਜੀਵਨ ਮਿਲ ਗਿਆ।

ਪੈਦਾ ਹੋਣ ਨਾਲ ਸਿਰਫ਼ ਸੰਭਾਵਨਾ ਮਿਲਦੀ ਹੈ, ਜੀਵਨ ਨਹੀਂ। ਜੀਵਨ ਬਣਾਉਣਾ ਪੈਂਦਾ ਹੈ। ਇਸ ਲਈ ਪਹਿਲੀ ਗੱਲ ਤਾਂ ਤੁਹਾਨੂੰ ਇਹ ਕਹਿਣਾ ਚਾਹੁੰਦਾ ਹਾਂ ਕਿ ਸਿਰਫ਼ ਹੋਣ ਨੂੰ, ਮਹਿਜ਼ ਏਗਜ਼ਿਸਟੈਂਸ ਨੂੰ ਜੀਵਨ ਨਾ ਸਮਝ ਲੈਣਾ। ਅਸੀਂ ਹਾਂ, ਇਹ ਸੱਚ ਹੈ। ਲੇਕਿਨ ਇਹ 'ਹੋਣਾ' ਕਿਸੇ ਹੋਰ ਵੱਡੇ 'ਹੋਣ' ਦੇ ਲਈ ਦੁਆਰ ਬਣ ਸਕਦਾ ਹੈ।

ਇਕ ਜਨਮ ਹੈ ਜੋ ਮਾਂ-ਬਾਪ ਤੋਂ ਮਿਲਦਾ ਹੈ, ਅਤੇ

ਇਕ ਜਨਮ ਹੈ ਜੋ ਸਾਨੂੰ ਆਪ ਆਪਣੇ-ਆਪ ਨੂੰ ਦੇਣਾ ਪੈਂਦਾ ਹੈ।

ਮਾਂ-ਬਾਪ ਤੋਂ ਮਿਲੇ ਜਨਮ, ਉਸ ਦੂਜੇ ਜਨਮ ਦੇ ਲਈ ਦੁਆਰ ਬਣੇ, ਜੋ ਅਸੀਂ ਆਪ-ਆਪਣੇ ਨੂੰ ਦੇਵਾਂਗੇ, ਤਦ ਤਾਂ ਠੀਕ ਹੈ; ਨਹੀਂ ਤਾਂ ਮਿਹਨਤ ਵਿਅਰਥ ਹੋ ਜਾਂਦੀ ਹੈ। ਦੌੜਦੇ ਹਾਂ ਬਹੁਤ, ਪਹੁੰਚਦੇ ਕਿਤੇ ਵੀ ਨਹੀਂ ਹਾਂ। ਮਿਹਨਤ ਵੀ ਬਹੁਤ ਕਰਦੇ ਹਾਂ, ਫਲ ਕੁਝ ਵੀ ਨਹੀਂ ਆਉਂਦਾ ਹੈ। ਬੀਜ ਬੀਜ ਰਹਿ ਕੇ ਹੀ ਸੜ ਜਾਂਦਾ ਹੈ। ਕਦੀ-ਕਦੀ ਕੋਈ ਬੀਜ ਬਿਰਛ ਬਣ ਜਾਂਦਾ ਹੈ। ਕਦੀ-ਕਦੀ ਉਸੇ ਬੀਜ ਵਿਚ ਫੁੱਲ ਆ ਜਾਂਦੇ ਹਨ। ਕਦੇ ਕਿਸੇ ਬੀਜ ਵਿੱਚ ਸੁਗੰਧ ਫੈਲਦੀ ਹੈ। ਕਦੇ ਕੋਈ ਬੀਜ ਬਿਰਛ ਬਣ ਕੇ ਅਕਾਸ਼ ਵਿੱਚ ਦੂਰ ਤਕ ਬਾਹਾਂ ਫੈਲਾ ਦਿੰਦਾ ਹੈ, ਸੂਰਜ ਦੀਆਂ ਕਿਰਨਾਂ ਨੂੰ ਚੁੰਮਦਾ ਹੈ, ਚੰਦ ਦੇ ਨਾਲ ਨੱਚਦਾ ਹੈ, ਪੰਛੀਆਂ ਦੇ ਗੀਤਾਂ ਨਾਲ ਅੰਦਲੋਤ ਹੁੰਦਾ ਹੈ। ਕਦੇ ਕੋਈ ਬਿਰਛ ਅਕਾਸ਼ ਨਾਲ ਹੋੜ ਲੈਂਦਾ ਹੈ, ਪਰ ਜ਼ਿਆਦਾਤਰ ਬੀਜ, ਬੀਜ ਰਹਿ ਕੇ ਹੀ ਮਰ ਜਾਂਦੇ ਹਨ।

ਮਨੁੱਖ ਦੇ ਬੀਜ ਜਦ ਕਦੇ ਅਜੇਹੇ ਫੁੱਲ, ਅਜੇਹੇ ਅਕਾਸ਼ ਦੇ ਫੈਲਾਉ ਨੂੰ ਪਹੁੰਚਦੇ ਹਨ ਤਾਂ ਅਸੀਂ, ਜੋ ਸਿਰਫ਼ ਜੀਂਦੇ ਹਾਂ, ਉਹਨਾਂ ਦੀ ਪੂਜਾ ਵਿੱਚ ਲੱਗ ਜਾਂਦੇ ਹਾਂ। ਇਕ ਬੀਜ, ਜੇਕਰ ਦੂਜੇ ਖਿੜੇ ਹੋਏ ਫੁੱਲਾਂ ਨਾਲ ਭਰੇ ਹੋਏ ਬਿਰਛ ਦੀ ਪੂਜਾ ਵੀ ਕਰੇ, ਤਾਂ ਕੀ ਹੋਵੇਗਾ? ਇਕ ਬੀਜ, ਜੇ ਸਨਮਾਨ ਵੀ ਕਰੇ ਉਸ ਬਿਰਛ ਦਾ ਜਿਸ ਵਿੱਚ ਫਲ ਆ ਗਏ, ਤਾਂ ਕੀ ਹੋਵੇਗਾ? ਬਾਕੀ ਬੀਜ ਮੁਲਕ ਦੇ ਕਿਸੇ ਮਰੇ ਹੋਏ ਬਿਰਛ ਨੂੰ ਮੰਦਰ ਬਣਾ ਲੈਣ, ਤਾਂ ਕੀ ਹੋਵੇਗਾ? ਆਦਮੀ ਇਹੀ ਕਰਦਾ ਹੈ। ਬੁੱਧ ਨੂੰ, ਮਹਾਂਵੀਰ ਨੂੰ, ਕ੍ਰਾਈਸਟ ਨੂੰ, ਕ੍ਰਿਸ਼ਨ ਨੂੰ, ਸਨਮਾਨ-ਪੂਜਾ। ਆਦਰ-ਮੰਦਰ ! ਲੇਕਿਨ ਇਹ ਚੇਤੇ ਨਹੀਂ ਹੈ ਸਾਨੂੰ ਕਿ ਇਹ ਸਿਰਫ਼ ਉਹੀ ਬੀਜ ਹੈ, ਜੋ ਅਸੀਂ ਵੀ ਹਾਂ। ਲੇਕਿਨ ਉਹ ਪੂਰੇ ਅਵਸਰ ਦਾ ਉਪਯੋਗ ਕਰਕੇ ਜੀਵਨ ਬਣ ਗਏ ਹਨ ਅਤੇ ਅਸੀਂ ਬੀਜ ਦੀ ਤਰ੍ਹਾਂ ਹੀ ਨਸ਼ਟ ਹੋਣ ਦੀ ਤਿਆਰੀ ਕਰ ਰਹੇ ਹਾਂ। ਜੇ ਅਸੀਂ ਕੁਝ ਨਾ ਕਰੀਏ, ਤਾਂ ਨਸ਼ਟ ਹੋ ਹੀ ਜਾਵਾਂਗੇ। ਉਡੀਕ ਬਹੁਤੀ ਦੇਰ ਲਈ ਚੱਲਣੀ। ਬੀਜ ਜੇ ਬਿਰਛ ਨਾ ਬਣਿਆ ਤਾਂ ਸੜੇਗਾ। ਬੀਜ ਜੇ ਬਿਰਛ ਨਾ ਬਣਨ ਦੀ ਯਾਤਰਾ 'ਤੇ ਨਿਕਲਿਆ, ਤਾਂ ਮੌਤ ਦੀ ਯਾਤਰਾ 'ਤੇ ਚੱਲੇਗਾ।

ਜੋ ਆਦਮੀ ਜਨਮ ਨੂੰ ਅਵਸਰ ਨਹੀਂ ਬਣਾਉਂਦਾ, ਜੀਵਨ ਦੀ ਸਿਰਜਣਾ ਦਾ, ਉਹ ਆਦਮੀ ਜਨਮ ਨੂੰ ਅਵਸਰ ਬਣਾਉਂਦਾ ਹੈ, ਸਿਰਫ਼ ਮੌਤ ਦੀ ਉਡੀਕ ਦਾ।

ਦੋ ਹੀ ਤਰ੍ਹਾਂ ਦੇ ਲੋਕ ਹਨ—ਇਕ ਉਹ, ਜੋ ਆਪਣੇ ਜਨਮ ਨੂੰ ਜੀਵਨ ਬਣਾਉਣ ਵਿੱਚ ਸਕ੍ਰਿਯ ਹੋ ਜਾਂਦੇ ਹਨ, ਦੂਜੇ ਉਹ, ਜੋ ਸਿਰਫ਼ ਮੌਤ ਦੀ ਉਡੀਕ ਕਰਦੇ ਰਹਿੰਦੇ ਹਨ। ਅਸੀਂ ਸਭ ਕਰੀਬ-ਕਰੀਬ ਮੌਤ ਦੀ ਉਡੀਕ ਕਰ ਰਹੇ ਹਾਂ। ਰੋਜ਼-ਰੋਜ਼ ਮੌਤ ਕਰੀਬ ਚਲੀ ਆਉਂਦੀ ਹੈ, ਅਤੇ ਰੋਜ਼-ਰੋਜ਼ ਮੌਤ ਦੇ ਕਰੀਬ ਆਉਣ ਨੂੰ ਅਸੀਂ ਜੀਵਨ ਕਹਿੰਦੇ ਹਾਂ। ਕਿਸ ਗਣਿਤ ਨਾਲ ਕਹਿੰਦੇ ਹਾਂ? ਸਮਝਣਾ ਮੁਸ਼ਕਲ ਹੈ। ਰੋਜ਼ ਅਸੀਂ ਮਰਦੇ ਹਾਂ, ਰੋਜ਼ ਮਰਨ ਦੇ ਕਰੀਬ ਪਹੁੰਚਦੇ ਹਾਂ। ਇਕ ਵਰ੍ਹਾ ਗੁਜ਼ਰਦਾ ਹੈ, ਅਤੇ ਅਸੀਂ ਜਨਮ-ਦਿਨ ਮਨਾਉਂਦੇ ਹਾਂ। ਮੁਸ਼ਕਲ ਹੈ ਇਹ ਕਿ ਉਹ ਜਨਮ ਦਾ ਦਿਨ ਮਨਾਉਣਾ ਚਾਹੀਦਾ ਹੈ ਕਿ ਮੌਤ ਦਾ ਦਿਨ। ਉਸ ਨੂੰ ਬਰਥ-ਡੇ ਕਹਿਣਾ ਚਾਹੀਦਾ ਹੈ, ਜਾਂ ਡੈੱਥ-ਡੇ। ਸੋਚਾਂਗੇ ਤਾਂ ਉਹ ਮੌਤ ਦਾ ਦਿਨ ਜਾਣ ਪਏਗਾ, ਕਿਉਂਕਿ ਇਕ ਸਾਲ ਮੌਤ ਹੋਰ ਕਰੀਬ ਆ ਗਈ, ਅਤੇ ਜਨਮ ਇਕ ਸਾਲ ਹੋਰ ਛੁੱਟ ਗਈ। ਅਜੇਹਾ ਨਹੀਂ ਕਿ ਇਕ ਦਿਨ ਅਚਾਨਕ ਮੌਤ ਕਿਤੋਂ ਆ ਜਾਂਦੀ ਹੈ।

ਮੌਤ ਕੋਈ ਬਾਹਰਲੀ ਘਟਨਾ ਨਹੀਂ ਹੈ। ਇਹ ਕੋਈ ਫੱਾਰੇਨ, ਕੋਈ ਵਿਦੇਸ਼ੀ ਘਟਨਾ ਨਹੀਂ ਹੈ ਕਿ ਤੁਸੀਂ ਤੁਰੇ ਜਾ ਰਹੇ ਹੋ, ਅਤੇ ਮੌਤ ਆ ਗਈ ਹੈ। ਮੌਤ ਤੁਹਾਡੇ ਅੰਦਰ ਵਿਕਸਿਤ ਹੁੰਦੀ ਹੈ। ਜਨਮ ਦੇ ਦਿਨ ਤੋਂ ਵਿਕਸਿਤ ਹੋਣ ਲੱਗਦੀ ਹੈ। ਮੌਤ ਵੀ ਇਕ ਗ੍ਰੋਥ ਹੈ, ਮੌਤ ਵੀ ਇਕ ਵਿਕਾਸ ਹੈ। ਰੋਜ਼ ਅਸੀਂ ਮਰਨ ਦੀ ਤਿਆਰੀ ਕਰਦੇ ਚਲਦੇ ਹਾਂ। ਰੋਜ਼ ਕੁਝ ਸਾਡੇ ਅੰਦਰ ਮਰਨ ਲੱਗਦਾ ਹੈ। ਰੋਜ਼ ਅਸੀਂ ਬੁੱਢੇ ਹੋਣ ਲੱਗਦੇ ਹਾਂ, ਰੋਜ਼ ਮਰਨਾ ਹੁੰਦਾ ਚਲਿਆ ਜਾਂਦਾ ਹੈ। ਇਕ ਦਿਨ ਇਹ ਪਰਕਿਰਿਆ ਪੂਰੀ ਹੋ ਜਾਂਦੀ ਹੈ। ਜਿਸ ਦਿਨ ਪੂਰੀ ਹੋ ਜਾਂਦੀ ਹੈ ਇਹ ਪਰਕਿਰਿਆ, ਅਸੀਂ ਕਹਿੰਦੇ ਹਾਂ ਮੌਤ ਆ ਗਈ। ਮੌਤ ਆ ਨਹੀਂ ਗਈ, ਇਕ ਵਿਕਾਸ ਸੀ ਜੋ ਪੂਰਨਤਾ ਨੂੰ ਪਹੁੰਚ ਗਿਆ। ਇਸ ਨੂੰ ਹੀ ਅਸੀਂ ਜੀਵਨ ਕਹਿ ਕੇ ਰਹਿ ਜਾਈਏ—ਇਹੀ ਜੀਵਨ ਹੈ? ਇਹ ਰੋਜ਼ ਮਰਦੇ ਚਲੇ ਜਾਣਾ, ਇਹ ਗ੍ਰੇਜੂਅਲ ਡੈੱਥ, ਇਹ ਹੌਲੀ-ਹੌਲੀ ਮਰਨਾ? ਸੱਤਰ ਸਾਲ ਲੱਗਦੇ ਹਨ ਇਕ ਆਦਮੀ ਨੂੰ ਮਰਨ ਵਿੱਚ, ਇਕ-ਅੱਧਾ ਮਿਨਟ ਨਹੀਂ ਲੱਗਦਾ। ਅੱਸੀ ਸਾਲ ਲੱਗਦੇ ਹਨ। ਵਿਗਿਆਨੀ ਹੋਰ ਮਿਹਨਤ ਕਰਨਗੇ, ਤਾਂ ਸੌ ਸਾਲ ਲੱਗਣਗੇ। ਮਰਨ ਵਿੱਚ ਕਿੰਨੀ ਦੇਰ ਲੱਗਦੀ ਹੈ—ਇਹ ਵਿਗਿਆਨ ਜ਼ਰਾ ਵੱਡਾ ਕਰ ਲੈਂਦਾ ਹੈ। ਲੇਕਿਨ ਜੋ ਮਰਨ ਦੀ ਪਰਕਿਰਿਆ ਹੈ, ਉਹ ਸਿਮਰਨ ਵਿੱਚ ਆਉਣੀ ਚਾਹੀਦੀ ਹੈ।

ਜਨਮ ਦੇ ਬਅਦ ਜਾਂ ਤਾਂ ਅਸੀਂ ਜੀਵਨ ਦੀ ਤਲਾਸ਼ ਕਰਾਂਗੇ ਜਾਂ ਫਿਰ ਮਰਨ ਦੀ ਪਰਕਿਰਿਆ ਜਾਰੀ ਰਹੇਗੀ। ਅਸੀਂ ਜੀਵਨ ਦੀ ਤਲਾਸ਼ ਕਰਾਂਗੇ, ਤਾਂ ਮਰਨ ਦੀ ਪਰਕਿਰਿਆ ਬੰਦ ਨਹੀਂ ਹੋ ਜਾਏਗੀ। ਲੇਕਿਨ ਸਾਡੇ ਅੰਦਰ ਦੋ ਯਾਤਰਾਵਾਂ ਸ਼ੁਰੂ ਹੋ ਜਾਣਗੀਆਂ—ਇਕ, ਜੋ ਮਰ ਸਕਦਾ ਹੈ, ਉਹ ਮਰਨ ਦੀ ਯਾਤਰਾ 'ਤੇ ਨਿਕਲ ਜਾਏਗਾ, ਅਤੇ ਦੂਜਾ, ਜੋ ਪਰਮ ਨੂੰ ਪਹੁੰਚ ਸਕਦਾ ਹੈ, ਉਹ ਪਰਮ ਦੀ ਯਾਤਰਾ 'ਤੇ ਚੱਲ ਪਾਏਗਾ। ਜਿਸ ਵਿਅਕਤੀ ਦੇ ਅੰਦਰ ਦੋ ਯਾਤਰਾਵਾਂ ਚੱਲਣ ਲੱਗਣ, ਇਕ ਮਰਨ ਦੀ ਚੱਲੇਗੀ; ਉਸ ਨੂੰ ਸਾਨੂੰ ਚਲਾਉਣਾ ਨਹੀਂ ਪੈਂਦਾ, ਆਪਣੇ-ਆਪ ਚਲਦੀ ਹੈ। ਅਤੇ ਦੂਜੀ ਉਹ; ਜੋ ਸਾਨੂੰ ਚਲਾਉਣੀ ਪੈਂਦੀ ਹੈ। ਮਰਨ ਦੀ ਪਰਕਿਰਿਆ ਚੱਲੇਗੀ; ਜੋ ਸਾਡੇ ਅੰਦਰ ਮਰਨ

ਵਾਲਾ ਹੈ, ਉਹ ਹੌਲੀ-ਹੌਲੀ ਮਰਦਾ ਚਲਿਆ ਜਾਏਗਾ। ਇਸੇ ਦੌਰਾਨ, ਇਸ ਅਵਸਰ ਨੂੰ ਅਸੀਂ ਨਾ ਖੋ ਦੇਈਏ, ਅਤੇ ਉਸ ਨੂੰ ਜਾਣ ਲਈਏ, ਜੋ ਨਹੀਂ ਮਰਨ ਵਾਲਾ ਹੈ। ਇਸ ਅਵਸਰ ਵਿੱਚ, ਜਦਕਿ ਮਰਨ ਵਾਲਾ ਮਰ ਰਿਹਾ ਹੈ, ਅਸੀਂ ਝਲਕ ਪਾ ਲਈਏ, ਉਸ ਨੂੰ ਪਛਾਣ ਲਈਏ, ਜੋ ਨਹੀਂ ਮਰਨ ਵਾਲਾ ਹੈ, ਤਾਂ ਸਾਡੇ ਜੀਵਨ ਦਾ ਅਨੁਭਵ ਸ਼ੁਰੂ ਹੋਵੇਗਾ। ਆਮ ਤੌਰ 'ਤੇ ਅਸੀਂ ਮਰਦੇ ਹਾਂ, ਜੀਂਦੇ ਨਹੀਂ, ਕਿਉਂਕਿ ਜੀਵਨ ਦਾ ਸਾਨੂੰ ਕੋਈ ਅਨੁਭਵ ਹੀ ਨਹੀਂ ਹੁੰਦਾ। ਇਸ ਜੀਵਨ ਨੂੰ ਅਨੁਭਵ ਕਿਵੇਂ ਕਰੀਏ? ਇਸ ਦੀ ਕਲਾ ਦੇ ਕੀ ਪੜਾਅ ਹੋਣਗੇ?

ਪਹਿਲਾ ਪੜਾਅ ਇਹ ਹੋਵੇਗਾ ਕਿ ਜਨਮ ਨੂੰ, ਜੀਵਨ ਦਾ ਮੰਨਣਾ। ਅਸੀਂ ਸਭ ਮੰਨੀ ਬੈਠੇ ਹਾਂ, ਇਸ ਲਈ ਮੈਂ ਜ਼ੋਰ ਨਾਲ ਕਹਿੰਦਾ ਹੈਂ ਕਿ—

ਜਨਮ ਨੂੰ ਜੀਵਨ ਨਾ ਮੰਨਣਾ।

ਚੇਤੇ ਰਹੇ ਕਿ ਅਸੀਂ ਸਭ ਮਰ ਰਹੇ ਹਾਂ, ਜਿਉਂ ਨਹੀਂ ਰਹੇ ਹਾਂ! ਇਕ ਸਿਮਰਨ ਬਣਿਆ ਰਹੇ ਅਤੇ ਵਿੰਨ੍ਹ ਵਿੱਚ ਅੰਦਰ ਪ੍ਰਾਣਾਂ ਵਿੱਚ, ਤਾਂ ਸ਼ਾਇਦ ਇਕ ਨਵੀਂ ਯਾਤਰਾ ਦੀ ਤੜਫ਼ ਪੈਦਾ ਹੋਵੇ ਤੇ ਯਾਤਰਾ ਸ਼ੁਰੂ ਹੋ ਜਾਵੇ। ਧਾਰਮਕ ਆਦਮੀ ਉਹੀ ਹੈ, ਜਿਸ ਨੇ ਮਰਨ ਦੀ ਪਰਕਿਰਿਆ ਨੂੰ ਪਛਾਣ ਲਿਆ ਹੈ।

ਬੁੱਧ ਰੁਕੇ ਹਨ, ਆਪਣੇ ਘਰ ਦੇ ਇਕ ਬਾਗ਼ ਵਿੱਚ। ਇਕ ਯੂਥ ਫੈਸਟਿਵਲ ਵਿੱਚ, ਇਕ ਯੁਵਕ ਮਹੋਤਸਵ ਵਿੱਚ ਜਾਣਾ ਹੈ। ਬੁੱਧ ਦਾ ਜਨਮ ਹੋਇਆ ਜਿਸ ਦਿਨ, ਉਸ ਦਿਨ ਇਕ ਜੋਤਿਸ਼ੀ ਨੇ ਕਿਹਾ ਕਿ ਇਹ ਲੜਕਾ ਜਾਂ ਤਾਂ ਪਰਮ ਚੱਕਰਵਰਤੀ ਸਮਰਾਟ ਹੋਵੇਗਾ ਜਾਂ ਸੰਨਿਆਸੀ ਹੋ ਜਾਏਗਾ। ਪਿਤਾ ਮੁਸ਼ਕਲ ਵਿੱਚ ਪੈ ਗਏ। ਕੋਈ ਪਿਤਾ ਆਪਣੇ ਬੇਟੇ ਨੂੰ ਸੰਨਿਆਸੀ ਹੋਇਆ ਨਹੀਂ ਦੇਖਣਾ ਚਾਹੁੰਦਾ। ਸਾਰੇ ਹੀ ਬਾਪ, ਬੇਟੇ ਨੂੰ ਚੱਕਰਵਰਤੀ ਹੋਇਆ ਦੇਖਣਾ ਚਾਹੁੰਦੇ ਹਨ। ਕਿਉਂਕਿ ਬਾਪ ਦਾ ਹੰਕਾਰ ਚੱਕਰਵਰਤੀ ਨਹੀਂ ਹੋ ਪਾਇਆ। ਘੱਟ-ਤੋਂ-ਘੱਟ ਬੇਟੇ ਤੋਂ ਹੀ ਤ੍ਰਿਪਤੀ ਪਾ ਲਵੇ। ਬੇਟੇ ਦੇ ਹੰਕਾਰ ਨਾਲ ਹੀ ਆਪਣੇ-ਆਪ ਨੂੰ ਭਰ ਲਵੇ। ਸਾਰੇ ਬਾਪ, ਬੇਟੇ ਦੇ ਅੰਦਰ, ਆਪਣੇ ਹੰਕਾਰ ਦੀ ਤ੍ਰਿਪਤੀ ਕਰਨ ਦੀ ਚੇਸ਼ਟਾ ਵਿੱਚ ਜੁਟੇ ਹੋਏ ਹੁੰਦੇ ਹਨ। ਇਸੇ ਲਈ ਕੋਈ ਬਾਪ, ਬੇਟੇ ਤੋਂ ਕਦੇ ਤ੍ਰਿਪਤ ਨਹੀਂ ਹੋ ਪਾਂਦਾ ਹੈ। ਕਿਉਂਕਿ ਹੰਕਾਰ ਬਹੁਤ ਵੱਡਾ ਹੈ, ਇਸ ਲਈ ਸਭ ਬੇਟੇ ਛੋਟੇ ਰਹਿ ਜਾਂਦੇ ਹਨ। ਉਹ ਤ੍ਰਿਪਤੀ ਨਹੀਂ ਹੋ ਪਾਂਦੀ। ਸੋ ਬੁੱਧ ਦੇ ਪਿਤਾ ਘਬਰਾ ਗਏ ਹਨ ਕਿ ਇਹ ਬੇਟਾ ਸੰਨਿਆਸੀ ਹੋ ਜਾਏਗਾ। ਕਿਵੇਂ ਰੋਕੀਏ? ਇਸ ਨੂੰ ਸੰਨਿਆਸੀ ਤਾਂ ਨਹੀਂ ਹੋਣ ਦੇਣਾ ਹੈ। ਕਿਵੇਂ ਰੋਕੀਏ ਇਸ ਨੂੰ? ਦੂਜੇ ਦਾ ਬੇਟਾ ਸੰਨਿਆਸੀ ਹੋ ਜਾਵੇ, ਤਾਂ ਅਸੀਂ ਉਸ ਦੇ ਚਰਨ ਛੂਹ ਕੇ ਨਿਮਸਕਾਰ ਕਰ ਆਉਂਦੇ ਹਾਂ। ਸਾਡਾ ਬੇਟਾ ਸੰਨਿਆਸੀ ਹੋਣ ਲੱਗੇ, ਤਦ ਅਸਲੀ ਮੁਸ਼ਕਲ ਸ਼ੁਰੂ ਹੁੰਦੀ ਹੈ।

ਬੁੱਧ ਦੇ ਪਿਤਾ ਵੀ ਬਹੁਤ ਸੰਨਿਆਸੀਆਂ ਦੇ ਚਰਨ ਛੂਹਣ ਗਏ ਸਨ। ਅੱਜ ਪਹਿਲੀ ਦਫ਼ਾ ਪਤਾ ਲੱਗਾ ਹੈ, ਕਿਵੇਂ ਰੋਕਾਂ ਇਸ ਨੂੰ? ਚਿੰਤਾ ਵਿੱਚ ਪੈ ਗਏ ਹਨ। ਬੁੱਧੀਮਾਨਾਂ ਤੋਂ ਪੁੱਛਿਆ ਹੈ, ਕੀ ਕਰੀਏ? ਬੁੱਧੀਮਾਨਾਂ ਨੇ ਕਿਹਾ, ਇਕ ਕੰਮ ਕਰੋ— ਆਪਣੇ ਇਸ ਬੇਟੇ ਨੂੰ ਮੌਤ ਨਾਲ ਵਾਕਫ਼ ਨਾ ਹੋਣ ਦੇਣਾ, ਬਸ? ਨਹੀਂ ਤਾਂ ਇਹ ਸੰਨਿਆਸੀ ਹੋ ਜਾਏਗਾ।

ਬਾਪ ਨੇ ਉਪਾਅ ਕੀਤੇ, ਬੇਟੇ ਨੂੰ ਮੌਤ ਤੋਂ ਨਾਵਾਕਫ਼ ਰੱਖਣ ਦੇ। ਅਜੇਹੇ ਮਹਿਲ ਬਣਾਏ ਜਿਥੇ ਕੋਈ ਬੁੱਢਾ ਆਦਮੀ ਦਾਖ਼ਲ ਨਾ ਹੋ ਸਕੇ; ਕਿਉਂਕਿ ਬੁੱਢੇ ਆਦਮੀ ਵਿੱਚ ਮੌਤ ਦੀ ਝਲਕ ਆਉਣੀ ਸ਼ੁਰੂ ਹੁੰਦੀ ਹੈ। ਮੌਤ ਦਾ ਪਰਛਾਵਾਂ ਦਿਖਾਈ ਪੈਣ ਲੱਗਦਾ ਹੈ ਉਸ ਦੀਆਂ ਅੱਖਾਂ ਤੋਂ, ਉਸ ਦੇ ਹੱਥਾਂ ਤੋਂ, ਉਸ ਦੇ ਬਲ ਵਿੱਚ ਕਮੀ ਆਉਣ ਨਾਲ ਮੌਤ ਨੇ ਖ਼ਬਰ ਜੁ ਦੇ ਦਿੱਤੀ ਕਿ ਆਉਂਦੀ ਹਾਂ। ਹਿਲਾ ਦਿੱਤਾ ਹੈ ਮੌਤ ਨੇ ਉਸ ਨੂੰ, ਟਿਕੇਗਾ ਥੋੜੀ ਦੇਰ ਤੂਫ਼ਾਨ, ਹੋਰ ਥੋੜ੍ਹਾ-ਜਿਹਾ ਹੋਵੇਗਾ, ਜੜ੍ਹਾਂ ਹਿੱਲ ਗਈਆਂ ਹਨ, ਕੰਬ ਗਈਆਂ ਹਨ, ਕੁਝ ਦਿਨ ਘਿਰੇਗਾ, ਹੁਣ ਇਸ ਵਰਖਾ ਵਿੱਚ ਨਾ ਸਹੀ, ਉਸ ਵਰਖਾ ਵਿੱਚ ਹੀ। ਬੁੱਢੇ ਦਾ ਆਉਣਾ ਬੰਦ ਕਰ ਦਿੱਤਾ।

ਠੀਕ ਉਸ ਬਗ਼ੀਚੀ ਵਿੱਚ, ਜਿੱਥੇ ਬੁੱਧ ਰਹਿੰਦੇ, ਫੁੱਲ ਮੁਰਝਾ ਜਾਂਦੇ ਤਾਂ ਮਾਲੀਆਂ ਨੂੰ ਖ਼ਬਰ ਸੀ ਕਿ ਰਾਤੀਂ ਹੀ ਉਹਨਾਂ ਨੂੰ ਅਲੱਗ ਕਰ ਦੇਣਾ, ਮੁਰਝਾਇਆ ਫੁੱਲ ਦਿਖਾਈ ਨਾ ਪੈ ਜਾਵੇ। ਕਿਉਂਕਿ, ਮੁਰਝਾਇਆ ਫੁੱਲ ਦੇਖ ਕੇ ਕਿਤੇ ਬੁੱਧ ਪੁੱਛਣ ਨਾ ਲੱਗਣ ਕਿ ਫੁੱਲ ਮੁਰਝਾਉਂਦੇ ਹਨ, ਕਿਤੇ ਆਦਮੀ ਤਾਂ ਨਹੀਂ ਮੁਰਝਾ ਜਾਏਗਾ? ਸੁੰਦਰ-ਤੋਂ-ਸੁੰਦਰ ਇਸਤ੍ਰੀਆਂ ਦੇ ਦਰਮਿਆਨ ਘੇਰ ਦਿੱਤਾ ਹੈ ਬੁੱਧ ਨੂੰ, ਸਾਰੀਆਂ ਸੁੱਖ-ਸਹੂਲਤਾਂ ਵਿੱਚ ਖੜਾ ਕਰ ਦਿੱਤਾ ਹੈ। ਲੇਕਿਨ ਉਹੀ ਸਭ ਮਰਦਾ ਹੈ ਜੋ ਮਰਨ ਦੇ ਅਨੁਭਵ ਤੋਂ ਕਿਸੇ ਨੂੰ ਵੀ ਵਾਂਝਾ ਰੱਖਿਆ ਜਾ ਸਕੇ। ਬਲਕਿ ਜੇ ਕਿਤੇ ਮੈਥੋਂ ਬੁੱਧ ਦੇ ਪਿਤਾ ਨੇ ਸਲਾਹ ਲਈ ਹੁੰਦੀ ਤਾਂ ਮੈਂ ਕਹਿੰਦਾ ਤੁਹਾਡਾ ਇੰਤਜ਼ਾਮ ਇਸ ਲੜਕੇ ਨੂੰ ਸੰਨਿਆਸੀ ਬਣਾ ਹੀ ਦੇਵੇਗਾ। ਬਲਕਿ ਜਿਵੇਂ ਇਹ ਪੈਦਾ ਹੋਇਆ, ਉਸ ਨੂੰ ਮੜ੍ਹੀਆਂ ਵਿੱਚ ਰਹਿਣ ਦਿਉ, ਇਹ ਮੁੜ੍ਹ ਹੋ ਜਾਏਗਾ। ਦੇਖਣ ਦਿਉ ਬੁੱਢਿਆਂ ਨੂੰ, ਸੜੇ ਹੋਏ ਫੁੱਲਾਂ ਨੂੰ, ਸੁੱਕੇ ਹੋਏ ਪੱਤਿਆਂ ਨੂੰ, ਮੁਰਦਿਆਂ ਨੂੰ, ਸਭ ਨੂੰ ਦੇਖਣ ਦਿਉ। ਦੇਖ ਕੇ ਆਦੀ ਹੋ ਜਾਏਗਾ ਤਾਂ ਪ੍ਰਸ਼ਨ ਨਹੀਂ ਉਠਾਏਗਾ। ਗ਼ਲਤੀ ਹੋ ਗਈ ਬੁੱਧ ਦੇ ਪਿਤਾ ਤੋਂ। ਸਭ ਤਰਫ਼ ਤੋਂ ਵਿਵਸਥਾ ਕਰ ਲਈ ਰੋਕਣ ਦੀ। ਐਪਰ, ਜ਼ਿੰਦਗੀ ਅਜੇਹੀ ਚੀਜ਼ ਨਹੀਂ ਹੈ, ਜਿਸ ਨੂੰ ਅਸੀਂ ਕਟਹਿਰਿਆਂ ਵਿੱਚ ਬੰਦ ਕਰ ਲਈਏ।

ਬੁੱਧ ਨੂੰ ਜਵਾਨ ਹੋਣ ਤਕ ਪਤਾ ਨਹੀਂ ਸੀ ਕਿ ਕੋਈ ਬਿਰਧ ਹੋ ਜਾਂਦਾ ਹੈ, ਕਿਉਂਕਿ ਉਹਨਾਂ ਨੂੰ ਘਰੋਂ ਨਿਕਲਣ ਨਹੀਂ ਦਿੱਤਾ ਗਿਆ ਸੀ। ਲੇਕਿਨ ਜਵਾਨ ਹੋ ਗਏ। ਇਕ ਯੁਵਕ-ਮਹੋਤਸਵ ਹੋ ਰਿਹਾ ਹੈ। ਬੁੱਧ ਨੇ ਉਸ ਦਾ ਉਦਘਾਟਨ ਕਰਨ ਜਾਣਾ ਹੈ। ਉਹ ਰਥ 'ਤੇ ਸਵਾਰ ਹੋ ਕੇ ਨਿਕਲੇ ਹਨ। ਰਾਹ ਵਿਚ ਬਹੁਤ ਇੰਤਜ਼ਾਮ ਕੀਤਾ ਗਿਆ ਸੀ ਕਿ ਕੋਈ ਬੁੱਢਾ, ਕੋਈ ਮੁਰਦਾ, ਕੋਈ ਬੀਮਾਰ ਦਿਖਾਈ ਨਾ ਪਵੇ। ਲੇਕਿਨ ਕੀ ਕਰਨ ! ਸਾਡੇ ਰਾਹ ਬੁੱਢਿਆਂ ਨਾਲ, ਮੁਰਦਿਆਂ ਨਾਲ, ਬੀਮਾਰਾਂ ਨਾਲ ਭਰੇ ਹਨ। ਇਕ ਬੁੱਢਾ ਬੁੱਧ ਨੂੰ ਦਿਖਾਈ ਪੈ ਹੀ ਗਿਆ ਹੈ। ਕਿੰਨੇ ਹੀ ਇੰਤਜ਼ਾਮ ਕਰੋ, ਮੌਤ ਕਿਤੋਂ ਨਾ ਕਿਤੋਂ ਦੀ ਝਲਕੇਗੀ। ਉਹ ਸਭ ਤਰਫ਼ ਮੌਜੂਦ ਹੈ।

ਬੁੱਧ ਨੇ ਆਪਣੇ ਸਾਰਥੀ ਤੋਂ ਪੁੱਛਿਆ, 'ਇਸ ਆਦਮੀ ਨੂੰ ਕੀ ਹੋ ਗਿਆ ਹੈ?'

ਬੁੱਧ ਨੇ ਅਜੇਹਾ ਕਦੇ ਨਾ ਪੁੱਛਿਆ ਹੁੰਦਾ, ਅਸੀਂ ਵੀ ਕਦੇ ਨਹੀਂ ਪੁੱਛਦੇ ਹਾਂ,

ਕਿਉਂਕਿ ਅਸੀਂ ਆਦੀ ਹੋ ਗਏ ਹਾਂ। ਬਚਪਨ ਤੋਂ ਅਸੀਂ ਦੇਖਦੇ ਹਾਂ ਕਿ ਇਹ ਹੋ ਰਿਹਾ ਹੈ, ਇਹ ਹੋ ਰਿਹਾ ਹੈ। ਤਾਂ ਬੁੱਧ ਨੇ ਪੁੱਛਿਆ, 'ਇਸ ਆਦਮੀ ਨੂੰ ਕੀ ਹੋ ਗਿਆ ਹੈ?'

ਸਾਰਥੀ ਨੇ ਦੱਸਿਆ, 'ਇਹ ਆਦਮੀ ਬੁੱਢਾ ਹੋ ਗਿਆ ਹੈ।'

ਬੁੱਧ ਨੇ ਪੁੱਛਿਆ, 'ਕੀ ਮੈਂ ਵੀ ਬੁੱਢਾ ਹੋ ਜਾਵਾਂਗਾ?'

ਸਾਰਥੀ ਨੇ ਕਿਹਾ, 'ਮੈਂ ਕਿਵੇ ਕਹਾਂ? ਅਤੇ ਮੈਂ ਇਸ ਯੋਗ ਨਹੀਂ ਹਾਂ ਕਿ ਮੈਂ ਕਹਾਂ ਕਿ ਤੁਸੀਂ ਬੁੱਢੇ ਹੋ ਜਾਉਗੇ। ਲੇਕਿਨ ਮੈਂ ਨਿਵੇਦਨ ਕਰਦਾ ਹਾਂ ਕਿ ਅਪਵਾਦ ਕੋਈ ਵੀ ਨਹੀਂ ਹੈ। ਬੁੱਢਾ ਸਭ ਨੂੰ ਹੋਣਾ ਪੈਂਦਾ ਹੈ।'

ਬੁੱਧ ਨੇ ਕਿਹਾ, 'ਰਥ ਵਾਪਸ ਮੋੜ ਲੈ, ਕਿਉਂਕਿ ਜੇ ਬੁੱਢਾ ਹੋਣਾ ਹੀ ਪੈਂਦਾ ਹੈ ਤਾਂ ਬੁੱਢੇ ਹੋ ਗਏ। ਦੇਰ-ਸਵੇਰ ਦੀ ਹੀ ਤਾਂ ਗੱਲ ਹੈ। ਰਥ ਵਾਪਸ ਕਰ ਲੈ। ਹੁਣ ਯੁਵਕ ਮਹੋਤਸਵ ਵਿੱਚ ਹਿੱਸਾ ਲੈਣ ਮੈਂ ਕਿਵੇਂ ਜਾਵਾਂ? ਬੁੱਢਾ ਹੋ ਹੀ ਗਿਆ।'

ਸਾਰਥੀ ਨੇ ਕਿਹਾ, 'ਨਹੀਂ, ਇਹ ਠੀਕ ਨਹੀਂ ਹੈ। ਪਿਤਾ ਉਥੇ ਰਾਹ ਤੱਕਦੇ ਹਨ।'

ਤਾਂ ਰਥ ਅੱਗੇ ਲੈ ਗਏ ਹਨ। ਫਿਰ ਇਕ ਮੁਰਦਾ ਮਿਲ ਗਿਆ ਹੈ; ਕੋਈ ਅਰਥੀ ਲਈ ਜਾਂਦਾ ਹੈ।

ਬੁੱਧ ਨੇ ਪੁੱਛਿਆ, 'ਇਹ ਕੀ ਹੋਇਆ ਹੈ?'

ਸਾਰਥੀ ਨੇ ਕਿਹਾ, 'ਇਹ ਉਸ ਦੇ ਬਾਅਦ ਦਾ ਕਦਮ ਹੈ। ਕਿਉਂਕਿ ਬੁੱਢਾ ਹੋ ਗਿਆ ਸੀ ਨਾ! ਹੁਣ ਕੋਈ ਬੁੱਢਾ ਹੋਣ ਦੇ ਬਾਅਦ ਆਖ਼ਰੀ ਜੋ ਕਦਮ ਚੁੱਕਦਾ ਹੈ, ਉਹ ਇਸ ਆਦਮੀ ਨੇ ਚੁੱਕ ਲਿਆ ਹੈ। ਇਹ ਆਦਮੀ ਮਰ ਗਿਆ ਹੈ।'

ਬੁੱਧ ਨੇ ਕਿਹਾ, 'ਕੀ ਮੈਂ ਵੀ ਮਰ ਜਾਵਾਂਗਾ?'

ਸਾਰਥੀ ਨੇ ਕਿਹਾ, 'ਆਪਣੇ ਮੂੰਹੋਂ ਮੈਂ ਕਹਿ ਨਹੀਂ ਸਕਦਾ, ਇਸ ਤਰ੍ਹਾਂ ਦੀਆਂ ਗੱਲਾਂ। ਬਦਸ਼ਗਨੀਆਂ ਹਨ, ਅਸ਼ੁੱਭ ਹਨ, ਲੇਕਿਨ ਅਪਵਾਦ ਕੋਈ ਵੀ ਨਹੀਂ ਹੈ।'

ਬੁੱਧ ਨੇ ਕਿਹਾ, 'ਫਿਰ ਵਾਪਸ ਮੁੜੀਏ। ਜਦ ਮਰ ਹੀ ਜਾਣਾ ਹੈ—ਅੱਜ, ਜਾਂ ਕਲ੍ਹ, ਜਾਂ ਪਰਸੋਂ—ਸਮੇਂ ਦੀ ਗੱਲ ਹੈ ਤਾਂ ਜੀਵਨ ਨੇ ਸਾਰਾ ਅਰਥ ਖੋ ਦਿੱਤਾ। ਅਸੀਂ ਉਸ ਦੀ ਹੁਣ ਤਲਾਸ਼ ਕਰੀਏ, ਜੋ ਨਾ ਮਰਦਾ ਹੋਵੇ। ਅਤੇ ਬੁੱਧ ਸੋਚਣ ਲੱਗੇ ਕਿ ਕੀ ਅਜੇਹਾ ਵੀ ਕੁਝ ਹੈ ਜੋ ਨਹੀਂ ਮਰਦਾ ਹੈ।

ਬੁੱਧ ਮੁੜ ਆਏ। ਪਰ ਸਾਡੇ ਰਥ ਕਦੇ ਵਾਪਸ ਨਹੀਂ ਮੁੜਦੇ ਹਨ। ਅਸੀਂ ਆਪਣੇ ਸਾਰਥੀ ਤੋਂ ਕਦੇ ਨਹੀਂ ਪੁੱਛਦੇ ਹਾਂ ਕਿ ਆਦਮੀ ਬੁੱਢਾ ਹੋ ਗਿਆ ਹੈ, ਮੈਨੂੰ ਤਾਂ ਬੁੱਢਾ ਨਹੀਂ ਹੋਣਾ ਪਏਗਾ? ਸਾਰਥੀ ਸਾਡੇ ਕੋਲ ਵੀ ਹਨ। ਅਸੀਂ ਆਪਣੇ ਸਾਰਥੀ ਤੋਂ ਕਦੇ ਨਹੀਂ ਪੁੱਛਦੇ ਕਿ ਇਹ ਆਦਮੀ ਮਰ ਗਿਆ ਹੈ, ਮੈਨੂੰ ਵੀ ਮਰਨਾ ਪਏਗਾ? ਬਲਕਿ ਅਸੀਂ ਆਪਣੇ ਸਾਰਥੀ ਨੂੰ ਸਮਝਾਈ ਤੁਰੇ ਜਾਂਦੇ ਹਾਂ ਕਿ ਸਭ ਮਰਦੇ ਹੋਣਗੇ, ਮੇਰੇ ਮਰਨ ਦਾ ਕੋਈ ਆਸਾਰ ਨਹੀਂ ਹੈ। ਸਭ ਮਰਦੇ ਹੋਣਗੇ, ਇਹ ਦੂਜੇ ਦੇ ਨਾਲ ਘਟਨਾ ਵਾਪਰਦੀ ਹੈ। ਮੌਤ ਜੋ ਹੈ, ਉਹ ਸਦਾ ਦੂਜਿਆਂ ਦੇ ਨਾਲ ਵਾਪਰਦੀ ਹੈ। ਮੈਂ ਆਪਣੇ-ਆਪ ਨੂੰ ਸਦਾ ਬਚਾ ਲੈਂਦਾ ਹਾਂ। ਮੇਰੇ ਨਾਲ ਕਦੇ ਨਹੀਂ ਵਾਪਰਦੀ। ਸਭ ਦੇ ਨਾਲ ਵਾਪਰਦੀ ਹੈ, ਮੈਂ ਬਚ ਜਾਂਦਾ ਹਾਂ। ਮੈਂ ਅਪਵਾਦ ਹਾਂ। ਹਰੇਕ ਦੇ ਅੰਦਰ ਅਜੇਹਾ ਭਾਵ ਹੈ। ਜਦ ਉਹ ਕਿਸੇ ਨੂੰ

ਮਰਦੇ ਦੇਖਦਾ ਹੈ ਤਾਂ ਕਹਿੰਦਾ ਹੈ, 'ਵਿਚਾਰਾ !' ਦੂਜਿਆਂ 'ਤੇ ਬੜੀ ਦਯਾ ਕਰਦਾ ਹੈ। ਉਸ ਨੂੰ ਚੇਤੇ ਨਹੀਂ ਹੈ ਕਿ ਮੌਤ ਹੱਸਦੀ ਹੋਵੇਗੀ ਕਿ ਜੋ ਅੱਜ ਦਯਾ ਕਰ ਰਿਹਾ ਹੈ, ਕੱਲ੍ਹ ਕੁਝ ਲੋਕਾਂ ਨੂੰ ਉਸ ਨੂੰ ਵੀ ਵਿਚਾਰਾ ਕਹਿਣਾ ਪਏਗਾ।

ਦੂਜਿਆਂ ਉੱਤੇ ਦਯਾ ਕਰਕੇ ਆਪਣੇ 'ਤੇ ਚੇਤਾ ਕਰਨ ਤੋਂ ਅਸੀਂ ਚੁੱਕ ਜਾਂਦੇ ਹਾਂ। ਕੋਈ ਮਰਦਾ ਹੈ ਤਾਂ ਅਸੀਂ ਕਹਿੰਦੇ ਹਾਂ, 'ਵਿਚਾਰੇ ਦੇ ਛੋਟੇ-ਛੋਟੇ ਬੱਚੇ ! ਪਤਨੀ ! ਬੜਾ ਬੁਰਾ ਹੋਇਆ। ਲੇਕਿਨ ਕਦੇ ਅਜੇਹਾ ਚੇਤਾ ਨਹੀਂ ਆਉਂਦਾ ਕਿ ਇਹ ਮੌਤ ਦਾ ਤੀਰ, ਜੋ ਉਸ ਦੀ ਤਰਫ਼ ਉਠ ਗਿਆ ਹੈ, ਇਹ ਮੇਰੀ ਤਰਫ਼ ਵੀ ਤਿਆਰੀ ਕਰ ਰਿਹਾ ਹੋਵੇਗਾ। ਕਮਾਣ 'ਤੇ ਰੱਖਿਆ ਜਾ ਚੁੱਕਾ ਹੋਵੇਗਾ, ਤੜਾਮ ਖਿੱਚੀ ਜਾ ਰਹੀ ਹੋਵੇਗੀ। ਤੀਰ ਚਲਦਾ ਹੋਵੇਗਾ, ਚੱਲ ਕੇ ਆਉਂਦਾ ਹੀ ਹੋਵੇਗਾ। ਆਉਣ ਵਿੱਚ ਸਮਾਂ ਲੱਗ ਜਾਂਦਾ ਹੈ ਨਾ ! ਤੀਰਾਂ ਨੂੰ ਪਹੁੰਚਣ ਵਿੱਚ ਵੀ ਸਮਾਂ ਲੱਗ ਜਾਂਦਾ ਹੈ। ਯਾਤਰਾ ਵਿਚ ਵਕਤ ਤਾਂ ਲੱਗਦਾ ਹੈ। ਅਤੇ ਸੱਚ ਤਾਂ ਇਹ ਹੈ ਕਿ ਤੀਰ ਉਸੇ ਦਿਨ ਚੱਲ ਪੈਂਦਾ ਹੈ ਜਿਸ ਦਿਨ ਅਸੀਂ ਪੈਦਾ ਹੁੰਦੇ ਹਾਂ। ਸ਼ਾਇਦ ਪੈਦਾ ਹੋਣ ਦੇ ਛਿਨ ਵਿੱਚ ਹੀ ਨਿਰਨਾ ਹੋ ਚੁੱਕਾ ਹੈ ਅੰਦਰ ਕਿਤੇ ਕਿ ਇਹ ਜੋ ਮੈਕੇਨਿਜ਼ਮ, ਇਹ ਜੋ ਯੰਤਰ ਸਾਨੂੰ ਮਿਲਿਆ ਹੈ, ਕਿੰਨੀ ਦੇਰ ਚੱਲ ਸਕੇਗਾ।

ਜਿਵੇਂ ਅਸੀਂ ਘੜੀ ਖ਼ਰੀਦ ਕੇ ਲੈ ਆਉਂਦੇ ਹਾਂ, ਤਾਂ ਲਿਖ ਕੇ ਦੇ ਦਿੰਦੇ ਹਨ ਕਿ ਦਸ ਸਾਲ ਦੀ ਗਰੰਟੀ ਹੈ। ਬਾਰਾਂ ਸਾਲ ਵੀ ਚੱਲ ਸਕਦੀ ਹੈ, ਜੇ ਵਿਚਾਲੇ ਨਾ ਚਲਾਉ। ਜਾਂ, ਪਟਕਾ ਮਾਰੋ ਤਾਂ ਹੁਣੇ ਵੀ ਟੁੱਟ ਸਕਦੀ ਹੈ। ਉਹ ਦੂਜੀਆਂ ਗੱਲਾਂ ਹਨ। ਘਟਨਾਵਾਂ-ਦੁਰਘਟਨਾਵਾਂ ਹਨ। ਲੇਕਿਨ ਆਮ ਤੌਰ 'ਤੇ ਘੜੀ ਦਸ ਸਾਲ ਚੱਲੇਗੀ। ਮਸ਼ੀਨ ਬਣਾਉਣ ਵਾਲਾ ਕਹਿੰਦਾ ਹੈ, ਦਸ ਸਾਲ ਦਾ ਇੰਤਜ਼ਾਮ ਦਿੱਸਦਾ ਹੈ, ਦਸ ਸਾਲ ਚੱਲ ਜਾਏਗੀ। ਉੱਕਾ-ਪੁੱਕਾ ਦਸ ਸਾਲ ਚੱਲ ਜਏਗੀ। ਜਨਮ ਲੈਣ ਸਮੇਂ ਜੋ ਬੀਜਾਣੂੰ ਸਾਨੂੰ ਬਣਾਉਂਦਾ ਹੈ, ਉਸ ਦੇ ਅੰਦਰਲੀ ਘੜੀ ਨੀਅਤ ਕਰ ਦਿੰਦੀ ਹੈ ਸੱਤਰ ਸਾਲ, ਅੱਸੀ ਸਾਲ। ਵਿਗਿਆਨ ਸਾਰੀਆਂ ਸਹੂਲਤਾਂ ਬਣਾ ਲਵੇ, ਘੜੀ ਘੱਟ ਚਲਾਈ ਜਾਵੇ, ਕਾਲ ਪੈ ਜਾਵੇ, ਭਾਰਤ ਵਿੱਚ ਜਨਮ ਮਿਲ ਜਾਵੇ, ਤਾਂ ਜਲਦੀ ਹੀ ਖ਼ਤਮ ਹੋ ਸਕਦਾ ਹੈ। ਪਰ ਇਹ ਦੁਰਘਟਨਾਵਾਂ ਹਨ, ਇਹਨਾਂ ਨੂੰ ਹਿਸਾਬ ਵਿੱਚ ਲੈਣ ਦੀ ਜ਼ਰੂਰਤ ਨਹੀਂ ਹੈ। ਜਨਮ ਦੇ ਛਿਨ ਵਿੱਚ, ਬੀਜ ਦੀ ਗਰੰਟੀ ਹੈ, ਕੁਝ ਅੰਦਰ, ਅਤੇ ਹੁਣ ਵਿਗਿਆਨੀ ਕਹਿੰਦੇ ਹਨ ਕਿ ਕੁਝ ਅੰਦਰਲੀ ਪ੍ਲਾਨਿੰਗ ਹੈ ਕ੍ਰੋਮੋਸੋਮ ਵਿੱਚ ਕਿ ਉਹ ਕਿੰਨੇ ਦਿਨ ਚੱਲੇਗਾ।

ਦੋ ਜੌੜੇ ਬੱਚੇ ਪੈਦਾ ਹੁੰਦੇ ਹਨ। ਦੋ ਤਰ੍ਹਾਂ ਦੇ ਜੌੜੇ ਬੱਚੇ ਪੈਦਾ ਹੁੰਦੇ ਹਨ—ਇਕ ਤਾਂ ਉਹ, ਜੋ ਇਕ ਹੀ ਆਂਡੇ ਵਿੱਚ ਵੱਡੇ ਹੁੰਦੇ ਹਨ; ਅਤੇ ਇਕ ਉਹ, ਜੋ ਦੋ ਆਂਡਿਆਂ ਵਿੱਚ ਵੱਡੇ ਹੁੰਦੇ ਹਨ। ਦੋ ਆਂਡਿਆਂ ਵਿੱਚ ਜੋ ਵੱਡੇ ਹੁੰਦੇ ਹਨ, ਉਹਨਾਂ ਨੂੰ ਜੌੜੇ ਕਹਿਣਾ ਬਹੁਤਾ ਠੀਕ ਨਹੀਂ ਹੈ। ਉਹ ਦੋ ਹੀ ਬੱਚੇ ਹਨ, ਨਾਲ-ਨਾਲ ਪੈਦਾ ਹੁੰਦੇ ਹਨ ਸਿਰਫ਼; ਜੌੜੇ ਨਹੀਂ ਹਨ। ਸਹਿਯੋਗੀ ਹਨ, ਕੋਔਪਰੇਟਿਵ ਹਨ, ਇਕੱਠੇ ਪੈਦਾ ਹੋਏ ਹਨ। ਕੋਏਗ੍ਜ਼ਿਸਟੈਂਸ ਹੋਇਆ ਹੈ ਉਹਨਾਂ ਦਾ, ਕੋ-ਬਰਥ ਹੋਈ ਹੈ, ਇਕੱਠੇ ਜਨਮੇਂ ਹਨ, ਜੌੜੇ ਨਹੀਂ ਹਨ। ਜੋ ਦੋ ਬੱਚੇ ਇਕ ਹੀ ਆਂਡੇ ਵਿੱਚ ਪੈਦਾ ਹੁੰਦੇ ਹਨ, ਉਹ ਅਸਲ 'ਚ ਜੌੜੇ ਹਨ। ਇਹਨਾਂ

ਜੌੜੇ ਬੱਚਿਆਂ ਦੇ ਬਾਬਤ ਜੋ ਅਧਿਐਨ ਹੋਏ ਹਨ, ਉਹ ਹੈਰਾਨ ਕਰਨ ਵਾਲੇ ਹਨ।

ਇਕ ਬੱਚੇ ਨੂੰ ਹਿੰਦੁਸਤਾਨ ਵਿੱਚ ਪਾਲੋ, ਅਤੇ ਇਕ ਨੂੰ ਚੀਨ ਵਿੱਚ ਪਾਲੋ, ਕਰੀਬ-ਕਰੀਬ ਉਹ ਜ਼ਿੰਦਗੀ ਵਿਚ, ਇੱਕੋ ਜਿਹੀਆਂ ਬੀਮਾਰੀਆਂ ਨਾਲ ਪੀੜਿਤ ਹੋਣਗੇ, ਅਤੇ ਕਰੀਬ-ਕਰੀਬ ਬੀਮਾਰੀਆਂ ਦਾ ਸਮਾਂ ਵੀ ਸਮਾਨ ਹੋਵੇਗਾ। ਜੇ ਉਹ ਇਥੇ ਟੀ.ਬੀ. ਨਾਲ ਬੀਮਾਰ ਹੋ ਜਾਵੇ, ਪੰਦਰਾਂ ਸਾਲ ਦੀ ਉਮਰ ਵਿੱਚ, ਟੀ.ਬੀ. ਨਾਲ ਬੀਮਾਰ ਹੋਣ ਦੀ ਸੰਭਾਵਨਾ ਨਾਲ ਭਰਿਆ ਹੈ, ਉਹ ਬੀਮਾਰ ਹੋਵੇਗਾ। ਦਿਨ-ਦੋ-ਦਿਨ ਦੀ ਭੁੱਲ-ਚੁੱਕ ਹੋਵੇਗੀ। ਸਭ ਤੋਂ ਹੈਰਾਨੀ ਦੀ ਗੱਲ ਇਹ ਹੈ ਕਿ ਇਹ ਦੋਨੋਂ ਬੱਚੇ ਕਿਤੇ ਵੀ ਪਾਲੇ ਜਾਣ, ਇਹਨਾਂ ਦੇ ਮਰਨ ਵਿੱਚ ਤਿੰਨ ਮਹੀਨੇ ਤੋਂ ਜ਼ਿਆਦਾ ਦਾ ਫ਼ਾਸਲਾ ਕਦੇ ਨਹੀਂ ਹੋਵੇਗਾ। ਘੱਟ-ਤੋਂ-ਘੱਟ ਤਿੰਨ ਦਿਨ ਦਾ ਫ਼ਾਸਲਾ ਹੁੰਦਾ ਹੈ; ਜ਼ਿਆਦਾ-ਤੋਂ-ਜ਼ਿਆਦਾ ਤਿੰਨ ਮਹੀਨੇ।

ਇਸ ਤੋਂ ਖ਼ਿਆਲ ਆਉਂਦਾ ਹੈ ਕਿ ਕੁਝ-ਨਾ-ਕੁਝ ਜਨਮ ਦੇ ਨਾਲ ਗਰੰਟੀ, 'ਇਨਬਿਲ੍ਡ', ਉਹ ਜੋ ਕ੍ਰੋਮੋਸੋਮ ਹੈ, ਉਸ ਵਿੱਚ ਅੰਦਰ ਭਰੀ ਹੋਈ ਪ੍ਲਾਨਿੰਗ ਹੈ, ਉਸ ਵਿੱਚ ਕੁਝ ਯੋਜਨਾ ਲੈ ਕੇ ਆਦਮੀ ਪੈਦਾ ਹੁੰਦਾ ਹੈ। ਉਹ ਘੜੀ ਤਾਂ ਚੱਲ ਰਹੀ ਹੈ। ਤੀਰ ਚੱਲ ਚੁੱਕਾ ਹੈ ਜਨਮ ਦੇ ਨਾਲ ਮਰਨ ਦਾ; ਮਰਨਾ ਹੈ। ਇਸ ਸੰਬੰਧ ਵਿੱਚ ਨਿਸ਼ਚਿੰਤ ਹੋ ਸਕਦੇ ਹਾਂ। ਇਸ ਵਿੱਚ ਕੋਈ ਸ਼ੱਕ ਕਰਨ ਦੀ ਅਜੇ ਕੋਈ ਜ਼ਰੂਰਤ ਨਹੀਂ ਹੈ। ਇਕ ਗੱਲ ਨਿਸਚਿਤ ਹੈ ਉਹ ਮੌਤ ਹੈ; ਹੋਰ ਕੁਝ ਵੀ ਜੀਵਨ ਵਿੱਚ ਇੰਨਾ ਨਿਸਚਿਤ ਨਹੀਂ ਹੈ। ਲੇਕਿਨ ਜੋ ਸਭ ਤੋਂ ਵੱਧ ਸਰ੍ਟੇਨ ਜਾਂ ਪੱਕਾ ਨਿਸਚਿਤ ਹੈ, ਉਸ ਨੂੰ ਅਸੀਂ ਵਿਚਾਰਦੇ ਹੀ ਨਹੀਂ। ਅਸੀਂ ਸ਼ਾਇਦ ਉਸ ਤੋਂ ਬਚਦੇ ਹਾਂ, ਸੋਚਣ-ਵਿਚਾਰਨ ਤੋਂ, ਕਿਉਂਕਿ ਉਸ ਦੇ ਸੋਚ-ਵਿਚਾਰ ਤੋਂ ਚਿੰਤਾ ਪੈਦਾ ਹੁੰਦੀ ਹੈ, ਅਤੇ ਚਿੰਤਾ ਵੀ ਸਧਾਰਨ ਪੈਦਾ ਨਹੀਂ ਹੁੰਦੀ।

ਇਕ ਤਾਂ ਚਿੰਤਾ ਅਜੇਹੀ ਹੈ ਕਿ ਰੋਟੀ ਨਾ ਕਮਾ ਸਕੀਏ ਤਾਂ ਪੈਦਾ ਹੋ ਜਾਂਦੀ ਹੈ। ਇਕ ਚਿੰਤਾ ਅਜੇਹੀ ਹੈ ਕਿ ਜਿਸ ਪਤਨੀ ਨੂੰ ਚਾਹੀਏ, ਉਹ ਨਾ ਮਿਲ ਸਕੇ। ਇਕ ਚਿੰਤਾ ਉਹ ਹੈ ਕਿ ਜਿਸ ਤਰ੍ਹਾਂ ਦਾ ਮਕਾਨ ਬਣਾਉਣਾ ਚਾਹੀਏ ਉਹ ਨਾ ਬਣ-ਮਿਲ ਸਕੇ। ਇਕ ਚਿੰਤਾ ਇਹ ਹੈ ਕਿ ਜੋ ਅਸੀਂ ਜੀਂਦੇ ਹਾਂ ਉਸਦੇ ਬਾਹਰਲੇ ਸੰਬੰਧਾਂ ਨਾਲ ਜੁੜੀ ਹੈ। ਇਕ ਹੋਰ ਐਂਗ੍ਜ਼ਾਇਟੀ ਹੈ, ਇਕ ਹੋਰ ਚਿੰਤਾ ਹੈ, ਜਿਸ ਨੂੰ ਧਾਰਮਕ ਚਿੰਤਾ ਆਖੀਏ, ਰਿਲੀਜਸ ਐਂਗ੍ਜ਼ਾਇਟੀ ਕਹੀਏ, ਜੋ ਇਸ ਗੱਲ ਤੋਂ ਪੈਦਾ ਹੁੰਦੀ ਹੈ ਕਿ ਮੌਤ ਆ ਰਹੀ ਹੈ।

ਜੇ ਦੁਨੀਆ ਧਾਰਮਕ ਹੋਵੇਗੀ ਤਾਂ ਮੜ੍ਹੀਆਂ ਪਿੰਡ ਦੇ ਬਾਹਰ ਨਹੀਂ ਬਣਾਵਾਂਗੇ, ਪਿੰਡ ਦੇ ਵਿਚਕਾਰ ਬਣਾਵਾਂਗੇ, ਤਾਂ ਜੋ ਬੱਚਾ-ਬੱਚਾ ਜਾਣੇ ਕਿ ਇਹ ਮੌਤ ਆ ਰਹੀ ਹੈ।

ਅਜੇ ਤਾਂ ਬਾਹਰ ਅਰਥੀ ਨਿਕਲਦੀ ਹੈ, ਤਾਂ ਬੇਟੇ ਨੂੰ ਘਰ ਸੱਦ ਲੈਂਦੀ ਹੈ ਮਾਂ, ਕਿ ਅੰਦਰ ਆ, ਦਰਵਾਜ਼ਾ ਬੰਦ ਕਰ, ਕੋਈ ਅਰਥੀ ਨਿਕਲਦੀ ਹੈ। ਜੇ ਮਾਂ ਸਮਝਦਾਰ ਹੋਵੇ, ਤਾਂ ਜਦ ਅਰਥੀ ਨਿਕਲਦੀ ਹੈ, ਤਾਂ ਬੱਚੇ ਨੂੰ ਬਾਹਰ ਲੈ ਆਵੇ, ਅਤੇ ਕਹੇ ਕਿ ਅਰਥੀ ਨਿਕਲਦੀ ਹੈ ਅਤੇ ਤੇਰੀ ਕਿਤੇ-ਨਾ-ਕਿਤੇ ਤਿਆਰ ਹੁੰਦੀ ਹੋਵੇਗੀ। ਆਉਣ ਵਿੱਚ ਦੇਰ ਲੱਗ ਸਕਦੀ ਹੈ।

ਮੌਤ ਦਾ ਤੀਰ ਤਾਂ ਚੱਲ ਚੁੱਕਾ ਹੈ। ਜੇ ਅਸੀਂ ਇਕ ਹੀ ਆਯਾਮ ਵਿੱਚ, ਇਕ ਹੀ ਡਾਯਮੈਂਸ਼ਨ ਵਿੱਚ ਜਿਉਂ ਰਹੇ ਹਾਂ, ਜਿਸ ਆਯਾਮ ਵਿੱਚ, ਜਿਸ ਰਾਹ 'ਤੇ ਮੌਤ ਚਲੀ ਆ ਰਹੀ ਹੈ, ਤਾਂ ਸਾਨੂੰ ਜੀਵਨ ਦਾ ਕਦੇ ਪਤਾ ਨਹੀਂ ਲੱਗੇਗਾ। ਬਹੁਤ ਵਾਰ ਅਸੀਂ ਇਸ ਤਰ੍ਹਾਂ ਜੀਂਦੇ ਤੇ ਮਰਦੇ ਹਾਂ ਕਿ ਜੀਵਨ ਦਾ ਪਤਾ ਨਹੀਂ ਲੱਗ ਪਾਂਦਾ ਹੈ। ਕੀ ਇਕ ਹੋਰ ਡਾਯਮੈਂਸ਼ਨ ਵੀ ਹੈ? ਕੀ ਇਕ ਹੋਰ ਯਾਤਰਾ-ਪਥ ਵੀ ਹੈ? ਕੀ ਕੋਈ ਇਕ ਹੋਰ ਆਯਾਮ ਵੀ ਹੈ, ਜਿਥੇ ਸਾਡੀ ਚੇਤਨਾ ਯਾਤਰਾ ਕਰ ਸਕੇ? ਜਿਥੇ ਮੌਤ ਨਾ ਹੋਵੇ, ਕਿਉਂਕਿ,

ਜੀਵਨ ਉਥੇ ਹੀ ਹੋ ਸਕਦਾ ਹੈ, ਜਿਥੇ ਮੌਤ ਨਾ ਹੋਵੇ।

ਜਿਥੇ ਮੌਤ ਹੈ ਉਥੇ ਜੀਵਨ ਦਾ ਸਿਰਫ਼ ਭਰਮ ਹੋ ਸਕਦਾ ਹੈ।

ਜਿਵੇਂ ਪਾਣੀ ਵਿੱਚ ਕਿਸੇ ਬਿਰਛ ਦਾ ਪਰਛਾਵਾਂ ਬਣਦਾ ਹੈ। ਪਾਣੀ ਜ਼ਰਾ ਕੰਬ ਜਾਂਦਾ ਹੈ ਤਾਂ ਪਰਛਾਵਾਂ ਖੋ ਜਾਂਦਾ ਹੈ। ਖੋ ਜਾਣਾ ਦੱਸਦਾ ਹੈ ਕਿ ਮੀਡੀਅਮ, ਜਿਸ ਵਿੱਚ ਪਰਛਾਵਾਂ ਬਣਦਾ ਹੈ, ਉਹ ਕੰਬ ਗਿਆ, ਅਸਮਰਥ ਹੋ ਗਿਆ, ਟੁੱਟ ਗਿਆ, ਖਿੰਡ ਗਿਆ ਅਤੇ ਪਰਛਾਵਾਂ ਖੋ ਜਾਂਦਾ ਹੈ। ਜਿਵੇਂ ਚੰਦ, ਇਕ ਝੀਲ ਵਿੱਚ, ਝਲਕ ਰਿਹਾ ਹੋਵੇ। ਕਈ ਵਾਰ ਤਾਂ ਉੱਪਰ ਦੇ ਚੰਦ ਤੋਂ ਵੀ ਝੀਲ ਦਾ ਚੰਦ ਸੋਹਣਾ ਲੱਗਦਾ ਹੈ। ਅਸਲ ਵਿੱਚ, ਅਕਸ ਬੜੇ ਸੋਹਣੇ ਲੱਗਦੇ ਹਨ। ਜਿੰਨਾ ਝੂਠ ਹੋਵੇ, ਉੱਨਾ ਸੋਹਣਾ ਲੱਗਦਾ ਹੈ। ਜਿੰਨਾ ਕੂੜ ਹੋਵੇ, ਉੱਨਾ ਸੁੰਦਰ ਲੱਗਦਾ ਹੈ। ਇਸੇ ਲਈ ਤਾਂ ਕਵਿਤਾਵਾਂ ਇੰਨੀਆਂ ਸੁੰਦਰ ਲੱਗਦੀਆਂ ਹਨ। ਇਸੇ ਲਈ ਤਾਂ ਸੁਫ਼ਨੇ ਇੰਨੇ ਪਿਆਰੇ ਤੇ ਮਿੱਠੇ ਲੱਗਦੇ ਹਨ। ਇਸੇ ਲਈ ਤਾਂ ਕੁਝ ਲੋਕ ਅੱਖਾਂ ਬੰਦ ਕਰਕੇ ਸੁਫ਼ਨੇ ਦੇਖਣ ਵਿੱਚ ਹੀ ਜੀਵਨ ਗੁਜ਼ਾਰ ਦਿੰਦੇ ਹਨ। ਲੇਕਿਨ ਕਿੰਨਾ ਹੀ ਸੁੰਦਰ ਚੰਦ ਦਾ ਅਕਸ ਝੀਲ ਦੀ ਛਾਤੀ 'ਤੇ ਬਣੇ, ਅਕਸ ਹੀ ਹੈ, ਰਿਫ਼ਲੈੱਕ੍ਸ਼ਨ ਹੀ ਹੈ। ਜ਼ਰਾ ਝੀਲ ਕੰਬ ਜਾਏਗੀ, ਭਾਫ਼ ਵਿੱਚ ਉੱਡ ਜਾਏਗੀ ਅਤੇ ਅਕਸ ਖੋ ਜਾਏਗਾ। ਜੇ ਅਸੀਂ ਇਸ ਨੂੰ ਚੰਦ ਸਮਝ ਲਈਏ, ਤਾਂ ਸਮਝੋ ਕਿ ਚੰਦ ਖੋ ਗਿਆ, ਚੰਦ ਨਸ਼ਟ ਹੋ ਗਿਆ। ਇਕ ਚੰਦ ਹੋਰ ਵੀ ਹੈ, ਜੋ ਅਕਾਸ਼ ਵਿੱਚ ਹੈ— ਦੂਰ ਹੈ।

ਜਿਸ ਨੂੰ ਅਸੀਂ ਸਰੀਰ ਕਹਿੰਦੇ ਹਾਂ, ਉਹ ਸਿਰਫ਼ ਮੀਡੀਅਮ ਹੈ, ਜੀਵਨ ਦੇ ਪ੍ਰਗਟਾਅ ਦਾ ਮਾਧਿਅਮ ਹੈ। ਉਹ ਮਰੇਗਾ, ਉਸ ਦੀ ਘੜੀ ਚੱਲ ਰਹੀ ਹੈ, ਉਸ ਦਾ ਯੰਤਰ ਚੱਲ ਰਿਹਾ ਹੈ, ਉਹ ਯੰਤਰ ਹੀ ਹੈ। ਸਰੀਰ ਇਕ ਮੈਕੇਨਿਜ਼ਮ ਹੀ ਹੈ। ਬਿਲਕੁਲ ਯੰਤਰ ਹੈ, ਕੁਦਰਤ ਤੋਂ ਪੈਦਾ ਹੋਇਆ ਯੰਤਰ। ਅੱਜ ਨਹੀਂ ਕੱਲ੍ਹ, ਅਸੀਂ ਵੀ ਉਸ ਤਰ੍ਹਾਂ ਦਾ ਯੰਤਰ ਬਣਾ ਲਵਾਂਗੇ, ਅਤੇ ਹੋ ਸਕਦਾ ਹੈ, ਕੁਦਰਤ ਤੋਂ ਚੰਗਾ ਬਣਾ ਲਈਏ। ਕਿਉਂਕਿ ਕੁਦਰਤ ਨੂੰ ਹਜ਼ਾਰਾਂ-ਲੱਖਾਂ ਸਾਲ ਲੱਗਦੇ ਹਨ ਪ੍ਰਯੋਗ ਕਰਨ ਵਿੱਚ, ਤਦ ਸੁਧਾਰ ਕਰ ਪਾਂਦੀ ਹੈ। ਆਦਮੀ ਜਲਦੀ ਕਰ ਲੈਂਦਾ ਹੈ। ਅਸੀਂ ਉਸ ਤੋਂ ਚੰਗਾ ਯੰਤਰ ਬਣਾ ਲਈਏ, ਜੋ ਜ਼ਿਆਦਾ ਚੱਲੇ, ਇਹ ਹੋ ਸਕਦਾ ਹੈ; ਪਰ ਹੋਵੇਗਾ ਉਹ ਯੰਤਰ ਹੀ। ਜੋ ਚੱਲ ਰਿਹਾ ਹੈ ਅੰਦਰ, ਜੋ ਪਰਗਟ ਹੋ ਰਿਹਾ ਹੈ, ਜੋ ਜੀਵਨ ਹੈ, ਉਹ ਉਸ ਯੰਤਰ ਦੇ ਨਾਲ ਇਕ ਨਹੀਂ ਹੈ। ਲੇਕਿਨ ਉਸ ਦਾ ਸਾਨੂੰ ਕੋਈ ਚੇਤਾ ਨਹੀਂ ਆ ਰਿਹਾ ਹੈ। ਅਸੀਂ ਇਹ ਯੰਤਰ ਦੇ ਨਾਲ ਜਿਉਂ ਕੇ ਹੀ ਖ਼ਤਮ ਹੋ ਜਾਂਦੇ ਹਾਂ। ਮਰਨ ਵੇਲੇ ਸ਼ਾਇਦ ਸਮਝਦੇ

ਹੋਵਾਂਗੇ ਕਿ ਮੈਂ ਮਰ ਰਿਹਾ ਹਾਂ ਕਿਉਂਕਿ ਇਸ ਯੰਤਰ ਨੂੰ ਅਸੀਂ ਆਪਣਾ ਹੋਣਾ ਸਮਝ ਰੱਖਿਆ ਹੈ।

ਤਾਂ ਪਹਿਲੀ ਗੱਲ ਤੁਹਾਨੂੰ ਇਹ ਕਹਿਣਾ ਚਾਹੁੰਦਾ ਹਾਂ ਕਿ ਜਨਮ ਦੇ ਨਾਲ ਮਿਲਦਾ ਹੈ ਮਾਧਿਅਮ, ਮੀਡੀਅਮ, ਇੰਸਟਰੂਮੇਂਟ, ਸਾਧਨ ਜੀਵਨ ਦਾ, ਜਨਮ ਨਹੀਂ। ਇਹ ਜੀਵਨ ਤਾਂ ਕਿਤੇ ਪਿੱਛੇ ਹੈ। ਜੇ ਅਸੀਂ ਉਸ ਮਾਧਿਅਮ ਵਿੱਚ ਹੀ ਉਲਝ ਕੇ ਵਿਅਰਥ ਹੋ ਗਏ, ਤਾਂ ਉਸ ਤੋਂ ਚੁੱਕ ਜਾਵਾਂਗੇ ਜਿਸ ਦਾ ਇਹ ਮਾਧਿਅਮ ਸੀ ਅਤੇ ਜਿਸ ਨੂੰ ਪਾਣ-ਖੋਜਣ ਦੇ ਲਈ ਸਾਰਥਕ ਹੋ ਸਕਦਾ ਸੀ। ਤਾਂ ਪਹਿਲਾ ਸੂਤਰ ਹੈ ਜਨਮ ਨੂੰ ਜੀਵਨ ਨਹੀਂ ਮੰਨ ਲੈਣਾ। ਜਿਹੋ-ਜਿਹਾ ਜਨਮ ਤੋਂ ਜੀਵਨ ਮਿਲ ਜਾਵੇ, ਉਸ ਤੋਂ ਸੰਤੁਸ਼ਟ ਨਾ ਹੋ ਜਾਣਾ। ਸੰਤੁਸ਼ਟ ਹੋਣ ਦੇ ਲਈ ਬਹੁਤ-ਕੁਝ ਕਿਹਾ ਗਿਆ ਹੈ। ਜੋ ਹੈ, ਉਸ ਤੋਂ ਸੰਤੁਸ਼ਟ ਹੋ ਜਾਉ।

ਆਦਮੀ ਜੋ ਕੁਝ ਹੈ, ਉਸ ਤੋਂ ਸੰਤੁਸ਼ਟ ਹੋ ਗਿਆ, ਤਾਂ ਉਹ ਆਦਮੀ ਕੋਈ ਵਿਕਾਸ ਨਹੀਂ ਕਰ ਸਕਦਾ।

ਉਹ ਬੀਜ ਹੋਣ ਤੋਂ ਹੀ ਸੰਤੁਸ਼ਟ ਹੋ ਗਿਆ ਹੈ।

ਬਿਰਛ ਕਦੇ ਨਹੀਂ ਹੁੰਦਾ ਹੈ।

ਇਹ ਗਹਿਰਾ ਅਸੰਤੋਸ਼ ਚਾਹੀਦਾ ਹੈ, ਜੋ ਹੈ, ਉਸ ਤੋਂ।

ਉਹ ਬੁੱਧ ਜਾਂ ਮਹਾਂਵੀਰ ਜਾਂ ਕ੍ਰਿਸ਼ਨ, ਜਾਂ ਕ੍ਰਾਈਸਟ ਜਾਂ ਲਾਓਤਸੇ, ਇਹਨਾਂ ਨੂੰ ਸੰਤੁਸ਼ਟ ਆਦਮੀ ਸਮਝਣ ਦੀ ਭੁੱਲ ਵਿੱਚ ਨਾ ਪੈ ਜਾਣਾ। ਇਹਨਾਂ ਤੋਂ ਜ਼ਿਆਦਾ ਅਸੰਤੁਸ਼ਟ, ਇਹਨਾਂ ਤੋਂ ਜ਼ਿਆਦਾ ਡਿਸਕੰਟੈਂਟ ਨਾਲ ਭਰੇ ਹੋਏ ਮਨੁੱਖ, ਪ੍ਰਿਥਵੀ ਉੱਤੇ ਕਦੇ ਪੈਦਾ ਹੀ ਨਹੀਂ ਹੋਏ। ਹਾਂ, ਇਹਨਾਂ ਦਾ ਅਸੰਤੋਸ਼ ਇਕ ਦਿਨ ਇਹਨਾਂ ਨੂੰ ਉਥੇ ਲੈ ਗਿਆ ਜਿਥੇ ਸਭ ਸੰਤੋਸ਼ ਹੋ ਜਾਂਦਾ ਹੈ। ਉਹ ਦੂਜੀ ਗੱਲ ਹੈ। ਉਹ ਫਲ ਹੈ, ਉਹ ਅਸੰਤੋਸ਼ ਦਾ ਅੰਤਮ ਫਲ ਹੈ। ਉਹ ਅਸੰਤੁਸ਼ਟ ਹੋ ਗਏ। ਆਪਣੇ-ਆਪ ਤੋਂ ਇੰਨਾ ਅਸੰਤੁਸ਼ਟ ਹੋ ਗਏ ਕਿ ਇਹ ਜੋ ਜੀਵਨ ਦਿਖਾਈ ਪੈਂਦਾ ਹੈ, ਇਹ ਉਹਨਾਂ ਨੂੰ ਜ਼ਰਾ ਵੀ ਰਸਪੂਰਨ ਅਤੇ ਅਰਥਪੂਰਨ ਨਾ ਰਿਹਾ। ਜੋ ਬਹੁਤ ਬੁੱਧੀਮਾਨ ਹਨ ਉਹਨਾਂ ਨੂੰ ਦਿਖਾਈ ਪੈ ਜਾਂਦਾ ਹੈ ਕਿ ਕੁਝ ਛੁੱਟ ਗਿਆ। ਦੇਰ ਦੀ ਗੱਲ ਹੈ, ਧੋਖੇ ਦਾ ਸਵਾਲ ਨਹੀਂ ਹੈ। ਜੋ ਮਿਟ ਜਾਣਾ ਹੈ, ਉਹ ਮਿਟ ਹੀ ਗਿਆ। ਇਸ ਵਿੱਚ ਫ਼ਾਸਲਾ ਸਿਰਫ਼ ਸਮੇਂ ਦਾ ਹੈ। ਸਮਾਂ ਭੱਜਿਆ ਚਲਿਆ ਜਾ ਰਿਹਾ ਹੈ। ਜਲਦੀ ਹੀ ਉਹ ਘੜੀ ਆਏਗੀ, ਗੱਲ ਪੂਰੀ ਹੋ ਜਾਏਗੀ।

ਬਹੁਤ ਅਸੰਤੁਸ਼ਟ ਲੋਕ, ਆਪਣੇ-ਆਪ ਤੋਂ ਅਸੰਤੁਸ਼ਟ, ਅਖੌਤੀ ਜੀਵਨ ਤੋਂ ਅਸੰਤੁਸ਼ਟ, ਇਕ ਦਿਨ ਉਸ ਜਗ੍ਹਾ ਜਾਂਦੇ ਹਨ, ਜਿਥੇ ਪਰਮ ਤੁਸ਼ਟੀ ਮਿਲਦੀ ਹੈ। ਲੇਕਿਨ ਪਰਮ ਤੁਸ਼ਟੀ ਮੰਨ ਕੇ ਜਿਹੜੇ ਬੈਠ ਗਏ ਹਨ, ਉਹ ਕਦੇ ਵੀ ਨਹੀਂ ਪਹੁੰਚਦੇ। ਉਹ ਆਪਣੀ ਪਰਮ ਤੁਸ਼ਟੀ ਵਿੱਚ ਸਿਰਫ਼ ਨਸ਼ਟ ਹੁੰਦੇ ਹਨ, ਖ਼ਤਮ ਹੁੰਦੇ ਹਨ ਅਤੇ ਮਰਦੇ ਹਨ। ਸੰਤੋਸ਼ ਕਰ ਲੈਣਾ ਸੁਇਸਾਈਡਲ ਹੈ, ਆਤਮ ਘਾਤੀ ਹੈ। ਅਸੰਤੁਸ਼ਟ ਹੋ ਕੇ ਇਕ ਦਿਨ ਉਸ ਜਗ੍ਹਾ ਪਹੁੰਚ ਜਾਣਾ ਹੈ, ਜਿਥੇ ਸੰਤੋਸ਼ ਬਰਸ ਜਾਂਦਾ ਹੈ, ਸਾਰੇ ਜੀਵਨ ਉੱਤੇ। ਕਰਨਾ ਨਹੀਂ ਪੈਂਦਾ, ਆ ਜਾਂਦਾ ਹੈ। ਬਣਾਉਣਾ ਨਹੀਂ ਪੈਂਦਾ, ਸਾਧਣਾ ਨਹੀਂ

ਪੈਂਦਾ, ਤਿਆਰ ਕਰਨਾ ਨਹੀਂ ਪੈਂਦਾ, ਵਾਪਰ ਜਾਂਦਾ ਹੈ। ਵੀਣਾ ਵੱਜਣ ਲੱਗਦੀ ਹੈ; ਵਜਾਉਣੀ ਨਹੀਂ ਪੈਂਦੀ। ਫੁੱਲ ਖਿੜ ਜਾਂਦੇ ਹਨ, ਖਿੜਾਉਣੇ ਨਹੀਂ ਪੈਂਦੇ। ਕਾਗ਼ਜ਼ ਦੇ ਬਜ਼ਾਰੋਂ ਖ਼ਰੀਦ ਕੇ ਨਹੀਂ ਲਿਆਉਣੇ ਪੈਂਦੇ; ਸੁਗੰਧੀ ਉਹਨਾਂ ਦੀ ਫੈਲਣ ਲੱਗਦੀ ਹੈ। ਉਸ ਦਿਨ ਹੈਪਨਿੰਗ ਹੈ। ਸੰਤੋਸ਼ ਹੈਪਨਿੰਗ ਹੈ। ਸੰਤੋਸ਼ ਯਤਨ ਨਹੀਂ ਹੈ; ਸੰਤੋਸ਼ ਸਦਾ ਅਸੰਤੋਸ਼ ਹੈ। ਪ੍ਰਾਪਤੀ, ਅੰਤਮ ਪ੍ਰਾਪਤੀ ਅਸੰਤੋਸ਼ ਦੀ, ਅੰਤਮ ਯਾਤਰਾ 'ਤੇ, ਸੰਤੋਸ਼ ਦੇ ਫੁੱਲ ਖਿੜਦੇ ਹਨ। ਉਹਨਾਂ ਦੀ ਗੱਲ ਕਰਨ ਦੀ ਜ਼ਰੂਰਤ ਨਹੀਂ ਹੈ, ਉਹ ਆਪਣੇ-ਆਪ ਹੀ ਖਿੜ ਜਾਂਦੇ ਹਨ।

ਲੇਕਿਨ, ਸਾਰੀ ਦੁਨੀਆ ਨੂੰ ਸੰਤੋਸ਼ ਦੇ ਪਾਠ ਨੇ ਮਾਰ ਛੱਡਿਆ ਹੈ। ਬਿਲਕੁਲ ਮਾਰ ਛੱਡਿਆ ਹੈ। ਹਰ ਆਦਮੀ ਸੰਤੁਸ਼ਟ ਹੈ। ਜੋ ਹੈ, ਉਸ ਤੋਂ ਸੰਤੁਸ਼ਟ ਹੈ। ਇਸ ਲਈ ਜੋ ਹੋ ਸਕਦਾ ਹੈ, ਉਹ ਨਹੀਂ ਹੋ ਪਾ ਰਿਹਾ ਹੈ। ਤਾਂ ਪਹਿਲੀ ਹੋਈ ਇਹ ਗੱਲ ਕਿ ਜਨਮ ਤੋਂ ਸੰਤੁਸ਼ਟ ਨਹੀਂ ਹੋਣਾ ਹੈ।

ਦੂਜੀ ਗੱਲ ਇਹ ਹੈ ਕਿ ਜੀਵਨ ਨੂੰ ਬਣਾਉਣ ਦੀ ਚੇਸ਼ਟਾ ਵਿੱਚ, ਜੀਵਨ ਦੀ ਖੋਜ ਵਿੱਚ ਸਿਧਾਂਤ ਪਕੜ ਲੈਣ ਵਾਲਾ ਆਦਮੀ ਬਹੁਤ ਉਪੱਦਰ ਵਿੱਚ ਪੈ ਜਾਂਦਾ ਹੈ। ਜਿਸ ਆਦਮੀ ਨੇ ਵੀ ਜੀਵਨ ਦੇ ਬੰਨ੍ਹੇ-ਬੰਨ੍ਹਾਏ ਰੇਡੀਮੇਡ ਸਿਧਾਂਤ ਪਕੜ ਲਏ, ਉਹ ਆਦਮੀ ਉਧਾਰਾ ਹੋ ਜਾਂਦਾ ਹੈ, ਉਹ ਆਦਮੀ ਕਦੇ ਵੀ ਅਸੰਤੁਸ਼ਟ ਨਹੀਂ ਰਹਿ ਜਾਂਦਾ। ਕਿਸੇ ਨੇ ਜੇ ਮਹਾਂਵੀਰ ਨੂੰ ਪਕੜ ਲਿਆ ਤਾਂ ਚੁੱਕ ਗਿਆ ਉਹ ਆਦਮੀ; ਜ਼ਿੰਦਗੀ ਉਸ ਨੂੰ ਕਦੇ ਨਹੀਂ ਮਿਲੇਗੀ। ਕਿਸੇ ਨੇ ਬੁੱਧ ਨੂੰ ਪਕੜ ਲਿਆ, ਤਾਂ ਮਰ ਗਿਆ ਉਹ ਆਦਮੀ; ਉਸ ਨੂੰ ਜ਼ਿੰਦਗੀ ਕਦੇ ਮਿਲਣ ਵਾਲੀ ਨਹੀਂ ਹੈ। ਕਿਉਂਕਿ ਬੁੱਧ ਨੂੰ, ਜੀਵਨ ਦਾ ਅਨੁਭਵ, ਨਿਰੋਲ ਉਹਨਾਂ ਦਾ ਅਨੁਭਵ ਹੈ। ਉਹ ਅਨੁਭਵ ਤੁਸੀਂ ਨਹੀਂ ਦੁਹਰਾ ਸਕਦੇ ਹੋ।

ਤੁਹਾਡਾ ਅਨੁਭਵ ਨਿਰੋਲ ਤੁਹਾਡਾ ਹੋਵੇਗਾ।

ਕੋਈ ਬੁੱਧ ਉਸ ਨੂੰ ਨਹੀਂ ਦੁਹਰਾ ਸਕਦਾ।

ਜੀਵਨ ਦਾ ਅਨੁਭਵ ਰਿਪੀਟ, ਦੁਹਰਾਵਣ ਨਹੀਂ ਹੁੰਦਾ।

ਜੀਵਨ ਦਾ ਅਨੁਭਵ ਸਦਾ ਮੌਲਿਕ ਅਤੇ ਓਰਿਜਨਲ ਹੈ। ਜਦ ਤੁਹਾਨੂੰ ਹੋਵੇਗਾ, ਤਾਂ ਉਹ ਅਜੇਹਾ ਹੋਵੇਗਾ ਜਿਹਾ ਨਾ ਕਦੇ ਹੋਇਆ, ਨਾ ਕਦੇ ਹੋ ਸਕਦਾ ਹੈ। ਸਿਧਾਂਤ ਸਿਖਾਏ ਹੁੰਦੇ ਹਨ ਕਿ ਜੇ ਜੀਵਨ ਪਾਣਾ ਹੋਵੇ, ਤਾਂ ਅਜੇਹੇ ਨਿਯਮ, ਅਜੇਹੇ ਸਿਧਾਂਤ, ਉਹਨਾਂ ਨੂੰ ਮੰਨ ਕੇ ਚੱਲੋ।

ਸਿਧਾਂਤ ਬੜੇ ਧੋਖੇ ਦੀ ਦੁਨੀਆ ਹੈ। ਸਿਧਾਂਤਵਾਦੀ ਆਦਮੀ ਤੋਂ ਜ਼ਿਆਦਾ ਥੋਥਾ ਆਦਮੀ ਹੁੰਦਾ ਹੀ ਨਹੀਂ। ਝੂਠਾ ਆਦਮੀ ਹੁੰਦਾ ਹੈ। ਉਹ ਆਦਮੀ ਹੁੰਦਾ ਹੀ ਨਹੀਂ ਅਸਲੀ, ਕਿਉਂਕਿ ਉਹ ਸਿਧਾਂਤ ਨੂੰ ਪਕੜ ਕੇ, ਜ਼ਿੰਦਗੀ ਨੂੰ ਇਕ ਸਾਂਚੇ ਵਿੱਚ ਢਾਲ ਲੈਂਦਾ ਹੈ। ਜ਼ਿੰਦਗੀ ਅਸਲੀ ਹੋਵੇ, ਤਾਂ ਕਿਸੇ ਸਾਂਚੇ ਵਿੱਚ ਕਦੇ ਨਹੀਂ ਢਲਦੀ। ਉਹ ਚੁੱਕ ਜਾਂਦਾ ਹੈ। ਸਿਧਾਂਤਵਾਦੀ ਆਦਮੀ ਪੈਟਰਨ ਵਿੱਚ, ਢਾਂਚੇ ਵਿੱਚ ਮੁਰਦਾ ਹੋ ਜਾਂਦਾ ਹੈ। ਲੇਕਿਨ ਅਸੀਂ ਤਾਂ ਸਿਧਾਂਤਵਾਦੀ ਆਦਮੀ ਦਾ ਬੜਾ ਆਦਰ ਕਰਦੇ ਹਾਂ। ਸਾਡੇ ਮਨ ਵਿੱਚ ਬੜਾ ਭਾਵ ਹੈ ਕਿ ਸਿਧਾਂਤ ਹੋਣੇ ਚਾਹੀਦੇ ਹਨ, ਕਿ ਜ਼ਿੰਦਗੀ ਨੂੰ ਪਾਣ ਦੇ ਸਿਧਾਂਤ

ਕੀ ਹਨ, ਧਿਆਨ ਰਹੇ ਸਿਧਾਂਤਾਂ ਦੀਆਂ ਕੁਝ ਬੁਨਿਆਦੀ ਖ਼ੂਬੀਆਂ ਹਨ, ਖ਼ਤਰਨਾਕ ਖ਼ੂਬੀਆਂ ਹਨ।

ਪਹਿਲੀ ਖ਼ੂਬੀ ਤਾਂ ਇਹ ਹੈ ਕਿ ਸਿਧਾਂਤ ਸਿੱਧੇ-ਸਾਫ਼ ਹੁੰਦੇ ਹਨ, ਅਤੇ ਜ਼ਿੰਦਗੀ ਬਹੁਤ ਜਟਲ ਹੈ। ਸਿੱਧੀ-ਸਾਫ਼ ਬਿਲਕੁਲ ਨਹੀਂ ਹੈ। ਇਕ ਦਾਰਸ਼ਨਿਕ ਦੇ ਕੋਲ ਕੋਈ ਆਦਮੀ ਗਿਆ। ਉਸ ਨੂੰ ਕਾਰ ਚਲਾਉਣ ਦਾ ਸ਼ੌਕ ਹੈ, ਅਤੇ ਤੇਜ਼ੀ ਨਾਲ ਚਲਾਉਣ ਦਾ ਸ਼ੌਕ ਹੈ। ਜਦ ਜ਼ਿੰਦਗੀ ਵਿੱਚ ਹੋਰ ਕੋਈ ਤੇਜ਼ੀ ਨਾ ਰਹਿ ਜਾਵੇ ਤਾਂ ਇਸ ਤਰ੍ਹਾਂ ਦੀਆਂ ਫ਼ਜ਼ੂਲ ਤੇਜ਼ੀਆਂ ਆਦਮੀ ਲੱਭ ਲੈਂਦਾ ਹੈ। ਜਦ ਜ਼ਿੰਦਗੀ ਵਿੱਚ ਕੋਈ ਤੇਜ਼ੀ ਨਾ ਹੋਵੇ, ਜ਼ਿੰਦਗੀ ਮੁਰਦਾ ਹੋਵੇ, ਤਾਂ ਡ੍ਰਾਈਵ ਕਰਨ ਵਿੱਚ ਤੇਜ਼ੀ ਦਾ ਮਜ਼ਾ ਲੈ ਲੈਂਦਾ ਹੈ। ਇਹ ਬੇਅਰਥੀਆਂ ਤੇਜ਼ੀਆਂ ਹਨ, ਕਿਤੇ ਪੁਜਾਂਦੀਆਂ ਨਹੀਂ ਹਨ। ਕਿੰਨੀ ਹੀ ਤੇਜ਼ ਕਾਰ ਚਲਾਉ, ਕਿਥੇ ਪਹੁੰਚ ਜਾਣਾ ਹੈ?

ਉਹ, ਉਸ ਦਾਰਸ਼ਨਿਕ ਤੋਂ ਪੁੱਛਣ ਗਿਆ, 'ਮੈਨੂੰ ਬੜਾ ਡਰ ਲੱਗਦਾ ਹੈ, ਮੈਂ ਬਹੁਤ ਤੇਜ਼ ਗੱਡੀ ਚਲਾਉਂਦਾ ਹਾਂ। ਤੁਸੀਂ ਵੱਡੇ ਗਿਆਨੀ ਹੋ। ਮੈਂ ਤੁਹਾਥੋਂ ਪੁੱਛਣ ਆਇਆ ਹਾਂ ਕਿ ਕੋਈ ਖ਼ਤਰਾ ਤਾਂ ਨਹੀਂ ਹੈ?'

ਉਸ ਦਾਰਸ਼ਨਿਕ ਨੇ ਕਿਹਾ, 'ਖ਼ਤਰਾ ਕੋਈ ਵੀ ਨਹੀਂ ਹੈ। ਸਿਧਾਂਤ ਤੈਨੂੰ ਸਮਝਾ ਦਿੰਦਾ ਹਾਂ। ਜੇ ਤੂੰ ਤੇਜ਼ ਗੱਡੀ ਚਲਾਏਂਗਾ ਤਾਂ ਦੋ ਸੰਭਾਵਨਾਵਾਂ ਹਨ—ਜਾਂ ਤਾਂ ਟਕਰਾਏਂਗਾ, ਜਾਂ ਨਹੀਂ ਟਕਰਾਏਂਗਾ। ਜੇ ਨਾ ਟਕਰਾਇਆ, ਤਾਂ ਕੋਈ ਖ਼ਤਰਾ ਨਹੀਂ ਹੈ। ਜੇ ਟਕਰਾਇਆ, ਤਾਂ ਦੋ ਸੰਭਾਵਨਾਵਾਂ ਹਨ—ਜਾਂ ਤਾਂ ਚੋਟ ਖਾਏਂਗਾ, ਜਾਂ ਨਹੀਂ ਖਾਏਂਗਾ। ਜੇ ਨਾ ਚੋਟ ਖਾਧੀ ਤਾਂ ਖ਼ਤਰਾ ਨਹੀਂ ਹੈ, ਜੇ ਚੋਟ ਖਾਧੀ ਤਾਂ ਦੋ ਸੰਭਾਵਨਾਵਾਂ ਹਨ—ਜਾਂ ਤਾਂ ਮਰ ਜਾਏਂਗਾ ਜਾਂ ਬਚ ਜਾਏਂਗਾ। ਜੇ ਬਚ ਗਿਆ ਤਾਂ ਕੋਈ ਖ਼ਤਰਾ ਨਹੀਂ ਹੈ, ਜੇ ਮਰ ਗਿਆ ਤਾਂ ਖ਼ਤਰੇ ਦਾ ਸਵਾਲ ਹੀ ਨਹੀਂ ਹੈ।'

ਲੇਕਿਨ ਜ਼ਿੰਦਗੀ ਇੰਨੀ ਸਰਲ ਨਹੀਂ ਹੈ। ਆਦਮੀ ਚੋਟ ਖਾ ਸਕਦਾ ਹੈ ਅਤੇ ਬਚ ਸਕਦਾ ਹੈ। ਗਣਿਤ ਦੇ ਫ਼ਾਰਮੂਲੇ ਵਿੱਚ ਸੋਚਣ ਵਾਲੇ ਅਜੇਹਾ ਹੀ ਸੋਚ ਲੈਂਦੇ ਹਨ। ਇਸ ਤਰ੍ਹਾਂ ਜ਼ਿੰਦਗੀ ਨੂੰ ਤੋੜ ਦਿੰਦੇ ਹਨ, ਕਾਲੇ ਹਨੇਰੇ ਵਿੱਚ, 'ਅ' ਅਤੇ 'ਬ' ਵਿੱਚ ਅਤੇ ਦੋ ਹਿੱਸੇ ਖੜੇ ਕਰ ਦਿੰਦੇ ਹਨ। ਜ਼ਿੰਦਗੀ ਵਿੱਚ ਨਾ ਸਿਰਫ਼ ਹਨੇਰਾ ਹੈ, ਨਾ ਸਿਰਫ਼ ਉਜਾਲਾ ਹੈ। ਜ਼ਿੰਦਗੀ ਗ੍ਰੇ (ਨਾ ਕਾਲੀ, ਨਾ ਗੋਰੀ) ਹੈ। ਜ਼ਿੰਦਗੀ ਵਿੱਚ ਨਾ 'ਅ' ਹੈ, ਨਾ 'ਬ' ਹੈ। ਜ਼ਿੰਦਗੀ ਵਿੱਚ 'ਅ' ਅਤੇ 'ਬ' ਇਕ ਹੀ ਚੀਜ਼ ਦੇ ਦੋ ਨਾਉਂ ਹਨ। ਜ਼ਿੰਦਗੀ ਬਹੁਤ ਜਟਲ ਹੈ, ਬਹੁਤ ਕੰਪਲੈਂਕਸ ਹੈ। ਜ਼ਿੰਦਗੀ ਬਹੁਤ ਗਹਿਰਾ ਉਲਝਾਅ ਹੈ। ਇੰਨੀ ਸਿੱਧੀ-ਸਾਫ਼ ਨਹੀਂ ਹੈ, ਜਿੰਨੇ ਗਣਿਤ ਦੇ ਫ਼ਾਰਮੂਲੇ ਹੁੰਦੇ ਹਨ ਕਿ ਦੋ ਤੇ ਦੋ ਚਾਰ ਹੁੰਦੇ ਹਨ। ਜ਼ਿੰਦਗੀ ਵਿੱਚ ਕਦੇ ਦੋ ਤੇ ਦੋ ਚਾਰ ਹੁੰਦੇ ਵੀ ਹਨ, ਅਤੇ ਕਦੇ ਨਹੀਂ ਵੀ ਹੁੰਦੇ ਹਨ। ਕਦੇ ਦੋ ਤੇ ਦੋ ਪੰਜ ਵੀ ਹੋ ਜਾਂਦੇ ਹਨ, ਤੇ ਕਦੇ ਦੋ ਤੇ ਦੋ ਤਿੰਨ ਵੀ ਰਹਿ ਜਾਂਦੇ ਹਨ। ਜ਼ਿੰਦਗੀ ਬਹੁਤ ਕਠਨ ਹੈ। ਜ਼ਿੰਦਗੀ ਸਿੱਧਾ ਹਿਸਾਬ ਨਹੀਂ ਹੈ।

ਲੇਕਿਨ ਸਿਧਾਂਤ ਜ਼ਿੰਦਗੀ ਨੂੰ ਬਿਲਕੁਲ ਸਿੱਧਾ, ਸਾਫ਼-ਸੁਥਰਾ ਬਣਾ ਦਿੰਦੇ ਹਨ ਅਤੇ ਸਾਨੂੰ ਬਹੁਤ ਜਚ ਜਾਂਦੇ ਹਨ ਕਿ ਸਿਧਾਂਤ ਬਿਲਕੁਲ ਠੀਕ ਹੈ ਕਿ ਪੰਜ ਵਜੇ ਸਵੇਰੇ

ਉਠ ਜਾਉ, ਬ੍ਰੱਹਮ-ਮਹੂਰਤ ਵਿੱਚ, ਤਾਂ ਬ੍ਰੱਹਮ-ਗਿਆਨ ਹੋ ਜਾਏਗਾ। ਅਜੇ ਤਕ ਕਿਸੇ ਨੂੰ ਹੋਇਆ ਨਹੀਂ ਹੈ ਕਿ ਇਹ ਖਾ ਲਉ, ਇਹ ਨਾ ਖਾਉ, ਕਿ ਇਹ ਕੱਪੜੇ ਪਹਿਨੋ, ਇਹ ਨਾ ਪਹਿਨੋ, ਕਿ ਘਰ ਵਿੱਚ ਰਹੋ, ਕਿ ਆਸ਼ਰਮ ਵਿੱਚ ਰਹੋ, ਕਿ ਇਹ ਕਿਤਾਬ ਪੜ੍ਹੋ, ਉਹ ਨਾ ਪੜ੍ਹੋ। ਸਿਧਾਂਤ ਬਹੁਤ ਤੋੜ ਕੇ ਸਾਫ਼-ਸਾਫ਼ ਨਕਸ਼ੇ ਵਿੱਚ ਖੜਾ ਕਰ ਦਿੰਦੇ ਹਨ ਕਿ ਇਹ ਕਰੋ, ਇਹ ਨਾ ਕਰੋ ਅਤੇ ਜੋ ਸਿਧਾਂਤ ਨੂੰ ਪਕੜ ਲੈਂਦਾ ਹੈ, ਬਾਹਰ ਦੇ ਅਤੇ ਸਿਧਾਂਤਾਂ ਵਿੱਚ ਆਪਣੇ-ਆਪ ਨੂੰ ਢਾਲਣ ਲੱਗ ਜਾਂਦਾ ਹੈ, ਉਹ ਹੌਲੀ-ਹੌਲੀ ਆਟੋਮੇਟਾ ਹੋ ਜਾਂਦਾ ਹੈ, ਇਕ ਯੰਤਰ ਹੋ ਜਾਂਦਾ ਹੈ, ਆਦਮੀ ਨਹੀਂ ਰਹਿ ਜਾਂਦਾ ਹੈ। ਇਸੇ ਲਈ ਜਿਸ ਨੂੰ ਅਸੀਂ ਡਿਸਿਪ੍ਰਿੰਡ ਆਦਮੀ ਕਹਿੰਦੇ ਹਾਂ, ਇਕ ਬਿਲਕੁਲ ਹੀ ਅਨੁਸ਼ਾਸਿਤ ਆਦਮੀ, ਉਹ ਮੁਰਦਾ ਆਦਮੀ ਹੁੰਦਾ ਹੈ; ਜਿਉਂਦਾ ਆਦਮੀ ਨਹੀਂ ਹੁੰਦਾ। ਉਹ ਘੜੀ 'ਤੇ ਚਲਦਾ ਹੈ, ਘੜੀ 'ਤੇ ਉਠਦਾ ਹੈ, ਘੜੀ 'ਤੇ ਬੈਠਦਾ ਹੈ, ਉਸ ਦਾ ਸਾਰਾ ਕੰਮ ਬੱਝਿਆ-ਬੱਝਿਆ ਹੈ। ਸਭ ਪਟੜੀ 'ਤੇ ਦੌੜਦਾ ਹੈ, ਜਿਵੇਂ ਰੇਲਗੱਡੀ ਦੇ ਡੱਬੇ ਦੌੜਦੇ ਹਨ। ਕਦੇ ਵੀ ਹੇਠਾਂ ਨਹੀਂ ਉਤਰਦੇ। ਪਟੜੀ 'ਤੇ ਦੌੜਦੇ ਚਲੇ ਜਾਂਦੇ ਹਨ। ਪਰ ਜ਼ਿੰਦਗੀ ਕੋਈ ਪਟੜੀ ਨਹੀਂ ਹੈ। ਲੋਹੇ ਦੀਆਂ ਪਟੜੀਆਂ ਨਹੀਂ ਹਨ ਉਥੇ। ਜ਼ਿੰਦਗੀ ਨਦੀ ਦੀ ਧਾਰਾ ਦੀ ਤਰ੍ਹਾਂ ਹੈ। ਪਟੜੀਆਂ ਬਿਲਕੁਲ ਨਹੀਂ ਹਨ। ਅਣਜਾਣ-ਅਣਵਾਕਫ਼ ਰਾਹਾਂ ਤੋਂ ਗੁਜ਼ਰਨਾ ਪੈਂਦਾ ਹੈ। ਮਾਰਗ ਵੀ ਬਦਲ ਜਾਂਦਾ ਹੈ। ਵਰਖਾ ਆਉਂਦੀ ਹੈ, ਨਦੀ ਵੱਡੀ ਹੋ ਜਾਂਦੀ ਹੈ; ਧੁੱਪ ਆਉਂਦੀ ਹੈ, ਨਦੀ ਛੋਟੀ ਵੀ ਹੋ ਜਾਂਦੀ ਹੈ, ਸੁੱਕ ਵੀ ਜਾਂਦੀ ਹੈ। ਸਮੁੰਦਰ ਵੀ ਬਣ ਜਾਂਦੀ ਹੈ। ਸਭ ਹੈ ਜ਼ਿੰਦਗੀ ਵਿੱਚ ਪਰ ਬੱਧੀਆਂ ਪਟੜੀਆਂ ਨਹੀਂ ਹਨ ਲੋਹੇ ਦੀਆਂ, ਲੋਹੇ ਦੇ ਡੱਬੇ ਨਹੀਂ ਹਨ।

ਲੇਕਿਨ ਸਿਧਾਂਤਵਾਦੀਆਂ ਨੇ ਜ਼ਿੰਦਗੀ ਨੂੰ ਇਕ ਢਾਂਚਾ ਅਤੇ ਇਕ ਪੈਟਰਨ ਦੇਣ ਦੀ ਕੋਸ਼ਿਸ਼ ਕੀਤੀ ਹੈ। ਇਸ ਦੀ ਵਜ੍ਹਾ ਨਾਲ ਬਹੁਤ ਲੋਕ ਜ਼ਿੰਦਗੀ ਤੋਂ ਟੁੱਟ ਜਾਂਦੇ ਹਨ। ਖ਼ਿਆਲ ਹੀ ਨਹੀਂ ਰਹਿੰਦਾ ਕਿ ਅਸੀਂ ਇਹ ਕੀ ਕਰ ਰਹੇ ਹਾਂ? ਜਿੰਨਾ ਆਦਮੀ ਆਦਤਾਂ ਨੂੰ ਮਜ਼ਬੂਤ ਕਰ ਲੈਂਦਾ ਹੈ ਅਤੇ ਠੀਕ ਨਿਸਚਿਤ ਹੋ ਜਾਂਦਾ ਹੈ, ਉੱਨਾ ਹੀ ਇਕ ਢਾਂਚੇ ਵਿੱਚ ਘੁੰਮਣ ਲੱਗਦਾ ਹੈ, ਕੋਹਲੂ ਦੇ ਬੈਲ ਦੀ ਤਰ੍ਹਾਂ। ਰੋਜ਼ ਵੇਲੇ ਸਿਰ ਉਠ ਜਾਂਦਾ ਹੈ, ਰੋਜ਼ ਵੇਲੇ ਸਿਰ ਸੌਂ ਜਾਂਦਾ ਹੈ, ਵੇਲੇ ਸਿਰ ਕਿਤਾਬ ਪੜ੍ਹ ਲੈਂਦਾ ਹੈ, ਵੇਲੇ ਸਿਰ ਪ੍ਰਾਰਥਨਾ ਕਰ ਲੈਂਦਾ ਹੈ, ਵੇਲੇ ਸਿਰ ਪ੍ਰੇਮ ਕਰ ਲੈਂਦਾ ਹੈ। ਸਭ ਬੱਧਾ ਹੋਇਆ ਹਿਸਾਬ ਹੈ। ਸਭ ਵੇਲੇ ਸਿਰ ਕਰ ਲੈਂਦਾ ਹੈ। ਸਭ ਕੰਮ ਢੰਗ ਨਾਲ ਕਰ ਲੈਂਦਾ ਹੈ, ਨਿਯਮ ਨਾਲ ਕਰ ਲੈਂਦਾ ਹੈ ਅਤੇ ਸੋਚਦਾ ਹੈ ਕਿ ਪਾ ਲਈ ਜ਼ਿੰਦਗੀ ਬਹੁਤ ਵਧੀਆ ਹੈ।

ਐਪਰ ਜ਼ਿੰਦਗੀ ਬਹੁਤ ਅਰਾਜਕ ਹੈ। ਜ਼ਿੰਦਗੀ ਬਹੁਤ ਅਨਾਰਕਿਕ ਹੈ। ਜੀਵਨ ਅਜੇਹੀ ਠੀਕ ਨਿਸਚਿਤ ਗੱਲ ਨਹੀਂ ਹੈ। ਅਜੇਹਾ ਲਕੀਰ ਦਾ ਫ਼ਕੀਰ ਇਸ ਤਰ੍ਹਾਂ ਕੋਈ ਜ਼ਿੰਦਗੀ ਨੂੰ ਨਹੀਂ ਚਾਹੁੰਦਾ। ਫਿਰ ਵੀ ਸਿਧਾਂਤ, ਪਹਿਲੀ ਗੱਲ, ਹਮੇਸ਼ਾ ਸਰਲ ਹੈ। ਜ਼ਿੰਦਗੀ ਜਟਲ ਹੈ ਤੇ ਸਿਧਾਂਤ ਸਦਾ ਉਧਾਰੇ ਹਨ। ਜ਼ਿੰਦਗੀ ਹਮੇਸ਼ਾ ਆਪਣੀ ਹੈ ਸਿਧਾਂਤ ਸਦਾ ਦੂਜੇ ਦੇ ਹਨ। ਜ਼ਿੰਦਗੀ ਮੇਰੀ ਹੈ ਅਤੇ ਧਿਆਨ ਕਰੋ, ਜੋ ਇਕ ਆਦਮੀ ਦੇ ਲਈ ਅੰਮ੍ਰਿਤ ਹੈ ਉਹ ਸਿਧਾਂਤ ਦੂਜੇ ਦੇ ਲਈ ਅਕਸਰ ਜ਼ਹਿਰ ਹੋਵੇਗਾ। ਕਿਉਂਕਿ

ਇਕ ਆਦਮੀ ਜਿਹੇ ਦੋ-ਚਾਰ ਆਦਮੀ ਨਹੀਂ ਹਨ। ਹੁਣ ਮਹਾਂਵੀਰ ਨੂੰ ਨਗਨ ਖੜਾ ਹੋਣਾ ਅਨੰਦਪੂਰਨ ਹੋਵੇਗਾ। ਉਹਨਾਂ ਦੀ ਮੌਜ; ਖੜੇ ਰਹੇ। ਲੇਕਿਨ ਕੁਝ ਪਾਗ਼ਲ ਦੋ-ਤਿੰਨ ਹਜ਼ਾਰ ਸਾਲਾਂ ਤੋਂ ਨਗਨ ਖੜੇ ਹੋਣ ਦਾ ਅਭਿਆਸ ਕਰ ਰਹੇ ਹਨ।

ਮੇਰੇ ਇਕ ਮਿੱਤਰ ਹਨ। ਉਹ ਵੀ ਨਗਨ ਹੋਣ ਦੇ ਕਿਸੇ ਛਿਨ ਵਿੱਚ ਜੁਟੇ ਹੋਏ ਸਨ। ਮੈਂ ਇਕ ਵਾਰ ਉਹਨਾਂ ਦੇ ਆਸ਼ਰਮ ਦੇ ਕੋਲੋਂ ਦੀ ਲੰਘ ਰਿਹਾ ਸੀ, ਤਾਂ ਗੱਡੀ ਰੋਕ ਕੇ ਕਿਹਾ ਕਿ ਜਾਵਾਂ, ਉਹਨਾਂ ਨੂੰ ਦੇਖ ਆਵਾਂ, ਕਿਥੋਂ ਤਕ ਗਤੀ ਹੋਈ? ਝੌਂਪੜਾ ਜੰਗਲ ਵਿੱਚ ਹੈ। ਉਹਨਾਂ ਨੂੰ ਪਤਾ ਨਹੀਂ ਹੋਣਾ ਕਿ ਕੋਈ ਆਉਂਦਾ ਹੈ। ਖਿੜਕੀ ਵਿੱਚੋਂ ਮੈਂ ਦੇਖਿਆ, ਉਹ ਨੰਗੇ ਟਹਿਲ ਰਹੇ ਹਨ। ਦਰਵਾਜ਼ੇ 'ਤੇ ਦਸਤਕ ਦਿੱਤੀ ਤਾਂ ਚਾਦਰ ਲਪੇਟ ਕੇ ਆਏ।

ਮੈਂ ਉਹਨਾਂ ਤੋਂ ਪੁੱਛਿਆ, 'ਖਿੜਕੀ ਵਿੱਚੋਂ ਦੀ ਮੈਨੂੰ ਲੱਗਾ ਸੀ ਤੁਸੀਂ ਨੰਗੇ ਹੋ, ਅਤੇ ਹੁਣ ਚਾਦਰ ਲਪੇਟ ਕੇ ਆ ਗਏ। ਗੱਲ ਕੀ ਹੈ?'

ਉਹਨਾਂ ਨੇ ਕਿਹਾ, 'ਮੈਂ ਨੰਗੇ ਹੋਣ ਦਾ ਅਭਿਆਸ ਕਰ ਰਿਹਾ ਹਾਂ। ਪਹਿਲਾਂ ਆਪਣੇ ਹੀ ਕਮਰੇ ਵਿੱਚ ਨੰਗੇ ਹੋਣ ਦਾ ਅਭਿਆਸ ਕਰਾਂਗਾ, ਫਿਰ ਦੋ-ਚਾਰ ਮਿੱਤਰਾਂ ਦੇ ਦਰਮਿਆਨ, ਫਿਰ ਪਿੰਡ ਵਿੱਚ, ਫਿਰ ਵੱਡੇ ਰਾਜ-ਮਾਰਗ 'ਤੇ। ਮੁਸ਼ਕਲ ਆਉਂਦੀ ਹੈ ਨੰਗੇ ਹੋਣ ਵਿੱਚ।'

ਮੈਂ ਉਹਨਾਂ ਤੋਂ ਪੁੱਛਿਆ, 'ਤੁਸੀਂ ਕਦੇ ਸੁਣਿਆ ਹੈ ਕਿ ਮਹਾਂਵੀਰ ਨੇ ਨੰਗੇ ਹੋਣ ਦਾ ਅਭਿਆਸ ਕੀਤਾ ਹੋਵੇ? ਕਦ ਵਸਤਰ ਗਿਰ ਗਏ ਹਨ, ਇਹ ਪਤਾ ਵੀ ਨਹੀਂ ਲੱਗਾ ਹੋਣਾ। ਨਗਨਤਾ ਆਦੀ ਹੋਵੇਗੀ, ਇਹ ਦੂਜੀ ਗੱਲ ਹੈ। ਇਕ ਆਦਮੀ ਇੰਨਾ ਸਰਲ ਹੋ ਗਿਆ ਹੋਵੇਗਾ, ਇੰਨਾ ਇਨੋਸੈਂਟ ਹੋ ਗਿਆ ਹੋਵੇਗਾ, ਇੰਨਾ ਨਿਰਦੋਸ਼ ਹੋ ਗਿਆ ਹੋਵੇਗਾ ਕਿ ਵਸਤਰਾਂ ਦੀ ਜ਼ਰੂਰਤ ਨਹੀਂ ਰਹੀ ਹੋਵੇਗੀ : ਉਹ ਗਿਰ ਗਏ ਹੋਣਗੇ ਕਿਸੇ ਦਿਨ ਅਤੇ ਪਹਿਨਣਾ ਭੁੱਲ ਗਿਆ, ਇਹ ਦੂਜੀ ਗੱਲ ਹੈ। ਲੇਕਿਨ ਇਹ ਆਦਮੀ ਕਨਿੰਗ ਹੈ। ਇਹ ਆਦਮੀ ਚਲਾਕ ਹੈ। ਇਹ ਵਿਵਸਥਾ ਕਰ ਰਿਹਾ ਹੈ, ਨੰਗਾ ਹੋਣ ਦਾ ਵੀ ਅਭਿਆਸ ਕਰ ਰਿਹਾ ਹੈ। ਤਾਂ, ਇਹ ਆਦਮੀ ਵੀ ਨੰਗਾ ਹੋ ਜਾਏਗਾ, ਅਤੇ ਹੋ ਸਕਦਾ ਹੈ ਮਹਾਂਵੀਰ ਤੋਂ ਵੀ ਜ਼ਿਆਦਾ ਵਿਵਸਥਿਤ ਨੰਗਾ ਹੋ ਜਾਵੇ। ਉਸ ਦੇ ਨੰਗੇਪਣ ਵਿੱਚ ਇਕ ਮੇਥਡ ਹੋਵੇਗਾ, ਸਿਸਟਮ ਹੋਵੇਗਾ। ਨਿਸਚਿਤ ਹੀ, ਉਸ ਦੇ ਨੰਗੇਪਣ ਵਿੱਚ ਇਕ ਢੰਗ ਹੋਵੇਗਾ। ਮਹਾਂਵੀਰ ਦਾ ਨੰਗਾਪਣ ਬਿਲਕੁਲ ਬੇਢੰਗਾ ਰਿਹਾ ਹੋਵੇਗਾ। ਨਾ ਸੋਚਿਆ ਹੋਵੇਗਾ, ਨਾ ਸੁਣਿਆ ਹੋਵੇਗਾ, ਨਾ ਵਿਚਾਰਿਆ ਹੋਵੇਗਾ। ਜ਼ਿੰਦਗੀ ਹੋ ਗਈ ਸਰਲ। ਕੱਪੜੇ ਕਿਸੇ ਦਿਨ ਛੁੱਟ ਗਏ ਹੋਣਗੇ। ਪਾਇਆ ਹੋਵੇਗਾ, ਕੀ ਲੋੜ ਹੈ? ਗੱਲ ਖ਼ਤਮ ਹੋ ਗਈ ਹੋਵੇਗੀ। ਉਸ 'ਤੇ ਮੁੜ ਕੇ ਸੋਚਿਆ ਵੀ ਨਹੀਂ ਹੋਵੇਗਾ। ਇਸ ਆਦਮੀ ਦਾ ਨੰਗਾਪਣ ਬਹੁਤ ਵਿਵਸਥਿਤ ਹੋਵੇਗਾ। ਜੇ ਮਹਾਂਵੀਰ ਅਤੇ ਇਸ ਨੂੰ, ਦੋਨਾਂ ਦਾ ਕੰਪੀਟੀਸ਼ਨ ਕਰਾਇਆ ਜਾਵੇ, ਇਹ ਜਿੱਤ ਜਾਏਗਾ। ਇਸ ਦਾ ਅਭਿਆਸ ਹੈ, ਇਸ ਨੇ ਟ੍ਰੇਨਿੰਗ ਲਈ ਹੈ।

ਲੇਕਿਨ ਕੋਈ ਅਭਿਆਸ ਨਾਲ ਨੰਗਾ ਹੋ ਸਕਦਾ ਹੈ? ਅਭਿਆਸ ਕਿਸ ਗੱਲ ਦਾ

ਕਰ ਰਹੇ ਹੋ ਤੁਸੀਂ? ਅਭਿਆਸ ਇਸੇ ਗੱਲ ਦਾ ਕਰ ਰਹੇ ਹਨ ਕਿ ਉਹ ਕੱਪੜੇ ਜਿਸ ਨੂੰ ਲੁਕੋਂਦੇ ਸਨ, ਹੁਣ ਅਭਿਆਸ ਨਾਲ, ਆਕੜ ਨਾਲ, ਸੰਕਲਪ ਤੋਂ, ਕੱਪੜਿਆਂ ਦਾ ਕੰਮ ਲੈਣ ਦੀ ਕੋਸ਼ਿਸ਼ ਕਰ ਰਹੇ ਹਨ। ਹੋਰ ਕੀ ਕਰ ਰਹੇ ਹਨ? ਹੁਣ ਸੰਕਲਪ ਦੇ ਦੁਆਰਾ ਕੱਪੜਾ ਜਿਸ ਨੂੰ ਲੁਕੋਂਦਾ ਸੀ, ਹੁਣ ਸੰਕਲਪ ਨਾਲ, ਹਿੰਮਤ ਨਾਲ, ਆਕੜ ਨਾਲ, ਹੌਸਲੇ ਨਾਲ ਉਸ ਨੂੰ ਲੁਕੋਣ ਦੀ ਕੋਸ਼ਿਸ਼ ਕਰ ਰਹੇ ਹਨ। ਲੇਕਿਨ ਲੁਕੋਣ ਦੀ ਕੋਸ਼ਿਸ਼ ਜਾਰੀ ਰਹੇਗੀ। ਅਤੇ ਇਹ ਹੋ ਸਕਦਾ ਹੈ ਕਿ ਨੰਗਾ ਕੋਈ ਅਭਿਆਸ ਨਾਲ ਹੋ ਜਾਏਗਾ। ਲੇਕਿਨ ਇਹ ਸਰਕਸ ਦਾ ਨੰਗਾਪਣ ਹੋਵੇਗਾ, ਇਹ ਸੰਨਿਆਸੀ ਦਾ ਨੰਗਾਪਣ ਨਹੀਂ ਹੋਵੇਗਾ।

ਮਹਾਂਵੀਰ ਦੇ ਲਈ ਨਗਨਤਾ ਇਕ ਮੌਜ ਰਹੀ ਹੋਵੇਗੀ, ਨਗਨਤਾ ਇਕ ਅਨੰਦ ਰਿਹਾ ਹੋਵੇਗਾ। ਬੁੱਧ ਨੂੰ ਨੰਗਾਪਣ ਨਹੀਂ ਹੈ ਮੌਜ। ਤਾਂ ਕੋਈ ਜ਼ਰੂਰੀ ਹੈ ਕਿ ਬੁੱਧ ਨੰਗੇ ਖੜੇ ਹੋਣ? ਬੁੱਧ ਨੂੰ ਜੋ ਠੀਕ ਹੈ, ਉਹ ਉਸ ਤਰ੍ਹਾਂ ਜੀਂਦੇ ਹਨ। ਕ੍ਰਾਈਸਟ ਨੂੰ ਜੋ ਠੀਕ ਹੈ, ਉਹ ਉਸ ਤਰ੍ਹਾਂ ਜੀਂਦੇ ਹਨ। ਆਪਣਾ-ਆਪਣਾ ਜੀਵਨ ਹੈ, ਆਪੋ-ਆਪਣੀ ਆਤਮਾ ਹੈ, ਆਪੋ-ਆਪਣੀ ਅੰਦਰ ਗਹਿਰੀ ਸ਼ਖ਼ਸੀਅਤ ਹੈ।

ਸਿਧਾਂਤ ਮਾਰ ਸੁੱਟਦੇ ਹਨ ਵਿਅਕਤੀ ਨੂੰ, ਸਿਧਾਂਤ ਹੁੰਦੇ ਹਨ ਦੂਜਿਆਂ ਦੀ ਸ਼ਖ਼ਸੀਅਤ 'ਤੇ ਬਣੇ ਹੋਏ, ਅਤੇ ਮੈਂ ਬਿਲਕੁਲ ਅਲੱਗ ਆਦਮੀ ਹਾਂ। ਮੈਂ ਕਿਸੇ ਨੂੰ ਅਧਾਰ ਬਣਾ ਕੇ ਜੀਣ ਦੀ ਕੋਸ਼ਿਸ਼ ਕਰਾਂਗਾ ਤਾਂ ਮੈਂ ਨਕਲੀ ਹੋ ਜਾਵਾਂਗਾ, ਕਾਰਬਨ-ਕਾੱਪੀ ਹੋ ਜਾਵਾਂਗਾ। ਮੈਂ ਅਸਲੀ ਨਹੀਂ ਰਹਿ ਜਾਣ ਵਾਲਾ ਹਾਂ। ਉਂਜ ਤਾਂ ਕਾਰਬਨ-ਕਾੱਪੀ ਵੀ ਪੜ੍ਹਨ ਵਿੱਚ ਬੜੀ ਤਕਲੀਫ਼ ਦਿੰਦੀ ਹੈ ਅਤੇ ਕਾਰਬਨ-ਕਾੱਪੀ ਬੜਾ ਦਿਲ ਨੂੰ ਦੁਖਾਉਂਦੀ ਹੈ। ਕੋਈ ਕਾਰਬਨ-ਕਾੱਪੀ ਕਰਕੇ ਪੱਤਰ ਤੁਹਾਨੂੰ ਭੇਜ ਦੇਵੇ, ਤਾਂ ਪਾੜ ਦੇਣ ਦਾ ਮਨ ਹੁੰਦਾ ਹੈ। ਤਦ ਕਾਰਬਨ-ਕਾੱਪੀ ਹੋਣਾ ਆਦਮੀ ਲਈ ਬਹੁਤ ਹੀ ਦੁਖਦਾਈ ਹੋ ਜਾਂਦਾ ਹੈ, ਬਹੁਤ ਅਕਾਉਣ ਵਾਲਾ ਹੋ ਜਾਂਦਾ ਹੈ।

ਸਾਰੀ ਮਨੁੱਖਤਾ ਨੂੰ ਹੌਲੀ-ਹੌਲੀ ਕਾਰਬਨ-ਕਾੱਪੀ ਹੋਣ ਦਾ ਰੋਗ ਚੰਬੜਿਆ ਹੋਇਆ ਹੈ। ਕਿਸੇ-ਨਾ-ਕਿਸੇ ਨੂੰ ਕਿਥੋਂ ਤੇ ਕਿਵੇਂ ਜੀਵੀਏ, ਕਿਸ ਤੋਂ ਅਸੀਂ ਸਿੱਖੀਏ, ਕਿਸ ਮਹਾਤਮਾ ਨੂੰ ਅਸੀਂ ਫੜੀਏ, ਕਿਸ ਗੁਰੂ ਨੂੰ ਪਕੜੀਏ, ਕਿਸ ਤੀਰਥੰਕਰ ਨੂੰ, ਕਿਸ ਅਵਤਾਰ ਨੂੰ, ਅਤੇ ਪਕੜ ਕੇ ਅਸੀਂ ਕਿਵੇਂ ਜੀਵੀਏ? ਸਾਨੂੰ ਸਭ ਨੂੰ ਖ਼ਿਆਲ ਹੀ ਨਹੀਂ ਹੈ ਕਿ ਕ੍ਰਿਸ਼ਨ ਇਕ ਤਰ੍ਹਾਂ ਦੇ ਆਦਮੀ ਹਨ। ਜੇ ਕ੍ਰਿਸ਼ਨ ਬੁੱਧ ਨੂੰ ਪਕੜ ਲੈਣ ਤਾਂ ਮਰ ਜਾਣ। ਜੇ ਬੁੱਧ ਕ੍ਰਿਸ਼ਨ ਨੂੰ ਪਕੜ ਲੈਣ ਤਾਂ ਕੀ ਹਾਲਤ ਹੋਵੇ, ਪਤਾ ਹੈ? ਅਸੀਂ ਸੋਚ ਹੀ ਨਹੀਂ ਸਕਦੇ!



# 5
# ਸਮੂਹਕ ਜੀਵਨ

ਸਮੂਹਕ ਜੀਵ ਬਣਦਾ ਨਹੀਂ ਹੈ, ਅਕਾਰਨ ਇਹ ਖ਼ਿਆਲ ਬਹੁਤ ਲੋਕਾਂ ਨੂੰ ਹੈ।

ਇਕ ਮਹੱਲਾ ਹੈ, ਜਿਸ ਵਿੱਚ ਦੋ ਸੌ ਪਰਿਵਾਰ ਰਹਿੰਦੇ ਹਨ। ਤਾਂ ਦੋ ਸੌ ਹੀ ਉਹਨਾਂ ਨੇ ਕਿਸਮਾਂ ਬਣਾ ਰੱਖੀਆਂ ਹਨ, ਜੋ ਨਿਹਾਇਤ ਮੂਰਖਤਾ ਹੈ। ਦੋ ਸੌ ਪਰਿਵਾਰਾਂ ਦਾ ਕੰਮ ਤਾਂ ਦਸ-ਪੰਜ ਇਸਤ੍ਰੀਆਂ ਕਰ ਸਕਦੀਆਂ ਹਨ, ਲੇਕਿਨ ਦੋ ਸੌ ਇਸਤ੍ਰੀਆਂ ਪੂਰੀ ਜ਼ਿੰਦਗੀ ਇਸ ਵਿੱਚ ਖ਼ਰਾਬ ਕਰ ਰਹੀਆਂ ਹਨ। ਜੋ ਦਸ ਜਾਂ ਪੰਜ ਇਸਤ੍ਰੀਆਂ ਜੇ ਮਿਲਵੀਂ ਹਾਲਤ ਹੋਵੇ, ਸਮੂਹਕ ਕਿਸਮ ਹੋਵੇ ਤਾਂ ਪੰਜ ਇਸਤ੍ਰੀਆਂ, ਦਸ ਸੰਭਾਲ ਲੈਣਗੀਆਂ ਅਤੇ ਇਕ ਸੌ ਨੱਬੇ ਇਸਤ੍ਰੀਆਂ ਦੀ ਮਿਹਨਤ ਬਚੇਗੀ। ਉਹਨਾਂ ਨੂੰ ਕਿਸੇ ਦੂਸਰੇ ਵਿਸ਼ਿਆਂ ਵਿੱਚ ਉਪਯੋਗ 'ਚ ਲਿਆਂਦਾ ਜਾ ਸਕੇਗਾ। ਲੇਕਿਨ ਅੱਧੀ ਜ਼ਿੰਦਗੀ, ਸਾਡਾ ਅੱਧਾ ਟੁਕੜਾ ਇਸਤ੍ਰੀਆਂ ਦਾ ਤਾਂ ਸਿਰਫ਼ ਖਾਣਾ ਬਣਾਉਣ, ਬਰਤਨ ਸਾਫ਼ ਕਰਨ ਵਿੱਚ ਖ਼ਰਚ ਹੁੰਦਾ ਹੈ। ਕਿਉਂਕਿ ਹਰ ਆਦਮੀ ਨੇ ਘਰ-ਘਰ ਵਿੱਚ ਪ੍ਰਾਈਵੇਟ ਇੰਤਜ਼ਾਮ ਕਰਨ ਦੀ ਫ਼ਿਕਰ ਕਰ ਰੱਖੀ ਹੈ—ਜਦਕਿ ਪ੍ਰਾਈਵੇਟ ਇੰਤਜ਼ਾਮ ਕਰਨਾ ਮਹਿੰਗਾ ਹੈ ਬਹੁਤ। ਜੇ ਦੋ ਸੌ ਪਰਿਵਾਰਾਂ ਦਾ ਇਕੱਠਾ ਹੋ ਸਕੇ ਇੰਤਜ਼ਾਮ ਤਾਂ ਬਹੁਤ ਸਸਤਾ ਹੋਵੇਗਾ। ਦੋ ਸੌ ਪਰਿਵਾਰਾਂ ਦਾ ਅਲੱਗ-ਅਲੱਗ ਹੋਵੇਗਾ ਤਾਂ ਬਹੁਤ ਮਹਿੰਗਾ ਹੋਣ ਵਾਲਾ ਹੈ। ਇਸੇ ਤਰ੍ਹਾਂ ਦੀਆਂ ਸੌ ਮੂਰਖਤਾਵਾਂ ਹਨ।

ਅੱਜ ਤੋਂ ਕੋਈ ਹਜ਼ਾਰ ਸਾਲ ਪਹਿਲਾਂ, ਪੰਜ ਸੌ ਸਾਲ ਪਹਿਲਾਂ, ਇਕ-ਇਕ ਘਰ ਵਿੱਚ ਆਦਮੀ ਆਪਣੇ ਬੱਚੇ ਨੂੰ ਪੜ੍ਹਾਉਣ ਦਾ ਇੰਤਜ਼ਾਮ ਕਰਦਾ ਸੀ। ਉਹ ਬਹੁਤ ਮਹਿੰਗਾ ਸੀ। ਕਦੇ ਵੀ ਸਾਰੀ ਦੁਨੀਆਂ ਪੜ੍ਹ-ਲਿਖ ਨਹੀਂ ਸਕਦੀ ਸੀ ਉਸ ਢੰਗ ਨਾਲ, ਕਿਉਂਕਿ ਗ਼ਰੀਬ ਆਦਮੀ ਤਾਂ ਇੰਤਜ਼ਾਮ ਕਰ ਹੀ ਨਹੀਂ ਸਕਦਾ ਸੀ। ਜਿਹੜਾ ਆਦਮੀ ਇਕ ਅਧਿਆਪਕ ਨੂੰ ਘਰ ਵਿੱਚ ਲਗਾ ਸਕੇ, ਦੋ-ਚਾਰ ਅਧਿਆਪਕਾਂ ਤੋਂ ਘਰ 'ਚ ਟਿਊਸ਼ਨ ਲਗਵਾ ਸਕੇ, ਉਹੀ ਬੱਚੇ ਨੂੰ ਪੜ੍ਹਾ ਸਕਦਾ ਸੀ। ਤਾਂ ਰਾਜਿਆਂ ਦੇ ਲੜਕੇ, ਪੈਸੇ ਵਾਲਿਆਂ ਦੇ ਲੜਕੇ ਪੜ੍ਹ ਸਕਦੇ ਸਨ, ਗ਼ਰੀਬ ਦਾ ਲੜਕਾ ਕਿਵੇਂ ਪੜ੍ਹ ਸਕਦਾ ਸੀ? ਤਦੇ ਤਾਂ ਕਮਿਊਨਿਟੀ ਟੀਚਿੰਗ ਸ਼ੁਰੂ ਹੋ ਗਈ। ਇਕ ਸਕੂਲ ਵਿੱਚ ਸਾਰੇ ਪਿੰਡ ਦੇ ਲੜਕੇ ਪੜ੍ਹਨ ਲੱਗੇ, ਇਸ ਲਈ ਸੰਭਵ ਹੋਇਆ ਕਿ ਗ਼ਰੀਬ ਦਾ ਲੜਕਾ ਵੀ ਪੜ੍ਹ ਲਵੇ। ਜਿਸ ਦਿਨ ਕਮਿਊਨਿਟੀ ਕਿਚਨ ਸ਼ੁਰੂ ਹੋਵੇਗੀ, ਉਸੇ ਦਿਨ ਸੰਭਵ ਹੋਵੇਗਾ ਕਿ ਸਭ ਦਾ ਪੇਟ ਭਰ ਜਾਵੇ, ਕਿਉਂਕਿ ਉਹ ਬਹੁਤ ਸਸਤਾ ਪੈ ਸਕਦਾ ਹੈ। ਰਹਿਣ ਦੀ ਸਾਰੀ ਵਿਵਸਥਾ ਅਣਵਿਗਿਆਨਕ ਹੈ। ਨਗਰ ਜੋ ਹਨ, ਉਹ ਵੀ ਅਣਵਿਗਿਆਨਕ ਹਨ। ਉਹਨਾਂ ਦੀ ਬਨਾਵਟ ਦਾ ਢੰਗ ਜੋ ਹੈ ਉਹ ਵਿਅਰਥ ਹੈ। ਸਮੇਂ ਨੂੰ ਜ਼ਾਇਆ ਕਰਨ ਵਾਲਾ, ਪਰੇਸ਼ਾਨ ਕਰਨ ਵਾਲਾ ਹੈ।

ਇਸ ਤਰ੍ਹਾਂ ਦੀਆਂ ਕਲਪਨਾਵਾਂ ਉੱਤੇ ਕਾਫੀ ਜ਼ੋਰ ਦਿੱਤਾ ਜਾਣਾ ਚਾਹੀਦਾ ਹੈ। ਨਗਰ ਦੀ ਵਿਵਸਥਾ ਤਾਂ ਅਜੇਹੀ ਹੋਣੀ ਚਾਹੀਦੀ ਹੈ ਕਿ ਕਿਤੋਂ ਵੀ ਕੋਈ ਚੱਲੇ ਉਹ ਘੱਟ ਤੋਂ ਘੱਟ ਸਮੇਂ ਵਿੱਚ ਕਿਤੇ ਵੀ ਪਹੁੰਚ ਸਕੇ। ਅੱਜ ਦੀ ਵਿਗਿਆਨਕ ਦੁਨੀਆ ਵਿੱਚ ਇਹ ਸੰਭਵ ਹੈ। ਇਸ ਲਈ ਪ੍ਲਾਨਿੰਗ ਉੱਤੇ ਸਾਰੀ ਗੱਲ ਨਿਰਭਰ ਕਰੇਗੀ। ਜੇ ਸਮੂਹਕ ਇੰਤਜ਼ਾਮ ਕੀਤਾ ਜਾ ਸਕੇ ਤਾਂ ਬਹੁਤ ਵੱਡੀਆਂ ਤਬਦੀਲੀਆਂ ਹੋਣਗੀਆਂ। ਹੁਣ ਬੱਚਿਆਂ ਨੂੰ ਸਕੂਲ 'ਚ ਪੜ੍ਹਾਉਣ ਵਿੱਚ ਸਾਨੂੰ ਕੋਈ ਦਿੱਕਤ ਨਹੀਂ ਹੈ। ਲੇਕਿਨ, ਅੱਜ ਵੀ ਇਹ ਗੱਲ ਸਾਡੀ ਕਲਪਨਾ ਦੇ ਬਾਹਰ ਹੈ ਕਿ ਬੱਚੇ ਸਮੂਹਕ ਰੂਪ ਨਾਲ ਵੱਡੇ ਵੀ ਹੋਣ। ਅਜੇ ਇਹ ਸਾਡੀ ਕਲਪਨਾ ਦੇ ਬਾਹਰ ਹੈ। ਸਮੂਹਕ ਰੂਪ ਨਾਲ ਸਿੱਖਿਆ ਦੇਣ ਲੱਗੇ ਹਾਂ ਤਾਂ ਸਭ ਨੂੰ ਮਿਲ ਗਈ ਹੈ। ਲੇਕਿਨ ਜਿਸ ਦਿਨ ਬੱਚੇ ਸਮੂਹਕ ਰੂਪ ਨਾਲ ਵੱਡੇ ਹੋਣ, ਉਸ ਦਿਨ ਸੈਂਕੜੇ ਤਰ੍ਹਾਂ ਦੀਆਂ ਬੀਮਾਰੀਆਂ ਤੋਂ ਉਹਨਾਂ ਨੂੰ ਬਚਾਇਆ ਜਾ ਸਕੇਗਾ, ਜੋ ਇਕ ਅਲੱਗ-ਅਲੱਗ ਪਾਲ ਕੇ ਅਸੀਂ ਨਹੀਂ ਬਚਾ ਸਕਦੇ ਸੀ, ਕਿਉਂਕਿ ਮਾਂ-ਬਾਪ ਇੰਨੇ ਪੜ੍ਹੇ ਹੋਏ ਨਹੀਂ ਹਨ। ਸਮੂਹਕ ਰੂਪ ਨਾਲ ਬੱਚਿਆਂ ਦੇ ਲਈ ਚੰਗੇ-ਤੋਂ-ਚੰਗੇ ਡਾਕਟਰ ਦਾ ਇੰਤਜ਼ਾਮ ਹੋ ਸਕਦਾ ਹੈ, ਜੋ ਕਿ ਅਲੱਗ-ਅਲੱਗ ਇੰਤਜ਼ਾਮ ਕਰਨਾ ਅਸੰਭਵ ਹੈ।

ਹੋਰ ਵੀ ਬਹੁਤ-ਸਾਰੇ ਮਨੋਵਿਗਿਆਨਕ ਪ੍ਰਸ਼ਨ ਹਨ। ਜਦ ਅਸੀਂ ਆਪਣੇ ਬੱਚਿਆਂ ਨੂੰ ਆਪੋ-ਆਪਣੇ ਘਰਾਂ ਵਿੱਚ ਪਾਲਦੇ ਹਾਂ ਤਾਂ ਜਾਣੇ-ਅਣਜਾਣੇ ਪਰਿਵਾਰ ਉਹਨਾਂ ਦੇ ਜੀਵਨ ਦਾ ਕੇਂਦਰ ਬਣ ਜਾਂਦਾ ਹੈ। ਰਾਸ਼ਟਰ ਕੇਂਦਰ ਨਹੀਂ ਬਣਦਾ, ਨਾ ਸਮਾਜ ਕੇਂਦਰ ਬਣਦਾ ਹੈ। ਉਸ ਨੂੰ ਚਿੰਤਾ ਇਸ ਗੱਲ ਦੀ ਹੁੰਦੀ ਹੈ ਕਿ ਮੇਰੇ ਪਿਤਾ ਨੂੰ ਜੇ ਸਹੂਲਤ ਮਿਲ ਜਾਵੇ ਤਾਂ ਕਾਫ਼ੀ ਹੈ। ਗੁਆਂਢੀ ਦਾ ਪਿਤਾ ਵੀ ਉੱਨਾ ਹੀ ਬੁੱਢਾ ਹੋ ਗਿਆ ਹੈ ਅਤੇ ਉਸ ਨੂੰ ਵੀ ਕੋਈ ਸਹੂਲਤ ਮਿਲੇ, ਇਸ ਦਾ ਸਵਾਲ ਨਹੀਂ ਹੈ। ਮੇਰੀ ਮੈਂ ਨੂੰ ਚੰਗਾ ਕੱਪੜਾ ਮਿਲ ਜਾਵੇ, ਠੀਕ ਹੈ। ਗੁਆਂਢੀ ਦੀ ਮਾਂ ਵੀ ਬੁੱਢੀ ਹੋ ਗਈ ਹੈ, ਉਸ ਨੂੰ ਵੀ ਜ਼ਰੂਰਤ ਹੈ ਸਹਾਰੇ ਦੀ, ਸਹਿਯੋਗ ਦੀ, ਕੱਪੜੇ ਦੀ, ਰੋਟੀ ਦੀ; ਉਸ ਦੀ ਕੋਈ ਸੁਣਦਾ ਨਹੀਂ ਹੈ। ਅਸਲ ਵਿੱਚ ਜੋ ਕਾਂਸ਼ਸਨੈੱਸ ਹੈ ਸਾਡੀ ਉਹ ਸੰਕੀਰਨ ਹੋ ਜਾਂਦੀ ਹੈ। ਇਹ ਅਸੀਂ ਤਦੇ ਤੋੜ ਸਕਾਂਗੇ, ਜਦ ਅਸੀਂ ਬੱਚਿਆਂ ਨੂੰ ਅਜੇਹੇ ਸਮੂਹਕ ਢੰਗ ਨਾਲ ਵੱਡੇ ਕਰੀਏ ਕਿ ਉਹਨਾਂ ਵਿੱਚ ਜੋ ਭਾਵ ਪੈਦਾ ਹੋਵੇ, ਜੇ ਉਹ ਪਿਤਾ ਦੇ ਪ੍ਰਤੀ ਭਾਵ ਪੈਦਾ ਹੋਵੇ ਤਾਂ ਨਗਰ ਦੇ ਸਭ ਬਿਰਧ ਲੋਕਾਂ ਦੇ ਪ੍ਰਤੀ ਪੈਦਾ ਹੋਵੇ। ਜੇ ਮਾਂ ਦੇ ਲਈ ਭਾਵ ਪੈਦਾ ਹੋਵੇ ਤਾਂ ਨਗਰ ਦੀਆਂ ਸਭ ਬਿਰਧ ਇਸਤ੍ਰੀਆਂ ਦੇ ਪ੍ਰਤੀ ਪੈਦਾ ਹੋਵੇ, ਜੇ ਭੈਣ ਦਾ ਭਾਵ ਪੈਦਾ ਹੋਵੇ ਤਾਂ ਸ਼ਹਿਰ ਦੇ ਸਾਰੇ ਲੋਕਾਂ ਦੇ ਪ੍ਰਤੀ ਪੈਦਾ ਹੋਵੇ। ਲੇਕਿਨ ਇਹ ਤਦੇ ਹੋ ਸਕਦਾ ਹੈ। ਹੁਣ ਕਿਵੇਂ ਹੋ ਸਕਦਾ ਹੈ ! ਜੇ ਪੰਜਾਹ-ਸਾਲ ਪਿੱਛੇ ਪਰਤ ਜਾਈਏ ਤਾਂ ਸਾਂਝਾ ਪਰਿਵਾਰ ਸੀ। ਉਸ ਵਿੱਚ ਚਾਚੇ ਦੇ ਪੰਜ ਚਾਚਿਆਂ ਦੇ ਲੜਕੇ ਸਨ, ਆਪਣੇ ਭਰਾ ਸਨ, ਚਾਚਿਆਂ ਦੇ ਲੜਕੇ ਸਨ, ਲੜਕੀਆਂ ਸਨ। ਉਹਨਾਂ ਸਭ ਦੇ ਦਰਮਿਆਨ ਇਕ ਭਾਈਚਾਰੇ ਦਾ ਭਾਵ ਸੀ। ਉਹ ਫ਼ੈਮਿਲੀ ਵਿੱਚ ਹੋਰ ਛੋਟਾ ਹੋ ਗਿਆ। ਅੱਜ ਚਾਚੇ ਦੇ ਲੜਕੇ ਨਾਲ ਉਹ ਸੰਬੰਧ ਨਹੀਂ ਹੈ ਜੋ ਅੱਜ ਤੋਂ ਪੰਜਾਹ ਸਾਲ ਪਹਿਲਾਂ ਸੀ, ਕਿਉਂਕਿ ਤਦ ਬੱਚੇ ਉਹਨਾਂ ਦੇ ਨਾਲ-ਨਾਲ ਵੱਡੇ ਹੁੰਦੇ ਸਨ। ਉਸ ਨੂੰ ਪਤਾ ਹੀ ਨਹੀਂ ਲੱਗਦਾ ਸੀ ਕਿ ਕੌਣ ਆਪਣਾ-ਪਰਾਇਆ ਹੈ, ਉਹ ਸਭ ਸਾਡੇ ਹਨ।

ਜੇ ਅੱਜ ਨਹੀਂ ਕੱਲ੍ਹ ਕਮਿਊਨਿਜ਼ਮ ਉੱਤੇ ਜ਼ੋਰ ਹੋਵੇ ਅਤੇ ਇਕ ਹਿੱਸੇ ਵਿਚ ਹਜ਼ਾਰ ਲੋਕਾਂ ਦਾ ਪਰਿਵਾਰ ਆਪਣੇ ਬੱਚਿਆਂ ਨੂੰ ਇਕੱਠਾ ਪਾਲੇ ਤੇ ਇਕੱਠਾ ਹੀ ਵੱਡੇ ਹੋਣ ਦੇਵੇ ਤਾਂ ਫ਼ੈਮਿਲੀ ਕਾਂਪੈੱਕਟ ਦੀਆਂ ਜੋ ਬੀਮਾਰੀਆਂ ਹਨ ਸਾਡੇ ਦਿਮਾਗ਼ ਦੀਆਂ, ਉਹ ਖ਼ਤਮ ਹੋ ਜਾਣਗੀਆਂ। ਤਦੇ ਸਮਾਜ ਦੀ ਪੂਰੀ ਧਾਰਨਾ ਪੈਦਾ ਹੋ ਸਕਦੀ ਹੈ, ਨਹੀਂ ਤਾਂ ਸਮਾਜ ਦੀ ਧਾਰਨਾ ਪੈਦਾ ਨਹੀਂ ਹੋਵੇਗੀ। ਸਮਾਜ ਦੀ ਧਾਰਨਾ ਤਦੇ ਪੈਦਾ ਹੋ ਸਕਦੀ ਹੈ ਜਦ ਸਮਾਜ ਦੇ ਹਰੇਕ ਬਿਰਧ ਦੇ ਪ੍ਰਤੀ ਮੇਰੇ ਮਨ ਵਿੱਚ ਉਹੀ ਭਾਵ ਹੋਵੇ, ਜੋ ਮੇਰਾ ਆਪਣੇ ਪਿਤਾ ਦੇ ਪ੍ਰਤੀ ਹੈ। ਹਰੇਕ ਨਵੇਂ ਬੱਚੇ ਦੇ ਪ੍ਰਤੀ ਸਮਾਜ ਦਾ ਉਹ ਭਾਵ ਹੋਵੇ ਜੋ ਕਿਸੇ ਨੂੰ ਆਪਣੇ ਬੱਚੇ ਦੇ ਪ੍ਰਤੀ ਹੈ।

ਇਹ ਅਜੇ ਸੰਭਾਵਨਾ ਹੈ। ਇਹ ਅਜੇ ਕਲਪਨਾ ਵਿੱਚ ਕੋਈ ਦੋ-ਤਿੰਨ ਸੌ ਵਰ੍ਹਿਆਂ ਤੋਂ ਅਨੇਕਾਂ ਲੋਕਾਂ ਦੇ ਦਿਮਾਗ਼ ਵਿੱਚ ਇਹ ਗੱਲ ਚੱਲ ਰਹੀ ਹੈ, ਪਰ ਉਹ ਪੂਰੀ ਨਹੀਂ ਹੋ ਪਾਂਦੀ, ਕਿਉਂਕਿ ਉਸ ਦੇ ਪਿੱਛੇ ਜੋ ਵਿਚਾਰਕ ਪਿਛੋਕੜ ਚਾਹੀਦਾ ਹੈ ਤੇ ਉਹ ਦ੍ਰਿਸ਼ਟੀ ਚਾਹੀਦੀ ਹੈ ਕਿ ਦੋਸ਼ ਕਿਥੇ ਪੈਦਾ ਹੋ ਰਿਹਾ ਹੈ, ਉਹ ਪੈਦਾ ਨਹੀਂ ਹੋ ਪਾ ਰਹੀ।

ਕੱਲ੍ਹ ਹੀ ਮੈਂ ਗੱਲ ਕਰ ਰਿਹਾ ਸੀ। ਮਨੋਵਿਗਿਆਨੀ ਕਹਿੰਦੇ ਹਨ ਜੇ ਇਕ ਬੱਚੇ ਨੂੰ ਇਕ ਹੀ ਇਸਤ੍ਰੀ ਦੇ ਕੋਲ ਪਾਲਿਆ ਜਾਵੇ, ਅਤੇ ਆਮ ਤੌਰ 'ਤੇ ਪਾਲਿਆ ਜਾਂਦਾ ਹੈ। ਆਪਣੀ ਮਾਂ ਦੇ ਕੋਲ ਬੱਚਾ ਵੱਡਾ ਹੋਵੇ, ਤਾਂ ਉਹ ਬਚਪਨ ਤੋਂ ਇਕ ਹੀ ਇਸਤ੍ਰੀ ਨੂੰ ਜਾਣਦਾ ਹੈ। ਇਕ ਹੀ ਦ੍ਰਿਸ਼ਟੀ ਦੇ ਸਰੀਰ ਨੂੰ ਜਾਣਦਾ ਹੈ, ਇਕ ਹੀ ਇਸਤ੍ਰੀ ਦੇ ਪ੍ਰੇਮ ਨੂੰ ਜਾਣਦਾ ਹੈ। ਵੱਡਾ ਹੁੰਦੇ-ਹੁੰਦੇ ਇਕ ਉਸ ਇਸਤ੍ਰੀ ਦੀ ਸੂਰਤ ਅਤੇ ਉਸ ਦਾ ਪ੍ਰੇਮ, ਦੋਨੋਂ ਉਸ ਦੇ ਚਿੱਤ ਵਿੱਚ ਸਾਂਝੇ ਜੁੜ ਜਾਂਦੇ ਹਨ। ਮਨੋਵਿਗਿਆਨੀ ਕਹਿੰਦੇ ਹਨ, ਅਚੇਤਨ ਚਿੱਤ ਵਿੱਚ ਉਹ ਇਸ ਤਰ੍ਹਾਂ ਛਾ ਜਾਂਦੀ ਹੈ ਕਿ ਉਹ ਜ਼ਿੰਦਗੀ-ਭਰ ਜਿਸ ਪਤਨੀ ਦੀ ਤਲਾਸ਼ ਕਰ ਰਿਹਾ ਹੈ ਉਹ ਅਜੇਹੀ ਹੋਣੀ ਚਾਹੀਦੀ ਹੈ ਜਿਹੀ ਉਸ ਦੀ ਮਾਂ ਸੀ। ਇਹ ਹੋਣਾ ਅਸੰਭਵ ਹੈ, ਕਿਉਂਕਿ ਉਸ ਦੀ ਮਾਂ-ਜਿਹੀ ਕੋਈ ਦੂਜੀ ਇਸਤ੍ਰੀ ਪ੍ਰਿਥਵੀ ਉੱਤੇ ਨਹੀਂ ਹੈ। ਜੋ ਵੀ ਪਤਨੀ ਉਸ ਨੂੰ ਮਿਲੇਗੀ, ਉਸੇ ਪਤਨੀ ਨਾਲ ਝਗੜਾ ਸ਼ੁਰੂ ਹੋਣ ਵਾਲਾ ਹੈ। ਕਿਉਂਕਿ, ਉਸ ਦੀ ਉਮੀਦ ਦੀ ਜੋ ਇਸਤ੍ਰੀ ਹੈ, ਉਸ ਇਸਤ੍ਰੀ ਨੂੰ ਉਸ ਨੇ ਮਾਂ ਜਾਣਿਆ ਹੈ। ਉਸ ਦੇ ਦਿਮਾਗ਼ ਵਿੱਚ ਉਸ ਇਸਤ੍ਰੀ ਦੀ ਫ਼ਿਕਸਡ ਇਮੇਜ (ਨੀਅਤ ਬਿੰਬ) ਹੈ। ਉਹ ਉਸੇ ਇਸਤ੍ਰੀ ਦੀ ਤਲਾਸ਼ ਕਰ ਰਿਹਾ ਹੈ। ਹੁਣ ਉਹ ਇਸਤ੍ਰੀ ਮਿਲਣੀ ਨਹੀਂ ਹੈ। ਇਸੇ ਲਈ ਪਤੀ ਅਤੇ ਪਤਨੀ ਸਾਰੀ ਦੁਨੀਆਂ ਵਿੱਚ ਧੱਕੇ ਖਾ ਰਹੇ ਹਨ। ਉਹਨਾਂ ਦੇ ਧੱਕਿਆਂ ਦਾ ਬੁਨਿਆਦੀ ਕਾਰਨ ਇਹੀ ਹੈ ਕਿ ਬੱਚੇ ਨੂੰ ਇਕ ਹੀ ਇਸਤ੍ਰੀ ਦੇ ਕੋਲ ਪਾਲਾਂਗਾ, ਤਦ ਤਕ ਇਸਤ੍ਰੀ ਤੇ ਪੁਰਸ਼ ਦੇ ਵਿਚਾਲੇ ਅਸੀਂ ਕਦੇ ਵੀ ਚੰਗੇ ਸੰਬੰਧ ਪੈਦਾ ਨਹੀਂ ਕਰਵਾ ਸਕਦੇ। ਕਿਉਂਕਿ, ਬੱਚੇ ਦੀ ਇਕ ਇਸਤ੍ਰੀ ਦੀ ਮੰਗ ਨਿਸਚਿਤ ਹੋ ਗਈ ਹੈ। ਉਹੀ ਇਸਤ੍ਰੀ ਉਸ ਨੂੰ ਤ੍ਰਿਪਤੀ ਨਹੀਂ ਦੇ ਸਕਦੀ। ਮਾਂ-ਜਿਹੀ ਇਸਤ੍ਰੀ ਲੱਭੀ ਕਿਥੋਂ ਜਾਵੇ? ਉਸ ਨੂੰ ਵੀ ਪਤਾ ਨਹੀਂ ਹੈ ਕਿ ਉਹ ਆਪਣੀ ਪਤਨੀ ਤੋਂ ਮਾਂ ਦੀਆਂ ਉਮੀਦਾਂ ਕਰ ਰਿਹਾ ਹੈ। ਫਿਰ ਵੀ ਮਾਂ ਦੀਆਂ ਉਮੀਦਾਂ ਵਿੱਚ ਬੜੀਆਂ ਗਹਿਰੀਆਂ ਖ਼ਤਰਨਾਕ ਗੱਲਾਂ ਹਨ।

ਬੱਚਾ ਪੈਦਾ ਹੋਇਆ ਤਾਂ ਇੰਨਾ ਛੋਟਾ ਹੁੰਦਾ ਹੈ ਕਿ ਉਸ ਤੋਂ ਪ੍ਰੇਮ ਮੰਗਿਆ ਨਹੀਂ ਜਾ ਸਕਦਾ, ਸਿਰਫ਼ ਦਿੱਤਾ ਜਾ ਸਕਦਾ ਹੈ। ਤਾਂ ਮਾਂ ਸਿਰਫ਼ ਪ੍ਰੇਮ ਦਿੰਦੀ ਹੈ ਅਤੇ ਬੱਚਾ

ਪ੍ਰੇਮ ਲੈਂਦਾ ਹੈ, ਬੱਚੇ ਦੀ ਤਰਫ਼ੋਂ ਦੇਣ ਦਾ ਸਵਾਲ ਹੀ ਨਹੀਂ ਉਠਦਾ ਕਦੇ। ਜਦ ਉਹ ਵੱਡਾ ਹੁੰਦਾ ਹੈ, ਤਾਂ ਸ਼ਾਦੀ ਕਰਦਾ ਹੈ ਅਤੇ ਆਪਣੀ ਪਤਨੀ ਤੋਂ ਪ੍ਰੇਮ ਮੰਗਦਾ ਹੈ, ਦਿੰਦਾ-ਦੁੰਦਾ ਨਹੀਂ ਹੈ। ਪਤਨੀ ਵੀ ਪ੍ਰੇਮ ਮੰਗਦੀ ਹੈ। ਪ੍ਰੇਮ ਮੰਗਣ ਵਾਲੇ ਦੋ ਜਿਥੇ ਇਕੱਠੇ ਹੋ ਜਾਣ, ਉਥੇ ਝਗੜਾ ਹੋਣਾ ਨਿਸਚਿਤ ਹੈ। ਇਥੇ ਸਵਾਲ ਤਾਂ ਹੈ ਦੇਣ ਵਾਲੇ ਦਾ। ਅਤੇ ਜੇ ਮੈਂ ਵੀ ਮੰਗਾਂ ਤੇ ਤੁਸੀਂ ਵੀ ਮੰਗੋ ਅਤੇ ਦੋਨਾਂ ਵਿੱਚੋਂ ਕੋਈ ਦੇਣ ਨੂੰ ਤਿਆਰ ਨਹੀਂ ਹੈ ਤੇ ਮੰਗਣ ਨੂੰ ਤਿਆਰ ਹੈ, ਤਾਂ ਝਗੜਾ ਹੋਣਾ ਨਿਸਚਿਤ ਹੈ। ਤਾਂ ਮਾਂ ਦੇ ਕੋਲ ਬੱਚੇ ਨੂੰ ਪਾਲਣਾ ਬੜਾ ਖ਼ਤਰਨਾਕ ਹੈ। ਹੁਣ ਇਸ ਦਾ ਮਤਲਬ ਇਹ ਹੋਇਆ ਕਿ ਸਾਨੂੰ ਹੋਰ ਕੋਈ ਦੂਜਾ ਇੰਤਜ਼ਾਮ ਕਰਨਾ ਚਾਹੀਦਾ ਹੈ, ਨਹੀਂ ਤਾਂ ਪਤੀ ਤੇ ਪਤਨੀ ਦਾ ਜੀਵਨ ਕਦੇ ਸੁਖੀ ਹੋਣ ਵਾਲਾ ਹੈ ਹੀ ਨਹੀਂ। ਉਹ ਹੋ ਹੀ ਨਹੀਂ ਸਕਦਾ। ਸੰਜੋਗ ਨਾਲ ਸੌ ਵਿਚੋਂ ਇਕ ਅੱਧੀ ਘਟਨਾ ਵਾਪਰ ਜਾਵੇ, ਉਹ ਬਿਲਕੁਲ ਦੂਜੀ ਗੱਲ ਹੈ। ਉਸ ਨਾਲ ਕੋਈ ਨਿਯਮ ਨਹੀਂ ਬਣਦਾ। ਲੇਕਿਨ ਨੜਿੱਨਵੇਂ ਮੌਕਿਆਂ 'ਤੇ ਪਤੀ-ਪਤਨੀ ਦਾ ਜੀਵਨ ਝਗੜੇ ਦਾ, ਸੰਘਰਸ਼ ਦਾ, ਪਰੇਸ਼ਾਨੀ ਦਾ ਹੈ। ਵਜ੍ਹਾ ਇਹੀ ਹੈ ਕਿ ਦੋਹਾਂ ਦੀ ਸਮਝ ਵਿੱਚ ਨਹੀਂ ਆਉਂਦਾ ਕਿ ਕੀ ਪਰੇਸ਼ਾਨੀ ਹੈ ਤੇ ਕੀ ਕਠਨਾਈ ਹੈ।

ਇਧਰ ਮੇਰੀ ਦ੍ਰਿਸ਼ਟੀ ਇਸ ਬਾਬਤ ਹੈ ਅਤੇ ਮੈਂ ਅਜੇਹਾ ਸੋਚਦਾ ਹਾਂ—ਅਤੇ ਹੁਣੇ ਮੈਂ ਕਿਬੁਲ੍ਜ਼ ਦਾ ਨਾਉਂ ਲਿਆ ਇਜ਼ਰਾਇਲ ਵਿੱਚ। ਉਥੇ ਉਹਨਾਂ ਨੇ ਇਸ ਗੱਲ ਦੀ ਥੋੜ੍ਹੀ-ਜਿਹੀ ਫ਼ਿਕਰ ਕੀਤੀ ਹੈ ਕਿ ਛੋਟੇ ਬੱਚੇ ਨਰਸਰੀਜ਼ ਵਿੱਚ ਪਾਲੇ ਜਾਣ। ਅਤੇ ਨਰਸਰੀਜ਼ ਵਿੱਚ ਇਕ ਨਰਸ ਨੂੰ ਤਿੰਨ ਮਹੀਨੇ ਤੋਂ ਜ਼ਿਆਦਾ ਕਿਸੇ ਬੱਚੇ ਦੀ ਦੇਖ-ਰੇਖ 'ਚ ਨਹੀਂ ਰਹਿਣ ਦਿੰਦੇ। ਹਰ ਤਿੰਨ ਮਹੀਨੇ ਵਿੱਚ ਨਰਸ ਬਦਲ ਜਾਏਗੀ ਅਤੇ ਇਹ ਸਿਸਟਮ ਬਦਲਦਾ ਰਹੇਗਾ। ਸਿਰਫ਼ ਇਸ ਲਈ ਕਿ ਬੱਚੇ ਦੇ ਦਿਮਾਗ਼ ਵਿੱਚ ਇਕ ਇਸਤ੍ਰੀ ਦਾ ਇਮੇਜ ਨਾ ਤੈਅ ਹੋ ਜਾਵੇ। ਉਸ ਨੂੰ ਵੱਡੇ ਹੁੰਦੇ-ਹੁੰਦੇ ਦਸ-ਪੰਜਾਹ ਸੌ ਇਸਤ੍ਰੀਆਂ ਦਾ ਪ੍ਰੇਮ ਮਿਲਣਾ ਚਾਹੀਦਾ ਹੈ। ਯਾਨੀ, ਉਸ ਦੇ ਮਨ ਵਿੱਚ ਇਸਤ੍ਰੀ ਦੇ ਪ੍ਰਤੀ ਪ੍ਰੇਮ ਪੈਦਾ ਹੋਵੇ, ਲੇਕਿਨ ਕਿਸੇ ਖ਼ਾਸ ਇਸਤ੍ਰੀ ਦੇ ਪ੍ਰਤੀ ਪ੍ਰੇਮ ਦਾ ਬੰਧਨ ਨਾ ਹੋ ਜਾਵੇ। ਤਾਂ, ਬਦਲਦੀ ਹੋਈ ਇਮੇਜ ਚਾਹੀਦੀ ਹੈ, ਤਾਂ ਜੋ ਜਦ ਉਹ ਸ਼ਾਦੀ ਕਰੇ ਤਾਂ ਉਸ ਦੇ ਮਨ ਵਿੱਚ ਜੋ ਧੁੰਧਲਾ ਜਿਹਾ ਚਿੱਤਰ ਸੀ, ਉਹ ਇਸ ਪਤਨੀ ਨੂੰ ਘੇਰ ਨਾ ਲਵੇ ਅਤੇ ਇਸ ਪਤਨੀ ਨਾਲ ਉਸ ਦਾ ਤੈਅ ਹੋ ਜਾਵੇ। ਲੇਕਿਨ ਮਾਂ ਦੇ ਕੋਲ ਪਲੇ ਹੋਏ ਬੱਚੇ ਦੇ ਹਿਰਦੇ ਵਿੱਚ ਬਹੁਤ ਪੱਕੀ ਨਿਸ਼ਚਿਤ ਧਾਰਨਾ ਇਸਤ੍ਰੀ ਦੀ ਬਣਦੀ ਹੈ ਅਤੇ ਇਹ ਬੜੀ ਖ਼ਤਰਨਾਕ ਹੈ।

ਤਾਂ ਇਹ ਜੋ ਸਾਡੇ ਜੀਵਨ ਦੀ—ਚਾਹੇ ਪਰਿਵਾਰ ਦੀ, ਚਾਹੇ ਗ੍ਰਹਿਸਥੀ ਦੀ, ਜਿੰਨੀਆਂ ਉਲਝਣਾਂ ਹਨ, ਉਹਨਾਂ ਉਲਝਣਾਂ ਨੂੰ ਜਦ ਤਕ ਬਹੁਤ ਰੂਪਾਂ ਵਿੱਚ ਵਿਗਿਆਨਕ ਢੰਗ ਨਾਲ ਹੱਲ ਕਰਨ ਦੀ ਕੋਸ਼ਿਸ਼ ਨਹੀਂ ਕਰਦੇ, ਤਦ ਤਕ ਬਹੁਤ ਮੁਸ਼ਕਲ ਹੈ। ਜਿਵੇਂ ਜੋ ਅਸੀਂ ਖਾਣਾ ਖਾ ਰਹੇ ਹਾਂ, ਉਹ ਅਣਵਿਗਿਆਨਕ ਹੈ, ਜਦਕਿ ਉਹ ਵਿਗਿਆਨਕ ਹੋ ਸਕਦਾ ਹੈ। ਉਸ ਵਿੱਚ ਅਸੀਂ ਕਿੰਨੀ ਤਕਲੀਫ਼ ਝੱਲ ਰਹੇ ਹਾਂ ਜਿਸ ਦਾ ਕੋਈ ਹਿਸਾਬ ਨਹੀਂ ਹੈ, ਲੇਕਿਨ ਉਹਨਾਂ ਉੱਤੇ ਕੋਈ ਵਿਚਾਰ ਕਰਨ ਨੂੰ ਵੀ ਰਾਜ਼ੀ ਨਹੀਂ ਹੈ। ਸਰੀਰ ਵਿਚ ਜੇ ਇਕ ਤੱਤ ਘੱਟ ਹੋ ਜਾਵੇ ਤਾਂ ਸਾਰੀ ਸ਼ਖ਼ਸੀਅਤ ਵਿੱਚ, ਜਿਸ ਨੂੰ ਆਤਮਾ ਕਹਿੰਦੇ ਹਾਂ, ਉਸ ਤਕ ਵਿੱਚ ਨਤੀਜੇ ਹੋਣ ਵਾਲੇ ਹਨ।



# 6
# ਅੰਦਰ ਦੀ ਖੋਜ

ਮੇਰੇ ਪਿਆਰੇ ਆਪਣੇ,

ਇਕ ਬਹੁਤ ਵੱਡੀ ਰਾਜਧਾਨੀ ਵਿੱਚ, ਵੱਡੇ ਰਾਜ-ਪਥ 'ਤੇ ਹਜ਼ਾਰਾਂ ਲੋਕਾਂ ਦੀ ਭੀੜ ਸੀ। ਇਕ ਵੱਡੇ ਮਹਿਲ ਨੂੰ ਅੱਗ ਲੱਗ ਗਈ ਸੀ ਅਤੇ ਮਹਿਲ ਜਲਣ ਦੀ ਆਖ਼ਰੀ ਹਾਲਤ ਵਿੱਚ ਸੀ। ਉਸ ਦੀਆਂ ਲਪਟਾਂ ਨੇ ਸਾਰੇ ਨਗਰ ਦੇ ਲੋਕਾਂ ਨੂੰ ਉਸ ਮਹਿਲ ਦੇ ਆਸ-ਪਾਸ ਇਕੱਠਾ ਕਰ ਲਿਆ ਹੈ। ਮਹਿਲ ਦਾ ਮਾਲਕ ਦੁਆਰ ਦੇ ਕੋਲ ਖੜਾ ਹੈ, ਕਰੀਬ-ਕਰੀਬ ਬੇਹੋਸ਼। ਸੈਂਕੜੇ ਲੋਕ ਮਕਾਨ ਦੇ ਅੰਦਰੋਂ ਸਾਮਾਨ ਲਿਆ ਰਹੇ ਹਨ। ਓੜਕ ਸਾਮਾਨ ਲਿਆਉਣ ਵਾਲੇ ਲੋਕਾਂ ਨੇ ਮਕਾਨ ਦੇ ਮਾਲਕ ਨੂੰ ਪੁੱਛਿਆ, 'ਹੋਰ ਕੁਝ ਤਾਂ ਅੰਦਰ ਨਹੀਂ ਰਹਿ ਗਿਆ ਹੈ? ਅਖ਼ੀਰ ਅਸੀਂ ਇਕ ਵਾਰ ਹੋਰ ਜਾ ਸਕਦੇ ਹਾਂ। ਲਪਟਾਂ ਆਖ਼ਰੀ ਜਗ੍ਹਾ ਪਹੁੰਚ ਗਈਆਂ ਹਨ, ਦੁਬਾਰਾ ਮਕਾਨ ਦੇ ਅੰਦਰ ਜਾਣਾ ਸੰਭਵ ਨਹੀਂ ਹੋਵੇਗਾ। ਤਿਜੌਰੀਆਂ ਨਿਕਲ ਆਈਆਂ ਹਨ, ਕੀਮਤੀ ਕਾਗ਼ਜ਼ਾਤ ਨਿਕਲ ਆਏ ਹਨ, ਫ਼ਰਨੀਚਰ ਨਿਕਲ ਆਇਆ ਹੈ, ਛੋਟੀਆਂ-ਮੋਟੀਆਂ ਚੀਜ਼ਾਂ ਵੀ ਨਿਕਲ ਆਈਆਂ ਹਨ।'

ਉਸ ਮਹਿਲ ਦੇ ਮਾਲਕ ਨੇ ਕਿਹਾ, 'ਮੈਨੂੰ ਕੁਝ ਵੀ ਯਾਦ ਨਹੀਂ ਆਉਂਦਾ। ਤੁਸੀਂ ਜਾਉ ਅਤੇ ਜੋ ਹੋਰ ਬਚਾ ਸਕੋ, ਬਚਾ ਲਵੋ।'

ਉਹ ਲੋਕ ਅੰਦਰ ਗਏ ਅਤੇ ਛਾਤੀ ਪਿੱਟਦੇ, ਰੋਂਦੇ ਹੋਏ ਬਾਹਰ ਆਏ। ਨਾਲ ਇਕ ਲਾਸ਼ ਲੈ ਕੇ ਆਏ। ਉਸ ਮਹਿਲ ਦੇ ਮਾਲਕ ਦਾ ਇਕਲੌਤਾ ਬੇਟਾ ਅੰਦਰ ਹੀ ਸੁੱਤਾ ਰਹਿ ਗਿਆ। ਉਹ ਸਾਰੇ ਸਾਮਾਨ ਬਚਾਉਣ ਵਿੱਚ ਲੱਗ ਗਏ ਅਤੇ ਇਸ ਸਾਮਾਨ ਦਾ ਅਸਲੀ ਮਾਲਕ ਅੰਦਰ ਹੀ ਰਹਿ ਗਿਆ। ਉਹ ਜਲ ਗਿਆ ਅਤੇ ਮਰ ਗਿਆ।

ਹਜ਼ਾਰਾਂ ਲੋਕਾਂ ਦੀ ਭੀੜ ਵਿੱਚ ਇਕ ਸੰਨਿਆਸੀ ਵੀ ਖੜਾ ਸੀ। ਉਸ ਸੰਨਿਆਸੀ ਨੇ ਆਪਣੀ ਡਾਇਰੀ ਵਿੱਚ ਲਿਖਿਆ ਹੈ ਜਿਸ ਤਰ੍ਹਾਂ ਅੱਜ ਮਕਾਨ ਵਿੱਚ ਹੋਇਆ ਹੈ, ਉਵੇਂ ਅੱਜ ਸਾਰੇ ਮਕਾਨਾਂ ਵਿੱਚ ਹੋ ਰਿਹਾ ਹੈ। ਸਾਮਾਨ ਬਚ ਰਿਹਾ ਹੈ ਅਤੇ ਆਦਮੀਅਤ ਖ਼ਤਮ ਹੋ ਰਹੀ ਹੈ। ਸੰਪਤੀ ਵਧ ਰਹੀ ਹੈ ਅਤੇ ਸੰਪਤੀ ਨੂੰ ਵਧਾਉਣ ਵਾਲਾ ਵਿਅਕਤੀ ਨਸ਼ਟ ਹੁੰਦਾ ਚਲਿਆ ਜਾ ਰਿਹਾ ਹੈ।

ਹੁਣੇ ਇਕ ਮਿੱਤਰ ਨੇ ਕਿਹਾ, 'ਅਸੀਂ ਚੰਦ 'ਤੇ ਪਹੁੰਚ ਰਹੇ ਹਾਂ।' ਚੰਦ 'ਤੇ ਅਸੀਂ ਜ਼ਰੂਰ ਪਹੁੰਚ ਗਏ ਹਾਂ ਲੇਕਿਨ ਆਦਮੀ ਜਿੰਨੀ ਦੂਰ ਪਹੁੰਚਦਾ ਜਾ ਰਿਹਾ ਹੈ ਉੱਨਾ ਹੀ ਆਪਣੇ-ਆਪ ਤੋਂ ਦੂਰ ਨਿਕਲਦਾ ਜਾ ਰਿਹਾ ਹੈ। ਜ਼ਮੀਨ 'ਤੇ ਹੀ ਅਸੀਂ ਆਪਣੇ-ਆਪ ਤੋਂ ਬਹੁਤ ਦੂਰ ਨਿਕਲ ਗਏ ਹਾਂ। ਚੰਦ 'ਤੇ ਪਹੁੰਚ ਗਏ ਹਾਂ ਤਾਂ ਇਹ ਫ਼ਾਸਲਾ ਆਪਣੇ-ਆਪ ਤੋਂ ਹੋਰ ਦੂਰ ਲੈ ਜਾਣ ਵਾਲਾ ਹੋਣ ਨੂੰ ਹੈ। ਸਭ-ਕੁਝ ਹੈ ਅੱਜ ਪ੍ਰਿਥਵੀ ਉੱਤੇ,

ਸਿਰਫ਼ ਆਦਮੀ ਨਹੀਂ ਹੈ। ਅਸੀਂ ਪ੍ਰਿਥਵੀ ਉੱਤੇ ਸਭ ਚੀਜ਼ਾਂ ਜਮਾ ਲਈਏ, ਸਾਰਾ ਇੰਤਜ਼ਾਮ ਕਰ ਲਈਏ, ਜੇ ਆਦਮੀ ਖੋ ਗਿਆ ਹੈ ਤਾਂ ਸਾਡਾ ਇੰਤਜ਼ਾਮ ਕਿਸੇ ਵੀ ਕੰਮ ਆਉਣ ਵਾਲਾ ਨਹੀਂ ਹੈ।

ਮੈਂ ਸੁਣਿਆ ਹੈ ਇਕ ਛੋਟੇ-ਜਿਹੇ ਸਕੂਲ ਵਿੱਚ ਭੂਗੋਲ ਦਾ ਇਕ ਅਨੋਖਾ ਅਧਿਆਪਕ ਸੀ। ਉਸ ਨੇ ਦੁਨੀਆ ਦੇ ਨਕਸ਼ੇ ਦੇ ਬਹੁਤ-ਸਾਰੇ ਟੁਕੜੇ ਕੱਟ ਰੱਖੇ ਸਨ। ਉਹ ਉਹਨਾਂ ਟੁਕੜਿਆਂ ਨੂੰ ਰਲਾ ਦਿੰਦਾ ਅਤੇ ਬੱਚਿਆਂ ਨੂੰ ਕਹਿੰਦਾ ਕਿ ਦੁਨੀਆ ਦਾ ਨਕਸ਼ਾ ਜਮਾਉ। ਬੜਾ ਕਠਨ ਹੈ ਦੁਨੀਆ ਦਾ ਨਕਸ਼ਾ ਜਮਾਉਣਾ। ਦੁਨੀਆ ਵੱਡੀ ਚੀਜ਼ ਹੈ। ਇਕ ਘਰ ਨੂੰ ਜਮਾਉਣਾ ਮੁਸ਼ਕਲ ਹੋ ਜਾਂਦਾ ਹੈ ਕਿ ਸਾਰੀ ਦੁਨੀਆ ਦਾ ਨਕਸ਼ਾ ਜਮਾਉਣਾ ਬਹੁਤ ਹੀ ਮੁਸ਼ਕਲ ਹੈ। ਕਿਤੇ ਮੇਡਾਗਾਸਕਰ ਕਾਸਸ੍ਰਚਾਟਕਾ 'ਤੇ ਪਹੁੰਚ ਜਾਂਦਾ ਕਦੇ ਟਿੰਬਕਟੂ ਪੇਕਿੰਗ ਪਹੁੰਚ ਜਾਂਦਾ। ਛੋਟੇ-ਛੋਟੇ ਟੁਕੜੇ ਸਨ, ਜਮਾਉਣਾ ਤਾਂ ਬਹੁਤ ਮੁਸ਼ਕਲ ਸੀ। ਲੇਕਿਨ ਲੜਕਾ ਬਹੁਤ ਹੁਸ਼ਿਆਰ ਰਿਹਾ ਹੋਵੇਗਾ। ਉਸ ਨੇ ਉਹਨਾਂ ਟੁਕੜਿਆਂ ਨੂੰ ਉਲਟਾ ਕੇ ਦੇਖਿਆ, ਅਤੇ ਦੇਖ ਕੇ ਹੈਰਾਨ ਹੋਇਆ। ਇਸ ਪਾਸੇ ਦੁਨੀਆ ਦਾ ਨਕਸ਼ਾ ਸੀ, ਉਸ ਪਾਸੇ ਆਦਮੀ ਦੀ ਇਕ ਤਸਵੀਰ ਸੀ। ਉਸ ਨੇ ਸਾਰੇ ਟੁਕੜੇ ਉਲਟਾ ਦਿੱਤੇ, ਆਦਮੀ ਦੀ ਤਸਵੀਰ ਜਮਾ ਦਿੱਤੀ। ਉਹ ਆਦਮੀ ਦੀ ਤਸਵੀਰ ਕੁੰਜੀ ਸੀ। ਪਿੱਛੇ ਆਦਮੀ ਦੀ ਤਸਵੀਰ ਜੰਮ ਗਈ, ਦੂਜੇ ਪਾਸੇ ਦੁਨੀਆ ਦਾ ਨਕਸ਼ਾ ਜੰਮ ਗਿਆ। ਅਸੀਂ ਸਾਰੇ ਲੋਕ ਵੀ ਦੁਨੀਆ ਦਾ ਨਕਸ਼ਾ ਜਮਾਉਣ ਵਿੱਚ ਲੱਗੇ ਹੋਏ ਹਾਂ। ਲੇਕਿਨ ਉਹ ਜੋ ਕੁੰਜੀ ਹੈ, ਉਹ ਜੋ 'ਕੀ' ਹੈ ਦੁਨੀਆ ਦੇ ਨਕਸ਼ੇ ਨੂੰ ਜਮਾਉਣ ਦੀ—ਉਹ ਆਦਮੀ ਬਿਲਕੁਲ ਖਿੰਡ-ਖੱਪਰ ਹੋ ਗਿਆ ਹੈ। ਉਸ ਨੂੰ ਜਮਾਉਣਾ ਅਸੀਂ ਭੁੱਲ ਗਏ ਹਾਂ।

ਆਦਮੀ ਜੰਮ ਜਾਵੇ ਤਾਂ ਦੁਨੀਆ ਜੰਮ ਸਕਦੀ ਹੈ। ਆਦਮੀ ਠੀਕ ਹੋ ਜਾਵੇ ਤਾਂ ਦੁਨੀਆ ਠੀਕ ਹੋ ਸਕਦੀ ਹੈ। ਜੇ ਆਦਮੀ ਅੰਦਰੋਂ ਅਰਾਜਕ ਹੋ ਜਾਵੇ, ਹਿੱਸਾ-ਹਿੱਸਾ ਹੋ ਜਾਵੇ, ਛਿੱਟ-ਪੁੱਟ ਹੋ ਜਾਵੇ, ਤਾਂ ਸਾਡੀ ਦੁਨੀਆ ਦੇ ਜੰਮਣ ਦਾ ਕੋਈ ਵੀ ਅਰਥ ਨਹੀਂ ਹੋ ਸਕਦਾ। ਨਾ ਅੱਜ ਤਕ ਅਰਥ ਹੋਇਆ ਹੀ ਹੈ। ਅਸੀਂ ਜ਼ਿੰਦਗੀ ਦਾ ਬਹੁਤਾ ਸਮਾਂ ਦੁਨੀਆ ਨੂੰ ਜਮਾਉਣ ਵਿੱਚ ਨਸ਼ਟ ਕਰ ਦਿੰਦੇ ਹਾਂ। ਇਕ ਆਦਮੀ ਜਿੰਨੀ ਆਪਣੇ ਘਰ ਦੇ ਫ਼ਰਨੀਚਰ ਨੂੰ ਜਮਾਉਣ ਦੇ ਲਈ ਚਿੰਤਾ ਉਠਾਉਂਦਾ ਹੈ, ਉੱਨੀ ਉਸ ਨੇ ਆਪਣੀ ਆਤਮਾ ਨੂੰ ਜਮਾਉਣ ਦੀ ਵੀ ਚਿੰਤਾ ਕਦੇ ਨਹੀਂ ਉਠਾਈ ਹੈ। ਹੈਰਾਨੀ ਹੁੰਦੀ ਹੈ ਇਹ ਜਾਣ ਕੇ ਕਿ ਆਦਮੀ ਨਿਗੂਣੇ ਦੇ ਨਾਲ ਕਿੰਨਾ ਸਮਾਂ ਨਸ਼ਟ ਕਰਦਾ ਹੈ ਅਤੇ ਖ਼ੁਦ ਨੂੰ ਬਿਲਕੁਲ ਹੀ ਭੁੱਲ ਜਾਂਦਾ ਹੈ ਜੋ ਵਿਰਾਟ ਹੈ। ਕੀ ਫ਼ਾਇਦਾ? ਜੇ ਸਾਰੀ ਦੁਨੀਆ ਵੀ ਜੰਮ ਜਾਵੇ ਅਤੇ ਆਦਮੀ ਨਾ ਹੋਵੇ ਤਾਂ ਉਸ ਦੁਨੀਆ ਦਾ ਅਸੀਂ ਕੀ ਕਰਾਂਗੇ? ਜੀਸਸ ਨੇ ਪੁੱਛਿਆ ਹੈ ਬਾਈਬਲ ਵਿਚ—

ਸਾਰੀ ਦੁਨੀਆ ਦਾ ਰਾਜ ਮਿਲ ਜਾਵੇ,
ਅਤੇ ਜੇ ਮੈਂ ਖ਼ੁਦ ਖੋ ਜਾਵਾਂ ਉਸ ਰਾਜ ਨੂੰ ਪਾਣ ਵਿੱਚ,
ਤਾਂ ਅਜੇਹੀ ਦੁਨੀਆ ਨੂੰ ਪਾ ਕੇ ਵੀ ਕੀ ਕਰਾਂਗਾ।

ਇਹੀ ਹੋਇਆ ਹੈ। ਆਦਮੀ ਨੇ ਖ਼ੁਦ ਨੂੰ ਵੇਚ ਦਿੱਤਾ ਹੈ। ਚੀਜ਼ਾਂ ਖ਼ਰੀਦ ਲਈਆਂ

ਹਨ ਬਦਲੇ ਵਿੱਚ। ਇਕ ਬੜਾ ਮਹਿੰਗਾ ਸੌਦਾ ਹੋ ਗਿਆ ਹੈ। ਅਸੀਂ ਸਾਰੇ ਵੀ ਉਹੀ ਮਹਿੰਗਾ ਸੌਦਾ ਕਰੀ ਤੁਰੇ ਜਾਂਦੇ ਹਾਂ। ਜਨਮ ਤੋਂ ਲੈ ਕੇ ਮਰਨ ਤਕ ਇਹ ਸੌਦਾ ਚਲਦਾ ਹੈ। ਆਪਣੇ-ਆਪ ਨੂੰ ਵੇਚਦੇ ਹਾਂ ਅਤੇ ਸਾਮਾਨ ਇਕੱਠਾ ਕਰਦੇ ਹਾਂ। ਇਕ ਦਿਨ ਅਜੇਹਾ ਹੋ ਜਾਂਦਾ ਹੈ ਕਿ ਸਾਮਾਨ ਇਕੱਠਾ ਹੋ ਜਾਂਦਾ ਹੈ, ਗੁਆਂਢ ਦੇ ਲੋਕ ਇਕੱਠੇ ਹੋ ਕੇ ਅਰਥੀ ਚੁੱਕ ਕੇ ਮੜ੍ਹੀਆਂ ਵਿੱਚ ਲੈ ਜਾਂਦੇ ਹਨ। ਉਹ ਆਦਮੀ ਮਰ ਜਾਂਦਾ ਹੈ, ਜਿਸ ਨੇ ਇੰਤਜ਼ਾਮ ਕੀਤਾ ਸੀ ਅਤੇ ਉਸ ਦੇ ਬੇਟਿਆਂ ਨੂੰ ਵੀ ਇਹ ਦਿਖਾਈ ਨਹੀਂ ਪੈਂਦਾ। ਉਹ ਵੀ ਫਿਰ ਉਸੇ ਸਾਮਾਨ ਨੂੰ ਵਧਾਉਣ ਵਿੱਚ ਲੱਗ ਜਾਂਦੇ ਹਨ, ਅਤੇ ਉਹਨਾਂ ਦੀ ਅਰਥੀ ਵੀ ਇਕ ਦਿਨ ਉਠ ਜਾਂਦੀ ਹੈ।

ਜਿਸ ਨੂੰ ਅਸੀਂ ਮਕਾਨ ਸਮਝ ਰਹੇ ਹਾਂ।

ਉਹ ਸਰਾਂਅ ਤੋਂ ਜ਼ਿਆਦਾ ਨਹੀਂ ਹੈ।

ਉਥੇ ਥੋੜ੍ਹੀ ਦੇਰ ਠਹਿਰਨਾ ਹੈ ਅਤੇ ਅੱਗੇ ਨਿਕਲ ਜਾਣਾ ਹੈ। ਕੋਈ ਨਾਸਮਝ ਹੀ ਹੋਵੇਗਾ ਕਿ ਸਰਾਂਅ ਨੂੰ ਜਮਾਉਣ ਵਿੱਚ ਇੰਨਾ ਲੱਗ ਜਾਵੇ ਕਿ ਖ਼ੁਦ ਨੂੰ ਖੋ ਦੇਵੇ ਅਤੇ ਅੱਗੇ ਮੰਜ਼ਲ ਭਟਕ ਜਾਵੇ। ਸਾਡੇ ਵਿੱਚੋਂ ਕਈ ਲੋਕ ਸਰਾਵਾਂ ਵਿਚ ਠਹਿਰੇ ਹੋਣਗੇ, ਧਰਮਸ਼ਾਲਾਵਾਂ ਵਿੱਚ। ਲੇਕਿਨ ਕੋਈ ਧਰਮਸ਼ਾਲਾਵਾਂ ਨੂੰ ਜਮਾਉਣ ਵਿੱਚ ਨਹੀਂ ਲੱਗ ਜਾਂਦਾ। ਧਰਮਸ਼ਾਲਾਵਾਂ ਵਿੱਚ ਜਾਂਦਾ ਹੈ ਅਤੇ ਅੱਗੇ ਨਿਕਲ ਜਾਂਦਾ ਹੈ। ਅਕਬਰ ਨੇ ਫ਼ਤਿਹਪੁਰ ਸੀਕਰੀ ਦੇ ਇਕ ਪੁਲ ਉੱਤੇ, ਪੁਲ ਦੇ ਦੁਆਰ ਉੱਤੇ ਲਿਖਵਾਇਆ ਹੈ ਕਿ 'ਇਹ ਪੁਲ ਹੈ, ਇਹ ਪਾਰ ਜਾਣ ਦੇ ਲਈ ਹੈ, ਰੁਕਣ ਦੇ ਲਈ ਨਹੀਂ।' ਦਿਸ ਇਜ਼ ਟੂ ਪਾਸ, ਨਾਟ ਟੂ ਸੁਟੇ।' ਇਥੋਂ ਪਾਰ ਹੋ ਜਾਣਾ ਹੈ, ਇਥੇ ਰੁਕ ਨਹੀਂ ਜਾਣਾ ਹੈ। ਲੇਕਿਨ ਅਸੀਂ ਸਾਰੇ ਮਕਾਨ ਬਣਾ ਕੇ ਉਸ 'ਤੇ ਰੁਕ ਗਏ ਹਾਂ। ਅਸੀਂ ਮਜ਼ਬੂਤ ਮਕਾਨ ਬਣਾਏ ਸਨ ਸੀਮੇਂਟ ਦੇ, ਕੰਕ੍ਰੀਟ ਦੇ, ਪੱਥਰਾਂ ਦੇ, ਕਿ ਹਿੱਲ ਨਾ ਸਕਣ। ਸਾਨੂੰ ਜਾਣਾ ਪਏਗਾ ਅਤੇ ਮਕਾਨ ਉਥੇ ਹੀ ਠਹਿਰੇ ਰਹਿ ਜਾਣਗੇ। ਉਹਨਾਂ ਮਕਾਨਾਂ ਦੀ ਸਾਰੀ ਵਿਵਸਥਾ ਵੀ ਠਹਿਰੀ ਰਹਿ ਜਾਏਗੀ। ਲੇਕਿਨ ਇਹ ਖ਼ਿਆਲ ਵਿੱਚ ਨਹੀਂ ਆ ਪਾਂਦਾ।

ਮੈਂ ਸੁਣਿਆ ਹੈ, ਇਕ ਸਵੇਰ ਇਕ ਸਮਰਾਟ ਦੇ ਦੁਆਰ 'ਤੇ ਦੁਆਰਪਾਲ ਨਾਲ ਇਕ ਆਦਮੀ ਬਹੁਤ ਝਗੜਾ ਕਰ ਰਿਹਾ ਹੈ। ਉਹ ਦੁਆਰਪਾਲ ਨੂੰ ਕਹਿ ਰਿਹਾ ਹੈ, 'ਮੈਂ ਇਸ ਧਰਮਸ਼ਾਲਾ ਵਿੱਚ, ਇਸ ਸਰਾਂਅ ਵਿੱਚ ਠਹਿਰਨਾ ਚਾਹੁੰਦਾ ਹਾਂ।'

ਉਹ ਦੁਆਰਪਾਲ ਕਹਿ ਰਿਹਾ ਹੈ, 'ਤੁਸੀਂ ਪਾਗ਼ਲ ਹੋ ਗਏ ਹੋ? ਇਹ ਸਰਾਂਅ ਨਹੀਂ ਹੈ। ਸਰਾਂਅ ਕਿਤੇ ਹੋਰ ਭਾਲੋ ਜਾ ਕੇ। ਇਹ ਰਾਜੇ ਦਾ ਮਹਿਲ ਹੈ। ਰਾਜੇ ਦਾ ਨਿਵਾਸ-ਸਥਾਨ ਹੈ। ਹੁਣ ਜੇ ਦੁਬਾਰਾ ਸਰਾਂਅ ਕਿਹਾ ਤਾਂ ਹੱਥਕੜੀਆਂ ਲੱਗ ਜਾਣਗੀਆਂ। ਇਹ ਕੋਈ ਸਧਾਰਨ ਮਕਾਨ ਨਹੀਂ ਹੈ ਕਿ ਅਪਮਾਨ ਕਰ ਸਕੇਂ।'

ਮਕਾਨ ਵੀ ਸਧਾਰਨ—ਗ਼ੈਰ-ਸਧਾਰਨ ਹੁੰਦੇ ਹਨ। ਮਕਾਨਾਂ ਦਾ ਵੀ ਅਪਮਾਨ ਸਨਮਾਨ ਹੁੰਦਾ ਹੈ। ਲੇਕਿਨ ਉਹ ਆਦਮੀ ਜ਼ਿੱਦੀ ਹੈ। ਉਹ ਕਹਿੰਦਾ ਹੈ, 'ਤੂੰ ਵਿਚਕਾਰੋਂ ਹਟ। ਕੌਣ ਹੈ ਜਿਸ ਨੂੰ ਤੂੰ ਕਹਿੰਦਾ ਹੈਂ ਇਸ ਮਕਾਨ ਦਾ ਮਾਲਕ ਹੈ? ਮੈਂ ਉਸ ਨਾਲ ਮਿਲ ਲਵਾਂ।' ਉਹ ਦੁਆਰਪਾਲ ਨੂੰ ਧੱਕਾ ਦੇ ਕੇ ਅੰਦਰ ਚਲਾ ਗਿਆ। ਸਮਰਾਟ ਨੇ ਉਸ ਦੀ

ਅਵਾਜ਼ ਸੁਣ ਲਈ ਹੈ, ਉਹ ਆਪਣੇ ਦਰਬਾਰ ਵਿੱਚ ਬੈਠਾ ਹੈ। ਉਸ ਦੇ ਦਰਬਾਰੀ ਬੈਠੇ ਹਨ। ਉਹ ਫ਼ਕੀਰ ਜਾ ਕੇ ਖੜ੍ਹਾ ਹੋ ਗਿਆ ਹੈ ਅਤੇ ਕਹਿੰਦਾ ਹੈ, 'ਕੌਣ ਉਹ ਪਾਗ਼ਲ ਹੈ ਜਿਸ ਨੇ ਇਸ ਮਕਾਨ ਨੂੰ ਆਪਣਾ ਸਮਝ ਰੱਖਿਆ ਹੈ? ਉਹ ਜ਼ਰਾ ਉਠ ਕੇ ਖੜ੍ਹਾ ਹੋ ਜਾਵੇ।'

ਉਸ ਸਮਰਾਟ ਨੇ ਕਿਹਾ, 'ਤੂੰ ਕਿਹੋ-ਜਿਹੀਆਂ ਬਦਤਮੀਜ਼ੀ ਦੀਆਂ ਗੱਲਾਂ ਕਰ ਰਿਹਾ ਹੈਂ? ਜ਼ਰਾ ਸ਼ਿਸ਼ਟਾਚਾਰ ਦਾ ਸਲੂਕ ਕਰ। ਤੂੰ ਦੁਆਰਪਾਲ ਨਾਲ ਵੀ ਭੈੜੀ ਤਰ੍ਹਾਂ ਪੇਸ਼ ਆਇਆ ਹੈਂ। ਲੇਕਿਨ, ਉਹ ਬਰਦਾਸ਼ਤ ਕੀਤਾ ਜਾ ਸਕਦਾ ਹੈ। ਮੈਂ ਸਮਰਾਟ ਹਾਂ!'

ਤਾਂ ਉਸ ਨੇ ਕਿਹਾ, 'ਤੁਸੀਂ ਹੀ ਸ਼ਾਇਦ ਉਹ ਆਦਮੀ ਜਾਪਦੇ ਹੋ ਜਿਹੜਾ ਇਸ ਭਰਮ ਵਿੱਚ ਪੈ ਗਿਆ ਹੈ ਕਿ ਇਹ ਮਕਾਨ ਉਸ ਦਾ ਨਿਵਾਸ-ਸਥਾਨ ਹੈ। ਲੇਕਿਨ ਮੈਂ ਕੁਝ ਸਾਲ ਪਹਿਲਾਂ ਆਇਆ ਸੀ, ਤਦ ਇਸੇ ਸਿੰਘਾਸਣ ਉੱਤੇ ਮੈਂ ਦੂਜੇ ਆਦਮੀ ਨੂੰ ਬੈਠਾ ਦੇਖਿਆ ਸੀ। ਉਹ ਆਦਮੀ ਇੰਨੇ ਹੀ ਦਾਅਵੇ ਨਾਲ ਕਹਿੰਦਾ ਸੀ ਕਿ ਮੈਂ ਇਸ ਮਕਾਨ ਦਾ ਮਾਲਕ ਹਾਂ।'

ਸਮਰਾਟ ਨੇ ਕਿਹਾ, 'ਉਹ ਮੇਰੇ ਪਿਤਾ ਸਨ। ਉਹਨਾਂ ਦਾ ਇੰਤਕਾਲ ਹੋ ਗਿਆ ਹੈ। ਉਹ ਜਾ ਚੁੱਕੇ ਹਨ ਇਸ ਦੁਨੀਆਂ ਤੋਂ।'

ਫ਼ਕੀਰ ਨੇ ਕਿਹਾ, 'ਮੈਂ ਉਹਨਾਂ ਤੋਂ ਵੀ ਪਹਿਲਾਂ ਆਇਆ ਸੀ, ਤਦ ਇਕ ਦੂਜਾ ਬੁੱਢਾ, ਇਸੇ ਸਿੰਘਾਸਣ 'ਤੇ ਬੈਠ ਕੇ ਦਾਅਵਾ ਕਰਦਾ ਸੀ ਕਿ ਇਹ ਮੇਰਾ ਮਕਾਨ ਹੈ। ਉਹ ਕਿਥੇ ਹੈ?' ਸਮਰਾਟ ਨੇ ਕਿਹਾ, 'ਉਹ ਮੇਰੇ ਪਿਤਾ ਦੇ ਪਿਤਾ ਸਨ। ਉਹ ਵੀ ਜਾ ਚੁੱਕੇ ਹਨ।'

ਫ਼ਕੀਰ ਨੇ ਕਿਹਾ, 'ਕੁਝ ਦਿਨਾਂ ਬਾਅਦ ਮੈਂ ਆਵਾਂਗਾ ਤਾਂ ਕੀ ਪੱਕਾ ਭਰੋਸਾ ਹੈ ਕਿ ਤੂੰ ਹੀ ਮੈਨੂੰ ਮਿਲੇਂਗਾ ਕਿ ਕੋਈ ਹੋਰ ਮਿਲੇਗਾ ਜੋ ਕਹੇਗਾ ਕਿ ਇਹ ਮੇਰਾ ਮਕਾਨ ਹੈ? ਜਿਸ ਦੇ ਦਾਅਵੇਦਾਰ ਬਦਲ ਜਾਂਦੇ ਹਨ ਉਹ ਸਰਾਂਅ ਹੈ, ਉਹ ਧਰਮਸ਼ਾਲਾ ਹੈ, ਉਹ ਮਕਾਨ ਨਹੀਂ ਹੈ। ਉਹ ਮਕਾਨ ਕਿਵੇਂ ਹੋ ਸਕਦਾ ਹੈ?'

ਮਾਲਕੀਅਤ ਤੋਂ ਜ਼ਿਆਦਾ ਝੂਠੀ ਚੀਜ਼ ਇਸ ਪ੍ਰਿਥਵੀ ਉੱਤੇ ਦੂਜੀ ਨਹੀਂ ਹੈ।

ਮਾਲਕ ਹੋਣ ਤੋਂ ਜ਼ਿਆਦਾ ਵੱਡਾ ਪਾਗ਼ਲਪਣ ਇਸ ਪ੍ਰਿਥਵੀ ਉੱਤੇ ਦੂਜਾ ਨਹੀਂ ਹੈ। ਜਿਹੜਾ ਕਿਸੇ ਵੀ ਚੀਜ਼ ਨੂੰ ਆਪਣੀ ਮਲਕੀਅਤ ਸਮਝ ਰਿਹਾ ਹੈ, ਉਹ ਵਿਅਰਥ ਦੇ ਪਾਗ਼ਲਪਣ ਵਿੱਚ ਪੈ ਗਿਆ ਹੈ। ਮਾਲਕ ਕੋਈ ਵੀ ਨਹੀਂ ਹੈ। ਇਕ ਸਮਾਂ ਸੀ ਜਦ ਅਸੀਂ ਨਹੀਂ ਸਾਂ ਹੋਰ ਸਭ ਸੀ। ਉਹ ਵੀ ਸਮਾਂ ਆਏਗਾ ਜਦ ਅਸੀਂ ਨਹੀਂ ਹੋਵਾਂਗੇ, ਹੋਰ ਸਭ ਹੋਵੇਗਾ। ਸਾਡੇ ਨਾ ਰਹਿਣ ਨਾਲ ਕਿਤੇ ਵੀ ਇਕ ਪੱਤਾ ਵੀ ਨਹੀਂ ਹਿੱਲੇਗਾ। ਕੋਈ ਵੀ ਪੀੜ ਨਹੀਂ ਹੋਵੇਗੀ। ਕਿਤੇ ਕੁਝ ਕਮੀ ਨਹੀਂ ਹੋ ਜਾਏਗੀ। ਸਭ ਚਲਦਾ ਰਹੇਗਾ—ਚਲਦਾ ਰਹੇਗਾ। ਲੇਕਿਨ ਅਸੀਂ ਇੰਨੇ ਜ਼ੋਰ ਨਾਲ-ਜਿਥੇ ਸਾਡੀ ਕੋਈ ਮਾਲਕੀਅਤ ਨਹੀਂ ਹੈ—ਉਥੇ ਮਾਲਕੀਅਤ ਬਣਾਉਣ ਵਿੱਚ ਲੱਗ ਜਾਂਦੇ ਹਾਂ ਕਿ ਸੱਚਮੁੱਚ ਵਿੱਚ ਜੋ ਅੰਦਰ ਮਾਲਕ ਹੈ, ਉਹ ਖੋ ਜਾਂਦਾ ਹੈ, ਅਤੇ ਭੁੱਲ ਜਾਂਦਾ ਹੈ। ਉਸ ਦਾ ਸਾਨੂੰ ਪਤਾ ਨਹੀਂ ਰਹਿੰਦਾ।

ਠੀਕ ਹੀ ਹੋਇਆ ਹੈ ਰਾਜਧਾਨੀ ਵਿੱਚ। ਉਸ ਘਰ ਦੇ ਲੋਕਾਂ ਨੇ ਸਾਮਾਨ ਬਚਾ

ਲਿਆ ਸੀ ਅਤੇ ਮਾਲਕ ਜਲ ਗਿਆ ਸੀ। ਅਸੀਂ ਵੀ ਉਸੇ ਰਾਜਧਾਨੀ ਦੇ ਨਿਵਾਸੀ ਹਾਂ ਅਤੇ ਸਾਡੇ ਘਰਾਂ ਵਿੱਚ ਵੀ ਅੱਗ ਲੱਗਦੀ ਹੈ। ਧਿਆਨ ਰਹੇ, ਇਹ ਨਾ ਸੋਚਣਾ ਕਿ ਮਕਾਨਾਂ ਵਿੱਚ ਅੱਗ ਦੂਜਿਆਂ ਦੇ ਲੱਗਦੀ ਹੈ। ਆਦਮੀ ਦੀਆਂ ਬੁਨਿਆਦੀ ਭੁੱਲਾਂ ਵਿੱਚ ਇਕ ਭੁੱਲ ਇਹ ਵੀ ਹੈ ਕਿ ਉਹ ਹਮੇਸ਼ਾ ਇਹ ਸੋਚਦਾ ਹੈ ਕਿ ਮਕਾਨ ਜਦ ਜਲਦਾ ਹੈ, ਤਦ ਦੂਜੇ ਦਾ ਜਲਦਾ ਹੈ। ਅਸੀਂ ਤਾਂ ਕਦੇ ਜਲਦੇ ਨਹੀਂ।

ਆਦਮੀ ਦੀਆਂ ਬੁਨਿਆਦੀ ਭੁੱਲਾਂ ਵਿੱਚੋਂ ਇਕ ਇਹ ਹੈ ਕਿ ਉਸ ਨੂੰ ਲੱਗਦਾ ਹੈ ਕਿ ਜਦ ਕੋਈ ਮਰਦਾ ਹੈ, ਤਦ ਦੂਜਾ ਹੀ ਮਰਦਾ ਹੈ। ਮੈਂ ਤਾਂ ਕਦੇ ਮਰਦਾ ਨਹੀਂ।

ਆਦਮੀ ਸਦਾ ਇਸ ਖ਼ਿਆਲ ਵਿੱਚ ਹੁੰਦਾ ਹੈ ਕਿ ਸਾਰੀ ਅੱਗ ਦੂਜਿਆਂ ਦੇ ਆਸ-ਪਾਸ ਲੱਗੀ ਹੈ, ਮੈਂ ਬਿਲਕੁਲ ਨਿਸਚਿੰਤ ਹਾਂ. ਲੇਕਿਨ, ਜ਼ਿੰਦਗੀ ਇਕ ਅੱਗ ਹੈ ਅਤੇ ਜਨਮ ਦੇ ਬਾਅਦ ਇਕ ਛਿਨ ਨੂੰ ਵੀ ਬੁੱਝਦੀ ਨਹੀਂ ਹੈ, ਲੱਗੀ ਹੀ ਰਹਿੰਦੀ ਹੈ। ਦਿਨ-ਰਾਤ ਜਲਾ ਕੇ ਜ਼ਿੰਦਗੀ ਨੂੰ ਰਾਖ਼ ਕਰਦੀ ਤੁਰੀ ਜਾਂਦੀ ਹੈ। ਅਜੇਹਾ ਨਹੀਂ ਕਿ ਕਿਸੇ ਦਿਨ ਅਚਾਨਕ ਮੌਤ ਆ ਜਾਂਦੀ ਹੈ ਅਤੇ ਅਸੀਂ ਮਰ ਜਾਂਦੇ ਹਾਂ। ਮੌਤ ਉਸੇ ਦਿਨ ਆਉਣ ਲੱਗਦੀ ਹੈ ਜਿਸ ਦਿਨ ਅਸੀਂ ਪੈਦਾ ਹੁੰਦੇ ਹਾਂ। ਜੋ ਸਾਡਾ ਜਨਮ-ਦਿਨ ਹੈ, ਉਹ ਮੌਤ ਦਾ ਦਿਨ ਵੀ ਹੈ। ਮੌਤ ਕੋਈ ਅੱਚਣਚੇਤੀ ਘਟਨਾ ਨਹੀਂ ਹੈ। ਗ੍ਰੇਜੂਅਲ ਏਵੋਲਿਊਸ਼ਨ ਹੈ। ਉਹ ਵੀ ਗ੍ਰੋਥ ਹੈ, ਉਹ ਵੀ ਵਿਕਾਸ ਹੈ। ਜਨਮ ਦੇ ਨਾਲ ਵਧਦੀ ਰਹਿੰਦੀ ਹੈ, ਵਧਦੀ ਰਹਿੰਦੀ ਹੈ। ਜਿਸ ਨੂੰ ਅਸੀਂ ਜਨਮ-ਦਿਨ ਕਹਿੰਦੇ ਹਾਂ, ਉਹ ਸਾਡੀ ਨਾਸਮਝੀ ਦਾ ਸਬੂਤ ਹੈ। ਇਕ ਆਦਮੀ ਕਹਿੰਦਾ ਹੈ ਕਿ ਮੇਰਾ ਪੰਜਾਹਵਾਂ ਜਨਮ-ਦਿਨ ਹੈ। ਸੱਚੀ ਗੱਲ ਇਹ ਹੈ ਕਿ ਉਸ ਨੂੰ ਕਹਿਣਾ ਚਾਹੀਦਾ ਹੈ ਕਿ ਮੇਰਾ ਪੰਜਾਹਵਾਂ ਮੌਤ-ਦਿਨ ਹੈ। ਪੰਜਾਹ ਸਾਲ ਮੈਂ ਮਰ ਚੁੱਕਾ। ਹੁਣ ਵੀਹ ਸਾਲ ਹੋਰ ਬਚੇ ਹਨ। ਇਕਵੰਜਵੇਂ ਸਾਲ ਇਕ ਸਾਲ ਹੋਰ ਮਰ ਚੁੱਕਾਂਗਾ ਅਤੇ ਰੋਜ਼-ਰੋਜ਼ ਮਰਦਾ ਜਾਵਾਂਗਾ। ਫਿਰ ਇਕ ਦਿਨ ਮੌਤ ਪੂਰੀ ਹੋ ਜਾਏਗੀ।

ਮੌਤ ਇਕ ਵਿਕਾਸ ਹੈ, ਜੋ ਰੋਜ਼ ਵਧਦਾ ਚਲਿਆ ਜਾ ਰਿਹਾ ਹੈ।

ਮੌਤ ਵਧਦੀ ਹੈ ਅਤੇ ਅਸੀਂ ਸਮਝਦੇ ਹਾਂ ਜ਼ਿੰਦਗੀ ਵਧ ਰਹੀ ਹੈ।

ਮੌਤ ਆਉਂਦੀ ਹੈ ਅਤੇ ਅਸੀਂ ਜਨਮ-ਦਿਨ ਮਨਾਉਂਦੇ ਤੁਰੇ ਜਾਂਦੇ ਹਾਂ। ਸ਼ਾਇਦ ਆਦਮੀ ਆਪਣੇ-ਆਪ ਨੂੰ ਧੋਖਾ ਦੇਣ ਦੀ ਕੋਸ਼ਿਸ਼ ਕਰਦਾ ਹੈ ਅਤੇ ਸਫਲ ਵੀ ਹੋ ਜਾਂਦਾ ਹੈ। ਰੋਜ਼ ਮੌਤ ਕਰੀਬ ਆਉਂਦੀ ਹੈ ਅਤੇ ਮਨੁੱਖ ਹਰ ਸਾਲ ਨਵਾਂ ਜਨਮ-ਦਿਨ ਮਨਾਉਂਦਾ ਚਲਿਆ ਜਾਂਦਾ ਹੈ। ਆਦਮੀ ਬਹੁਤ ਧੋਖੇਬਾਜ਼ ਹੈ। ਆਪਣੇ ਹੰਝੂਆਂ ਉੱਤੇ ਮੁਸਕਾਣ ਛਾ ਦਿੰਦਾ ਹੈ। ਗੰਦਗੀ ਦੇ ਉੱਪਰ ਫੁੱਲ ਲਾ ਦਿੰਦਾ ਹੈ। ਝੂਠ ਦੇ ਉੱਪਰ ਸਫ਼ੈਦ ਕੱਪੜਾ ਪਹਿਨਾ ਦਿੰਦਾ ਹੈ। ਹਨੇਰੇ ਵਿੱਚ ਚਾਰ-ਚੁਫੇਰੇ ਦੀਵੇ ਜਗਾ ਦਿੰਦਾ ਹੈ। ਅਸੀਂ ਜ਼ਿੰਦਗੀ-ਭਰ ਇਹ ਧੋਖਾ ਦਿੰਦੇ ਰਹਿੰਦੇ ਹਾਂ। ਲੇਕਿਨ ਇਹ ਧੋਖਾ ਅਸੀਂ ਕਿਸ ਨੂੰ ਦੇ ਰਹੇ ਹਾਂ? ਕੌਣ ਇਸ ਧੋਖੇ ਵਿੱਚ ਪਏਗਾ? ਇਸ ਧੋਖੇ ਵਿੱਚ ਮੈਂ ਹੀ ਖੋ ਜਾਵਾਂਗਾ।

ਦੁਨੀਆ ਵਿੱਚ ਦੋ ਹੀ ਤਰ੍ਹਾਂ ਦੇ ਲੋਕ ਹਨ—ਇਕ ਉਹ ਜੋ ਆਪਣੇ-ਆਪ ਨੂੰ ਧੋਖਾ ਦੇ ਰਹੇ ਹਨ; ਅਤੇ ਦੂਜੇ ਉਹ, ਜਿਹੜੇ ਆਪਣੇ-ਆਪ ਨੂੰ ਧੋਖਾ ਨਹੀਂ ਦੇ ਰਹੇ ਹਨ, ਜਿਹੜੇ ਜ਼ਿੰਦਗੀ ਦੇ ਤੱਥਾਂ ਨੂੰ ਸਿੱਧਾ ਅਤੇ ਸਾਫ਼ ਦੇਖ ਰਹੇ ਹਨ। ਉਹਨਾਂ ਲੋਕਾਂ ਨੂੰ ਅਧਾਰਮਕ ਕਹਿੰਦਾ ਹਾਂ, ਜੋ ਆਪਣੇ-ਆਪ ਨੂੰ ਧੋਖਾ ਦੇਣ 'ਚ ਲੱਗੇ ਹੋਏ ਹਨ। ਤੁਸੀਂ

ਸੁਣਿਆ ਹੋਵੇਗਾ, ਅਸੀਂ ਉਸ ਆਦਮੀ ਨੂੰ ਅਧਾਰਮਕ ਕਹਿੰਦੇ ਹਾਂ, ਜੋ ਦੂਜਿਆਂ ਨੂੰ ਧੋਖਾ ਦਿੰਦਾ ਹੈ। ਮੈਂ ਉਸ ਆਦਮੀ ਨੂੰ ਅਧਾਰਮਕ ਕਹਿ ਰਿਹਾ ਹਾਂ, ਜੋ ਆਪਣੇ-ਆਪ ਨੂੰ ਧੋਖਾ ਦਿੰਦਾ ਹੈ। ਮਜ਼ੇ ਦੀ ਗੱਲ ਹੈ ਕਿ ਜੋ ਆਪਣੇ-ਆਪ ਨੂੰ ਧੋਖਾ ਨਹੀਂ ਦਿੰਦਾ, ਉਹ ਦੂਜੇ ਨੂੰ ਧੋਖਾ ਦੇ ਹੀ ਨਹੀਂ ਸਕਦਾ। ਦੂਜੇ ਨੂੰ ਧੋਖਾ ਤਾਂ ਬਾਅਦ ਵਿੱਚ ਦਿੱਤਾ ਜਾ ਸਕਦਾ ਹੈ, ਜਦ ਖ਼ੁਦ ਨੂੰ ਧੋਖਾ ਦੇ ਦਿੱਤਾ ਹੋਵੇ, ਨਹੀਂ ਤਾਂ ਸੰਭਵ ਨਹੀਂ ਹੈ।

ਵੱਡੇ-ਤੋਂ ਵੱਡਾ ਧੋਖਾ ਕੀ ਹੈ? ਵੱਡੇ-ਤੋਂ-ਵੱਡਾ ਧੋਖਾ ਇਹ ਹੈ ਕਿ ਅਸੀਂ ਸਮਝਿਆ ਹੈ ਕਿ ਜ਼ਿੰਦਗੀ ਬਾਹਰ ਹੈ। ਇਸ ਲਈ ਮਕਾਨ ਬਣਾਉਂਦੇ ਹਾਂ, ਬਗ਼ੀਚਾ ਲਾਉਂਦੇ ਹਾਂ, ਸਾਮਾਨ ਇਕੱਠਾ ਕਰਦੇ ਹਾਂ। ਅਸੀਂ ਸੋਚਦੇ ਹਾਂ ਕਿ ਜ਼ਿੰਦਗੀ ਬਾਹਰ ਹੈ ਤਾਂ ਫੁੱਲ ਖਿੜਨ, ਇਸ ਦਾ ਇੰਤਜ਼ਾਮ ਕਰਦੇ ਹਾਂ। ਸਾਨੂੰ ਪਤਾ ਹੀ ਨਹੀਂ ਹੈ ਕਿ ਅਜੇਹੇ ਵੀ ਫੁੱਲ ਹਨ, ਜੋ ਅੰਦਰ ਵੀ ਖਿੜਦੇ ਹਨ। ਸਾਨੂੰ ਪਤਾ ਹੀ ਨਹੀਂ ਹੈ ਕਿ ਅਜੇਹੀਆਂ ਵੀ ਹਵਾਵਾਂ ਹਨ ਜੋ ਅੰਦਰ ਵੀ ਵਗਦੀਆਂ ਹਨ। ਪ੍ਰਕਾਸ਼ ਦਾ ਲਾਟੂ ਅਸੀਂ ਬਾਹਰ ਹੀ ਲਮਕਾਉਂਦੇ ਰਹਾਂਗੇ ਅਤੇ ਸਾਨੂੰ ਪਤਾ ਹੀ ਨਹੀਂ ਕਿ ਅਜੇਹਾ ਵੀ ਪ੍ਰਕਾਸ਼ ਹੈ, ਜੋ ਅੰਦਰ ਵੀ ਜਗਦਾ ਹੈ।

ਬਾਹਰ ਦਾ ਪ੍ਰਕਾਸ਼ ਸਾਡੀ ਜ਼ਿੰਦਗੀ ਦੇ ਨਾਲ ਹੀ ਖ਼ਤਮ ਹੋ ਜਾਂਦਾ ਹੈ।

ਅੰਦਰ ਦਾ ਪ੍ਰਕਾਸ਼ ਸਾਡੀ ਮੌਤ ਦੇ ਨਾਲ ਵੀ ਯਾਤਰਾ ਕਰਦਾ ਹੈ।

ਉਹੀ ਆਦਮੀ ਸੰਪਤੀਵਾਨ ਹੈ, ਜਿਸ ਨੇ ਕੁਝ ਅਜੇਹਾ ਕਮਾ ਲਿਆ ਹੋਵੇ ਜਿਸ ਨੂੰ ਮੌਤ ਨਾ ਛੁਡਾ ਸਕਦੀ ਹੋਵੇ। ਸੰਪਤੀ ਦਾ ਅਰਥ ਹੀ ਇਹੀ ਹੈ ਜੋ ਵਿਪਤਾ ਵਿੱਚ ਕੰਮ ਆਵੇ। ਹੋਰ ਕੀ ਅਰਥ ਹੋ ਸਕਦਾ ਹੈ ਸੰਪਤੀ ਦਾ? ਅਤੇ ਮੌਤ ਤੋਂ ਵੱਡੀ ਕੋਈ ਵਿਪਤਾ ਹੈ?

ਜੋ ਸੰਪਤੀ ਮੌਤ ਵਿੱਚ ਕੰਮ ਨਹੀਂ ਆਉਂਦੀ,

ਉਸ ਨੂੰ ਸੰਪਤੀ ਕਹਿਣਾ ਨਾਸਮਝੀ ਹੈ।

ਮੌਤ ਦੇ ਸਮੇਂ ਕਿਹੜੀ ਸੰਪਤੀ ਕੰਮ ਆਉਂਦੀ ਹੈ? ਹੈ ਕੋਈ ਅਜੇਹੀ ਸੰਪਤੀ ਜੋ ਮੌਤ ਦੇ ਵੇਲੇ ਕੰਮ ਆਉਂਦੀ ਹੋਵੇ? ਜ਼ਰੂਰ ਹੈ। ਲੇਕਿਨ ਉਸ ਤਰ੍ਹਾਂ ਦੀ ਸੰਪਤੀ ਅੰਦਰ ਖੋਜਣੀ ਹੁੰਦੀ ਹੈ। ਪਰ ਅਸੀਂ ਜੋ ਸੰਪਤੀ ਖੋਜ ਰਹੇ ਹਾਂ, ਉਹ ਬਾਹਰ ਖੋਜਦੇ ਹਾਂ।

ਧਿਆਨ ਰਹੇ, ਬਾਹਰ ਸੰਪਤੀ ਦੇ ਢੇਰ ਕਿੰਨੇ ਹੀ ਲੱਗ ਜਾਣ, ਅੰਦਰ ਦਾ ਗ਼ਰੀਬ ਆਦਮੀ ਮਿਟਦਾ ਨਹੀਂ। ਕਿਉਂਕਿ, ਅੰਦਰ ਦੀ ਗ਼ਰੀਬੀ ਦਾ ਬਾਹਰ ਦੀ ਸੰਪਤੀ ਨਾਲ ਕੋਈ ਮੇਲ ਨਹੀਂ ਹੁੰਦਾ।

ਇਕ ਫ਼ਕੀਰ ਸੀ—ਫ਼ਰੀਦ। ਉਸ ਦੇ ਪਿੰਡ ਦੇ ਲੋਕਾਂ ਨੇ ਉਸ ਨੂੰ ਕਿਹਾ ਕਿ 'ਫ਼ਰੀਦ ! ਅਕਬਰ ਤੈਨੂੰ ਬਹੁਤ ਮੰਨਦਾ ਹੈ। ਤੂੰ ਕਦੇ ਜਾਹ ਅਤੇ ਅਕਬਰ ਨੂੰ ਕਹਿ ਕਿ ਸਾਡੇ ਪਿੰਡ ਵਿੱਚ ਇਕ ਮਦਰਸਾ ਬਣਾ ਦੇਵੇ, ਇਕ ਸਕੂਲ ਬਣਾ ਦੇਵੇ।'

ਫ਼ਰੀਦ ਨੇ ਕਿਹਾ, 'ਮੈਂ ਕਿਸੇ ਤੋਂ ਮੰਗਿਆ ਨਹੀਂ, ਪਰ ਤੁਸੀਂ ਕਹਿੰਦੇ ਹੋ ਤਾਂ ਚਲਿਆ ਜਾਵਾਂਗਾ।'

ਫ਼ਰੀਦ ਗਿਆ ਰਾਜਧਾਨੀ ਵਿੱਚ। ਸਮਰਾਟ ਅਕਬਰ ਦੇ ਦੁਆਰ 'ਤੇ ਜਲਦੀ ਹੀ ਸਵੇਰੇ-ਸਵੇਰੇ ਪਹੁੰਚ ਗਿਆ। ਅੰਦਰ ਗਿਆ ਤਾਂ ਦੇਖਿਆ, ਅਕਬਰ ਮਸਜਿਦ ਵਿੱਚ

ਨਮਾਜ਼ ਪੜ੍ਹ ਰਿਹਾ ਹੈ। ਗੋਡੇ ਟੇਕੇ ਹੋਏ ਹਨ, ਹੱਥ ਜੋੜੇ ਹੋਏ ਹਨ। ਨਮਾਜ਼ ਦਾ ਆਖ਼ਰੀ ਪੜਾਅ ਹੈ, ਪ੍ਰਾਰਥਨਾ ਦੀ ਆਖ਼ਰੀ ਕੜੀ ਹੈ, ਅਤੇ ਅਕਬਰ ਕਹਿ ਰਿਹਾ ਹੈ ਕਿ ਹੇ ਪਰਮਾਤਮਾ ! ਮੈਨੂੰ ਹੋਰ ਸੰਪਤੀ ਦੇ, ਮੈਨੂੰ ਹੋਰ ਰਾਜ ਦੇ, ਮੇਰੇ ਰਾਜ ਨੂੰ ਹੋਰ ਵੱਡਾ ਕਰ, ਮੇਰੀਆਂ ਸੀਮਾਵਾਂ ਨੂੰ ਹੋਰ ਫੈਲਾ, ਮੇਰੇ 'ਤੇ ਕਿਰਪਾ ਕਰ, ਮੇਰੇ 'ਤੇ ਰਹਿਮ ਕਰ, ਮੇਰੀ ਸੰਪਤੀ ਨੂੰ ਵਧਾ। ਮੇਰੇ ਰਾਜ ਨੂੰ ਵੱਡਾ ਕਰ।'

ਫ਼ਰੀਦ ਇਕਦਮ ਮੁੜ ਪਿਆ। ਅਕਬਰ ਉਠਿਆ ਤਾਂ ਫ਼ਰੀਦ ਨੂੰ ਪੌੜੀਆਂ ਉਤਰਦਾ ਦੇਖ ਉਥੋਂ ਹੀ ਚਿੱਲਾਇਆ, 'ਕਿਵੇਂ ਆਏ ਅਤੇ ਕਿਵੇਂ ਮੁੜ ਚੱਲੇ?'

ਫ਼ਰੀਦ ਨੇ ਕਿਹਾ, 'ਬੜੀ ਗ਼ਲਤੀ ਵਿੱਚ ਆ ਗਿਆ। ਮੈਂ ਸਮਝਦਾ ਸੀ, ਤੂੰ ਬਾਦਸ਼ਾਹ ਹੈਂ। ਇਥੇ ਪਾਇਆ ਕਿ ਤੂੰ ਵੀ ਭਿਖਾਰੀ ਹੈਂ। ਤੂੰ ਵੀ ਅਜੇ ਮੰਗ ਹੀ ਰਿਹਾ ਹੈਂ। ਜਦ ਤੂੰ ਹੀ ਮੰਗ ਰਿਹਾ ਹੈਂ ਤਾਂ ਤੈਥੋਂ ਮੰਗ ਕੇ ਮੈਂ ਕਸ਼ਟ ਤੈਨੂੰ ਨਹੀਂ ਦੇਵਾਂਗਾ। ਮੰਗਣ ਆਇਆ ਸੀ। ਮੰਗਤੇ ਤੋਂ ਮੰਗਣਾ ਬੜੀ ਕਠੋਰਤਾ ਹੈ, ਕਿਉਂਕਿ, ਮੰਗਤਾ ਅਜੇ ਖ਼ੁਦ ਹੀ ਮੰਗ ਰਿਹਾ ਹੈ। ਅਜੇ ਉਸ ਦੇ ਆਪਣੇ ਕੋਲ ਹੀ ਬਹੁਤ ਘੱਟ ਹੈ। ਮੈਂ ਮੰਗ ਕੇ ਉਸ ਵਿੱਚ ਕਮੀ ਨਹੀਂ ਕਰਾਂਗਾ। ਮੈਂ ਮੁੜ ਚੱਲਿਆ। ਮੈਂ ਤਾਂ ਸੋਚਦਾ ਸੀ ਕਿ ਜਿਸ ਤੋਂ ਤੂੰ ਮੰਗਦਾ ਸੀ, ਹੁਣ ਮੰਗਣਾ ਹੀ ਹੋਵੇਗਾ ਤਾਂ ਹੁਣ ਉਸੇ ਤੋਂ ਮੰਗ ਲਵਾਂਗਾ, ਵਿਚਾਲੇ ਇਕ ਦਲਾਲ ਨੂੰ ਹੋਰ ਕਿਉਂ ਲੈ ਲਵਾਂ?'

ਅਕਬਰ-ਵਰਗਾ ਆਦਮੀ ਵੀ ਮੰਗ ਰਿਹਾ ਹੈ ! ਤਾਂ ਫਿਰ ਬਾਹਰ ਦੀ ਸੰਪਤੀ ਨਾਲ ਅੰਦਰ ਦੀ ਦਰਿਦ੍ਰਤਾ ਨਹੀਂ ਮਿਟਦੀ ਹੋਣੀ। ਅੰਦਰ ਦੀ ਦਰਿਦ੍ਰਤਾ ਲੁਕ ਜਾਂਦੀ ਹੈ ਬਾਹਰ ਦੀ ਸੰਪਤੀ ਨਾਲ, ਮਿਟਦੀ ਨਹੀਂ ਹੈ। ਲੁਕ ਜਾਣ ਨੂੰ ਮਿਟ ਜਾਣਾ ਨਾ ਸਮਝ ਲੈਣਾ। ਕੋਈ ਆਦਮੀ ਫੋੜੇ ਦੇ ਉੱਪਰ ਪੱਟੀ ਬੰਨ੍ਹ ਲਵੇ ਤਾਂ ਫੋੜਾ ਮਿਟ ਨਹੀਂ ਜਾਂਦਾ, ਬਲਕਿ ਪੱਟੀ ਬੰਨ੍ਹਣ ਨਾਲ ਜਲਦੀ ਵੱਡਾ ਹੋਵੇਗਾ। ਕਿਉਂਕਿ, ਜਦ ਸੂਰਜ ਦੀ ਰੌਸ਼ਨੀ ਵੀ ਨਹੀਂ ਲੱਗੇਗੀ, ਹੁਣ ਤਾਜ਼ੀਆਂ ਹਵਾਵਾਂ ਵੀ ਨਹੀਂ ਲੱਗਣੀਆਂ। ਹੁਣ ਫੋੜੇ ਦੇ ਵਧਣ ਦੀ ਸੰਭਾਵਨਾ ਜ਼ਿਆਦਾ ਹੈ, ਘੱਟ ਹੋਣ ਦੀ ਘੱਟ।

ਸਾਡੇ ਅੰਦਰ ਇਕ ਦਰਿਦ੍ਰਤਾ ਦਾ ਭਾਵ ਹੈ। ਉਸ ਦਰਿਦ੍ਰਤਾ ਦੇ ਭਾਵ ਨੂੰ ਮਿਟਾਉਣ ਦੇ ਦੋ ਰਸਤੇ ਹਨ, ਇਕ ਰਸਤਾ ਤਾਂ ਇਹ ਹੈ ਕਿ ਬਾਹਰ ਅਸੀਂ ਸੰਪਤੀ ਇਕੱਠੀ ਕਰਦੇ ਤੁਰੇ ਜਾਈਏ। ਇਹ ਬਿਲਕੁਲ ਹੀ ਸੁਡੋ, ਬਿਲਕੁਲ ਹੀ ਕੂੜ, ਬਿਲਕੁਲ ਹੀ ਝੂਠਾ ਰਸਤਾ ਹੈ। ਸੰਪਤੀ ਤਾਂ ਇਕੱਠੀ ਹੋ ਜਾਏਗੀ, ਅੰਦਰ ਦੀ ਦਰਿਦ੍ਰਤਾ ਲੁਕ ਜਾਏਗੀ; ਮਿਟੇਗੀ ਨਹੀਂ, ਜਦ ਮੌਤ ਸਾਹਮਣੇ ਆਏਗੀ ਤਾਂ ਸੰਪਤੀ ਛੁੱਟ ਜਾਏਗੀ ਅਤੇ ਦਰਿਦ੍ਰਤਾ ਹੱਥ ਵਿੱਚ ਰਹਿ ਜਾਏਗੀ। ਉਹ ਜੋ ਅੰਦਰ ਹੈ ਉਹ ਨਾਲ ਜਾਏਗਾ। ਇਸ ਲਈ ਹਰ ਵਾਰ ਸਾਡੇ ਵਿੱਚੋਂ ਅਨੇਕਾਂ ਲੋਕਾਂ ਨੇ ਜਨਮ ਲਏ ਹਨ, ਸਭ ਨੇ ਲਏ ਹਨ, ਸਭ ਨੇ ਲਏ ਹਨ। ਬਹੁਤ ਵਾਰ ਅਸੀਂ ਸੰਪਤੀ ਇਕੱਠੀ ਕੀਤੀ ਹੈ ਅਤੇ ਬਹੁਤ ਵਾਰ ਅਸੀਂ ਫਿਰ ਗ਼ਰੀਬ ਹੋ ਗਏ ਹਾਂ। ਫਿਰ ਉਹੀ ਦੁਨੀਆ ਸ਼ੁਰੂ ਹੁੰਦੀ ਹੈ। ਫਿਰ ਗ਼ਰੀਬ, ਫਿਰ ਸੰਪਤੀ ਦਾ ਇਕੱਠਾ ਕਰਨਾ, ਫਿਰ ਮੌਤ ਦਾ ਆਉਣਾ, ਸੰਪਤੀ ਲੁਕ ਜਾਣਾ ਅਤੇ ਗ਼ਰੀਬ ਦਾ-ਗ਼ਰੀਬ ਖੜੇ ਰਹਿ ਜਾਣਾ। ਇਹ ਮਕਾਨ ਬਹੁਤ ਦਫ਼ਾ ਜਲ ਚੁੱਕਾ ਹੈ ਅਤੇ ਹਰ ਵਾਰ ਜਲ ਚੁੱਕਾ ਹੈ, ਲੇਕਿਨ ਅਸੀਂ ਫਿਰ-ਫਿਰ ਭੁੱਲ ਜਾਂਦੇ ਹਾਂ ਅਤੇ ਖ਼ਿਆਲ ਵਿੱਚ ਨਹੀਂ ਰਹਿ ਜਾਂਦਾ ਕਿ

ਇਹ ਮਕਾਨ ਜੋ ਅਸੀਂ ਬਣਾ ਰਹੇ ਹਾਂ, ਫਿਰ ਜਲੇਗਾ।

ਕੀ ਅਜੇਹੀ ਵੀ ਕੋਈ ਸੰਪਤੀ ਹੋ ਸਕਦੀ ਹੈ ਜੋ ਅੱਗ ਵਿੱਚ ਜਲਦੀ ਨਾ ਹੋਵੇ? ਕੀ ਅਜੇਹੀ ਵੀ ਸੰਪਤੀ ਹੋ ਸਕਦੀ ਹੈ ਜੋ ਮਰਨ ਨਾਲ ਮਰਦੀ ਨਾ ਹੋਵੇ? ਕੀ ਅਜੇਹੀ ਵੀ ਸੰਪਤੀ ਹੋ ਸਕਦੀ ਹੈ ਜਿਸ ਨੂੰ ਦੁਨੀਆ ਵਿੱਚ ਕੋਈ ਖੋਹ ਨਾ ਸਕੇ? ਜੇ ਅਜੇਹੀ ਸੰਪਤੀ ਹੈ, ਤਾਂ ਹੀ ਕੋਈ ਆਦਮੀ ਸੰਪਤੀਵਾਨ ਹੋ ਸਕਦਾ ਹੈ, ਨਹੀਂ ਤਾਂ ਦਰਿਦ੍ਰਤਾ ਨੂੰ ਮਿਟਾਉਣ ਦਾ ਕੋਈ ਉਪਾਅ ਨਹੀਂ ਹੈ।

ਅਜੇਹੀ ਸੰਪਤੀ ਹੈ। ਕਿਸੇ ਬੁੱਧ ਵਿੱਚ ਕਦੇ ਦਿਖਾਈ ਪੈਂਦੀ ਹੈ। ਕਿਸੇ ਮਹਾਂਵੀਰ ਵਿੱਚ ਕਦੇ ਝਲਕ ਮਿਲਦੀ ਹੈ। ਕਦੇ ਕ੍ਰਾਈਸਟ ਦੀਆਂ ਅੱਖਾਂ ਵਿੱਚ ਦਿੱਸਦੀ ਹੈ। ਕਦੇ ਕ੍ਰਿਸ਼ਨ ਦੇ ਗੀਤਾਂ ਵਿੱਚ ਦਿੱਸਦੀ ਹੈ। ਕਦੇ ਦਿੱਸਦੀ ਹੈ ਉਹ ਸੰਪਤੀ। ਉਹ ਅਜੇਹੇ ਲੋਕਾਂ ਦੇ ਕੋਲ ਦਿੱਸ ਜਾਂਦੀ ਹੈ, ਜਿਨ੍ਹਾਂ ਦੇ ਕੋਲ ਸ਼ਾਇਦ ਬਾਹਰ ਕੁਝ ਵੀ ਨਹੀਂ ਹੈ।

ਬੁੱਧ ਪਹਿਲੀ ਵਾਰ ਗਿਆਨ ਨੂੰ ਪਹੁੰਚੇ। ਆਪਣੇ ਪੰਜ ਮਿੱਤਰਾਂ ਦੀ ਤਲਾਸ਼ ਵਿੱਚ ਨਿਕਲੇ ਜਿਹੜੇ ਕਦੇ ਉਹਨਾਂ ਦੇ ਨਾਲ ਸਨ, ਫਿਰ ਛੱਡ ਕੇ ਚਲੇ ਗਏ ਸਨ। ਤਾਂ ਸੋਚਿਆ, ਪਹਿਲਾਂ ਉਹਨਾਂ ਮਿੱਤਰਾਂ ਨੂੰ ਜਾ ਕੇ ਖ਼ਬਰ ਕਰ ਦਿਆਂ ਕਿ ਮੈਨੂੰ ਗਿਆਨ ਮਿਲ ਗਿਆ। ਉਹ ਆਏ ਕਾਸ਼ੀ ਅਤੇ ਕਾਸ਼ੀ ਦੇ ਬਾਹਰ ਇਕ ਬਿਰਛ ਦੇ ਹੇਠਾਂ ਉਹਨਾਂ ਨੇ ਡੇਰਾ ਲਾਇਆ। ਡੇਰਾ ਕੀ ਸੀ, ਕੁਝ ਹੋਰ ਤਾਂ ਸੀ ਨਹੀਂ ਨਾਲ, ਭਿਕਸ਼ਾ ਦਾ ਇਕ ਪਾਤਰ ਸੀ। ਉਸ ਭਿਕਸ਼ਾ ਦੇ ਪਾਤਰ ਨੂੰ ਪਿਠ ਵਲ ਟਿਕਾ ਕੇ, ਸਿਰਹਾਣਾ ਲਾ ਕੇ ਲੇਟ ਗਏ। ਸ਼ਾਮ ਦਾ ਵੇਲਾ ਹੈ, ਸੂਰਜ ਡੁੱਬ ਰਿਹਾ ਹੈ ਅਤੇ ਡੁੱਬਦੇ ਸੂਰਜ ਦੀਆਂ ਕਿਰਨਾਂ ਬੁੱਧ ਦੇ ਉੱਪਰ ਪੈ ਰਹੀਆਂ ਹਨ।

ਕਾਸ਼ੀ ਦਾ ਨਰੇਸ਼, ਕਾਸ਼ੀ ਦਾ ਸਮਰਾਟ ਆਪਣੇ ਰਥ 'ਤੇ ਬੈਠ ਕੇ ਹਵਾਖ਼ੋਰੀ ਲਈ ਨਿਕਲਦਾ ਹੈ। ਸੋਨੇ ਦੇ ਮੁਕਟ ਹਨ, ਬਹੁਮੁੱਲੇ ਕਰੋੜਾਂ ਦੇ ਵਸਤਰ ਹਨ, ਕੀਮਤੀ ਘੋੜੇ ਹਨ। ਉਸੇ ਮਾਰਗ ਉੱਤੇ, ਉਸੇ ਬਿਰਛ ਦੇ ਕੋਲੋਂ ਉਹ ਰੱਥ ਵੀ ਲੰਘਦਾ ਹੈ। ਸੂਰਜ ਦੀਆਂ ਕਿਰਨਾਂ ਦੋਹਾਂ ਉੱਤੇ ਪੈ ਰਹੀਆਂ ਹਨ—ਉਸ ਆਦਮੀ ਉੱਤੇ ਵੀ, ਜਿਸ ਕੋਲ ਬਾਹਰ ਸਭ-ਕੁਝ ਹੈ, ਲੇਕਿਨ ਉਸ ਆਦਮੀ ਦੀਆਂ ਅੱਖਾਂ ਵਿੱਚ ਕੋਈ ਜੀਵਨ ਦੀ ਖ਼ਬਰ ਨਹੀਂ ਹੈ। ਚਿੰਤਾ ਅਤੇ ਉਦਾਸੀ ਦੇ ਸਿਵਾਇ ਕੁਝ ਵੀ ਨਹੀਂ ਹੈ। ਉਥੇ ਹੀ ਉਸ ਝਾੜ ਦੇ ਕੋਲ ਇਕ ਭਿਖਾਰੀ ਵੀ ਬੈਠਾ ਹੋਇਆ ਹੈ, ਆਪਣੇ ਭਿਕਸ਼ਾ-ਪਾਤਰ ਨੂੰ ਸਿਰਹਾਣਾ ਬਣਾ ਕੇ। ਉਸ ਦੇ ਕੋਲ ਕੁਝ ਵੀ ਨਹੀਂ ਹੈ। ਸੂਰਜ ਦੀਆਂ ਕਿਰਨਾਂ ਉਸ 'ਤੇ ਵੀ ਪੈ ਰਹੀਆਂ ਹਨ ਲੇਕਿਨ ਉਸ ਦੀਆਂ ਅੱਖਾਂ ਵਿੱਚ ਕੋਈ ਖ਼ਬਰ ਹੈ, ਕੁਝ ਮਿਲ ਗਿਆ ਹੈ, ਕੁਝ ਪਾ ਲਿਆ ਹੈ, ਕੁਝ ਅਜੇਹਾ ਜੋ ਹੁਣ ਖੋ ਨਹੀਂ ਸਕਦਾ। ਕਦੀ-ਕਦੀ ਅਜੇਹਾ ਹੁੰਦਾ ਹੈ ਕਿ ਇਕ ਦੀ ਜਗ੍ਹਾ ਅਜੇਹੇ ਦੋ ਲੋਕ ਮਿਲ ਜਾਣ। ਸਮਰਾਟ ਦਾ ਤੇਜ਼ ਘੋੜਾ ਭੱਜਿਆ ਚਲਿਆ ਜਾ ਰਿਹਾ ਹੈ।

ਜਿਹੜੇ ਜਿੰਨੀ ਚਿੰਤਾ ਵਿੱਚ ਹੁੰਦੇ ਹਨ, ਉੱਨੇ ਹੀ ਤੇਜ਼ ਘੋੜਿਆਂ 'ਤੇ ਸਵਾਰ ਹੋ ਜਾਂਦੇ ਹਨ ਕਿ ਘੋੜਿਆਂ ਦੀ ਟਾਪ 'ਚ ਚਿੰਤਾ ਭੁੱਲ ਜਾਵੇ। ਸਪੀਡ ਆਦਮੀ ਇਸ ਲਈ ਪਕੜ ਲੈਂਦਾ ਹੈ; ਹੋਰ ਕੋਈ ਕਾਰਨ ਨਹੀਂ ਹੈ। ਜ਼ੋਰ ਦੀ ਗਤੀ ਵਿੱਚ ਭੁੱਲ ਜਾਵੇ ਕਿ ਅੰਦਰ ਪਰੇਸ਼ਾਨੀ ਹੈ, ਚਿੰਤਾ ਹੈ, ਉਦਾਸੀ ਹੈ, ਕਠਨਾਈ ਹੈ, ਦੁੱਖ ਹੈ, ਪੀੜ ਹੈ। ਦੁਨੀਆ

ਵਿੱਚ ਜੋ ਇੰਨੇ ਜ਼ੋਰ ਨਾਲ ਸਪੀਡ (ਗਤੀ) ਵਧੀ ਹੈ, ਉਹ, ਦੁੱਖ ਦੇ ਕਾਰਨ ਵਧੀ ਹੈ। ਦੁੱਖ ਸਪੀਡ ਵਿੱਚ ਸ਼ਾਇਦ ਭੁੱਲ ਜਾਵੇ। ਇਸ ਲਈ ਤੁਸੀਂ ਦੇਖਿਆ ਹੋਵੇਗਾ ਕਿ ਦੁਖੀ ਆਦਮੀ ਕਾਰ ਚਲਾਵੇ, ਚਿੰਤਿਤ ਆਦਮੀ ਕਾਰ ਚਲਾਵੇ ਤਾਂ ਉਸ ਦਾ ਐਕਸੀਲੇਟਰ ਜ਼ੋਰ-ਜ਼ੋਰ ਨਾਲ ਦੱਬ ਹੁੰਦਾ ਤੁਰਿਆ ਜਾਂਦਾ ਹੈ। ਜੇ ਤੁਸੀਂ ਕਦੇ ਵੀ ਕ੍ਰੋਧ ਵਿੱਚ ਗੱਡੀ ਚਲਾਈ ਹੈ ਤਾਂ ਨਾ ਚਲਾਉਣਾ। ਕਿਉਂਕਿ ਕ੍ਰੋਧ ਐਕਸੀਲੇਟਰ ਨੂੰ ਦਬਾਉਣ ਦਾ ਕੰਮ ਕਰੇਗਾ। ਤੁਸੀਂ ਨਹੀਂ ਦਬਾ ਰਹੇ ਹੋ ਐਕਸੀਲੇਟਰ ਨੂੰ, ਕ੍ਰੋਧ ਦਬਾਏਗਾ। ਕ੍ਰੋਧੀ ਕਿਸੇ ਵੀ ਚੀਜ਼ ਨੂੰ ਦਬਾਉਣਾ ਚਾਹੁੰਦਾ ਹੈ—ਕਿਸੇ ਦੀ ਗਰਦਨ ਦਬਾ ਦੇਵੇ, ਜਾਂ ਐਕਸੀਲੇਟਰ ਨੂੰ ਦਬਾ ਦੇਵੇ, ਦਬਾਉਣ ਨਾਲ ਉਸ ਨੂੰ ਕੰਮ ਹੈ।

ਭੱਜਿਆ ਜਾ ਰਿਹਾ ਹੈ ਘੋੜਾ ਤੇਜ਼ੀ ਨਾਲ। ਸਮਰਾਟ ਬੈਠਾ ਹੈ ਉਸ ਵਿੱਚ। ਤੇਜ਼ੀ ਵਿੱਚ ਭੁੱਲ ਜਾਵੇ, ਗਤੀ ਵਿੱਚ ਭੁੱਲ ਜਾਵੇ ਕਿ ਅੰਦਰ ਬੜੀ ਬੇਚੈਨੀ ਹੈ। ਤਦੇ ਬੁੱਧ ਦਿਖਾਈ ਪੈ ਗਏ ਹਨ ਉਸ ਬਿਰਛ ਦੇ ਹੇਠਾਂ। ਉਸ ਨੇ ਆਪਣੇ ਸਾਰਥੀ ਨੂੰ ਕਿਹਾ ਹੈ, 'ਰੋਕੀਂ! ਇਹ ਆਦਮੀ ਕੌਣ ਹੈ?'

ਉਸ ਸਾਰਥੀ ਨੇ ਕਿਹਾ, 'ਮੈਂ ਕੁਝ ਨਹੀਂ ਜਾਣਦਾ।'

ਸਮਰਾਟ ਨੇ ਕਿਹਾ, 'ਲੈ ਚੱਲ ਮੈਨੂੰ ਉਸ ਦੇ ਕੋਲ। ਅਜੇਹਾ ਜਾਪ ਰਿਹਾ ਹੈ, ਜਿਸ ਦੀ ਮੈਂ ਖੋਜ ਵਿੱਚ ਹਾਂ ਉਹ ਮੈਨੂੰ ਮਿਲ ਗਿਆ।'

ਸਮਰਾਟ ਉਤਰ ਕੇ ਬੁੱਧ ਦੇ ਕੋਲ ਗਿਆ ਅਤੇ ਕਿਹਾ, 'ਭਿਕਸ਼ੂ? ਕੀ ਮੈਂ ਪੁੱਛ ਸਕਦਾ ਹਾਂ ਕਿ ਤੈਨੂੰ ਕੀ ਮਿਲ ਗਿਆ ਹੈ? ਤੇਰੇ ਕੋਲ ਕੁਝ ਵੀ ਦਿਖਾਈ ਨਹੀਂ ਪੈਂਦਾ ਹੈ, ਸਿਵਾਇ ਭਿਕਸ਼ਾ-ਪਾਤਰ ਦੇ, ਤੂੰ ਇੰਨਾ ਅਨੰਦਤ, ਇੰਨਾ ਸ਼ਾਂਤ, ਇੰਨਾ ਪ੍ਰਕਾਸ਼ਤ, ਇੰਨਾ ਸੁਗੰਧਿਤ ਅਤੇ ਤੂੰ ਇੰਨੇ ਸੰਗੀਤ ਨਾਲ ਭਰਿਆ ਹੈਂ ਕਿ ਚਾਰ-ਚੁਫੇਰੇ ਦੀਆਂ ਹਵਾਵਾਂ ਨੇ ਤੇਰੀ ਸੁਗੰਧੀ ਨੂੰ ਪਕੜ ਲਿਆ ਹੈ ਅਤੇ ਚਾਰ-ਚੁਫੇਰੇ ਬਿਰਛਾਂ ਵਿੱਚ ਤੇਰਾ ਸੰਗੀਤ ਗੂੰਜ ਰਿਹਾ ਹੈ। ਇਹ ਸੂਰਜ ਦਾ ਪ੍ਰਕਾਸ਼ ਵੀ ਤੇਰੇ ਸਾਹਮਣੇ ਫਿੱਕਾ ਲੱਗਦਾ ਹੈ। ਕੀ ਹੋ ਗਿਆ ਹੈ ਤੈਨੂੰ? ਕੀ ਮਿਲ ਗਿਆ ਹੈ? ਕਿਹੜੀ ਸੰਪਦਾ ਪਾ ਲਈ ਹੈ? ਮੈਂ ਉਦਾਸ ਹਾਂ, ਦੁਖੀ ਹਾਂ। ਸਭ ਮੇਰੇ ਕੋਲ ਹੈ, ਫਿਰ ਵੀ ਰੋਜ਼ ਦਿਨ-ਰਾਤ ਵਿਚਾਰ ਕਰਦਾ ਹਾਂ ਕਿ ਆਤਮਹੱਤਿਆ ਕਰ ਲਵਾਂ। ਸੋਚਦਾ ਰਿਹਾ ਹਾਂ ਕਿ ਕਰਾਂ ਜਾ ਨਾ ਕਰਾਂ? ਮਰ ਜਾਵਾਂ? ਅੱਜ ਇਸ ਰੱਥ ਨੂੰ ਜੋੜ ਕੇ ਇਸੇ ਲਈ ਨਿਕਲਿਆ ਹਾਂ ਕਿ ਜਾਵਾਂ ਅਤੇ ਕਿਤੇ ਮਰ ਜਾਵਾਂ। ਮੇਰੇ ਕੋਲ ਸਭ ਕੁਝ ਹੈ, ਅਤੇ ਤੇਰੇ ਕੋਲ ਕੁਝ ਵੀ ਨਹੀਂ ਹੈ।'

ਬੁੱਧ ਨੇ ਕਿਹਾ, 'ਤੇਰੇ ਕੋਲ ਕੁਝ ਵੀ ਨਹੀਂ ਹੈ ਅਤੇ ਮੇਰੇ ਕੋਲ ਸਭ-ਕੁਝ ਹੈ ਕਿਉਂਕਿ ਜਿਸ ਦੇ ਕੋਲ ਅੰਦਰ ਕੁਝ ਹੈ, ਉਸੇ ਦੇ ਕੋਲ ਕੁਝ ਹੈ। ਜਿਸ ਦੇ ਕੋਲ ਬਾਹਰ ਕੁਝ ਵੀ ਹੋਵੇ, ਉਸ ਕੋਲ ਕੁਝ ਵੀ ਨਹੀਂ ਹੈ। ਤੂੰ ਜੇ ਬਾਹਰ ਹੋਰ ਜੋੜਦਾ ਤੁਰਿਆ ਗਿਆ ਤਾਂ ਤੂੰ ਅੰਦਰ ਖੋਂਦਾ ਹੀ ਤੁਰਿਆ ਜਾਏਂਗਾ। ਤੂੰ ਕਦੇ ਉਥੇ ਝਾਕਿਆ ਹੈ ਅੰਦਰ, ਜਿਥੇ ਚਿੰਤਾ ਹੈ, ਦੁੱਖ ਹੈ, ਬੇਚੈਨੀ ਹੈ? ਉਥੇ ਵੀ ਤੂੰ ਕਦੇ ਝਾਕਿਆ, ਜਿਥੇ ਉਦਾਸੀ ਹੈ, ਵਿਖਾਧ ਹੈ, ਸੰਤਾਪ ਹੈ? ਉਥੇ ਤੂੰ ਕਦੇ ਝਾਕਿਆ, ਜੋ ਤੂੰ ਅੰਦਰ ਹੈਂ?' ਸਮਰਾਟ ਨੇ ਕਿਹਾ, 'ਅੰਦਰ? ਯਾਨੀ ਕੀ? ਅੰਦਰ ਦਾ ਕੀ ਮਤਲਬ ਹੁੰਦਾ ਹੈ?'

ਅਸੀਂ ਵੀ ਸੁਣ ਲੈਂਦੇ ਹਾਂ ਕਿ ਅੰਦਰ, ਲੇਕਿਨ ਅੰਦਰ ਦਾ ਕੋਈ ਮਤਲਬ ਨਹੀਂ

ਹੁੰਦਾ ਹੈ ਸਾਡੇ ਸਾਹਮਣੇ। ਅੰਦਰ ਸਭ-ਕੁਝ ਖ਼ਾਲੀ ਜਾਣ ਪੈਂਦਾ ਹੈ। ਉਸ ਵਿੱਚ ਕੋਈ ਕੰਟੇਂਟ ਨਹੀਂ ਹੈ। ਬਾਹਰ? ਸਭ ਜਾਣ ਪੈਂਦਾ ਹੈ ਕਿ ਬਾਹਰ ਸਭ ਹੈ। ਅੰਦਰ ਅਜੇਹਾ ਲੱਗਦਾ ਹੈ ਕਿ ਕੋਈ ਮਿਸਟੀਰੀਅਲ ਗੱਲ ਹੈ। ਅੰਦਰ ਦਾ ਕੁਝ ਪਤਾ ਨਹੀਂ ਕਿ ਅੰਦਰ ਕੀ ਹੈ? ਅਸੀਂ ਕਦੇ ਅੰਦਰ ਝਾਕਦੇ ਨਹੀਂ ਹਾਂ ਕਿ ਅੰਦਰ ਕੀ ਹੈ? ਅਸੀਂ ਕਦੇ ਅੰਦਰ ਝਾਕਦੇ ਨਹੀਂ ਹਾਂ। ਉਸ ਨੇ ਵੀ ਕਦੇ ਨਹੀਂ ਝਾਕਿਆ ਸੀ।

ਬੁੱਧ ਨੇ ਕਿਹਾ, 'ਅੰਦਰ ਝਾਕ, ਤਾਂ ਤੂੰ ਜਿਸ ਸੰਪਤੀ ਨੂੰ ਭਾਲ ਰਿਹਾ ਹੈਂ, ਉਥੇ ਮੌਜੂਦ ਹੈ। ਜਿਸ ਮਾਲਕੀਅਤ ਨੂੰ ਖੋਜ ਰਿਹਾ ਹੈਂ, ਉਥੇ ਹੈ। ਤੂੰ ਜਿਸ ਦੀ ਤਲਾਸ਼ ਵਿੱਚ ਨਿਕਲ ਚੁੱਕਾ ਹੈਂ, ਉਹ ਉਥੇ ਹੈ। ਲੇਕਿਨ ਜੇ ਤੂੰ ਉਸ ਨੂੰ ਭਾਲਣ ਪ੍ਰਿਥਵੀ ਦੇ ਕੋਨੇ-ਕੋਨੇ ਤਕ ਵੀ ਗਿਆ ਤਾਂ ਨਹੀਂ ਪਾ ਸਕੇਂਗਾ, ਕਿਉਂਕਿ ਉਹ ਤੇਰੇ ਅੰਦਰ ਹੈ, ਅਤੇ ਤੂੰ ਬਾਹਰ ਭਾਲ ਰਿਹਾ ਹੈਂ।'

ਜੋ ਅੰਦਰ ਹੈ,
ਉਸ ਨੂੰ ਜੇ ਅਸੀਂ ਬਾਹਰ ਲੱਭਾਂਗੇ ਤਾਂ ਕਦੇ ਵੀ ਨਹੀਂ ਪਾ ਸਕਦੇ।
ਸਾਡੀ ਖੋਜ ਦੀ ਇਹੀ ਬੁਨਿਆਦੀ ਭੁੱਲ ਹੈ।
ਜੋ ਅੰਦਰਲਾ ਹੈ,
ਉਸ ਨੂੰ ਅੰਦਰ ਹੀ ਖੋਜਣਾ ਪਏਗਾ।

ਮੈਂ ਸੁਣਿਆ ਹੈ, ਇਕ ਮਹਾਂਨਗਰ ਵਿੱਚ ਇਕ ਰਾਹ ਦੇ ਕੰਢੇ ਇਕ ਭਿਖਾਰੀ ਭੀਖ ਮੰਗਦਾ ਰਿਹਾ ਸੀ ਚਾਲੀ ਸਾਲਾਂ ਤਕ। ਹੱਥ ਫੈਲਾਈ ਰੋਜ਼ ਸਵੇਰੇ ਸੂਰਜ ਨੇ ਉਸ ਨੂੰ ਦੇਖਿਆ। ਹੱਥ ਫੈਲਾਈ ਰੋਜ਼ ਡੁੱਬਦੇ ਸੂਰਜ ਨੇ ਉਸ ਨੂੰ ਦੇਖਿਆ। ਉਸ ਨਗਰ ਵਿੱਚ ਸ਼ਾਇਦ ਹੀ ਕੋਈ ਆਦਮੀ ਸੀ ਜੋ ਉਸ ਨੂੰ ਨਾ ਜਾਣਦਾ ਹੋਵੇ ਉਸ ਭਿਖਾਰੀ ਨੂੰ, ਉਸ ਦੇ ਫੈਲੇ ਹੋਏ ਹੱਥਾਂ ਨੂੰ। ਉਸ ਭਿਖਾਰੀ ਨੇ ਸੋਚਿਆ ਸੀ ਮੰਗ-ਮੰਗ ਕੇ ਬਹੁਤ ਪੈਸਾ ਇਕੱਠਾ ਕਰ ਲਵਾਂਗਾ। ਫਿਰ ਇਕ ਦਿਨ ਭੀਖ ਮੰਗਣਾ ਬੰਦ ਕਰ ਦਿਆਂਗਾ।

ਸਾਰੇ ਹੀ ਭਿਖਾਰੀ ਅਜੇਹਾ ਹੀ ਸੋਚਦੇ ਹਨ ਕਿ ਬਹੁਤ ਇਕੱਠਾ ਹੋ ਜਾਏਗਾ, ਤਾਂ ਫਿਰ ਮੰਗਣਾ ਬੰਦ ਕਰ ਦੇਵਾਂਗੇ। ਲੇਕਿਨ ਕਿਸੇ ਭਿਖਾਰੀ ਨੂੰ ਇਹ ਪਤਾ ਨਹੀਂ ਹੁੰਦਾ ਕਿ ਲਗਾਤਾਰ ਅਭਿਆਸ ਨਾਲ ਮੰਗਤਾਪਣ ਹੋਰ ਵਧਦਾ ਹੈ, ਘੱਟ ਨਹੀਂ ਹੁੰਦਾ। ਚਾਲੀ ਸਾਲ ਦਾ ਅਭਿਆਸ ਹੋ ਜਾਂਦਾ ਹੈ ਭੀਖ ਮੰਗਣ ਦਾ, ਤਾਂ ਚਾਲੀ ਸਾਲ ਦਾ ਅਭਿਆਸਵਾਨ ਭਿਖਾਰੀ ਭੀਖ ਮੰਗਣਾ ਨਹੀਂ ਛੱਡ ਸਕਦਾ। ਥੋੜ੍ਹਾ ਇਕੱਠਾ ਵੀ ਹੋ ਗਿਆ ਸੀ, ਲੇਕਿਨ ਭੀਖ ਵਧਦੀ ਚਲੀ ਗਈ ਸੀ। ਕਿਉਂਕਿ, ਜੋ ਇਕੱਠਾ ਹੋ ਜਾਂਦਾ ਹੈ, ਉਹ ਦਿਖਾਈ ਨਹੀਂ ਪੈਂਦਾ। ਜੋ ਦੂਰ ਹੈ, ਦੂਜੇ ਦੇ ਕੋਲ ਹੈ, ਉਹੀ ਦਿਖਾਈ ਪੈਂਦਾ ਹੈ। ਜੋ ਅ ਾਪਣੇ ਕੋਲ ਹੈ, ਉਹ ਭੁੱਲ ਜਾਂਦਾ ਹੈ। ਇਸ ਲਈ ਦੁਨੀਆ ਵਿੱਚ ਗ਼ਰੀਬ ਵੀ ਗ਼ਰੀਬ ਹੁੰਦਾ ਹੈ ਅਤੇ ਅਮੀਰ ਵੀ ਅਮੀਰ ਹੁੰਦਾ ਹੈ। ਭਿਖਾਰੀ ਤਾਂ ਭਿਖਾਰੀ ਹੁੰਦਾ ਹੀ ਹੈ। ਜੋ ਭੀਖ ਦੇ ਰਹੇ ਹੁੰਦੇ ਹਨ, ਉਹ ਵੀ ਭਿਖਾਰੀ ਹੁੰਦੇ ਹਨ, ਕਿਉਂਕਿ ਜੋ ਉਹਨਾਂ ਦੇ ਕੋਲ ਹੈ, ਉਹ ਦਿਖਾਈ ਨਹੀਂ ਪੈਂਦਾ।

ਫਿਰ ਉਹ ਭਿਖਾਰੀ ਮਰਿਆ। ਜਦ ਉਹ ਮਰਿਆ ਤਾਂ ਆਂਢ-ਗੁਆਂਢ ਦੇ ਲੋਕਾਂ ਨੇ ਉਸ ਦੇ ਗੰਦੇ ਕੱਪੜੇ ਸੁੱਟ ਦਿੱਤੇ, ਉਸ ਦੇ ਬਰਤਨ-ਭਾਂਡੇ ਵੀ ਸੁੱਟ ਦਿੱਤੇ। ਕਿਸੇ ਨੇ

ਸਲਾਹ ਦਿੱਤੀ ਕਿ ਚਾਲੀ ਸਾਲ ਤੋਂ ਇਹ ਆਦਮੀ ਜ਼ਮੀਨ ਗੰਦੀ ਕਰ ਰਿਹਾ ਸੀ। ਇਸ ਜ਼ਮੀਨ ਦੀ ਥੋੜ੍ਹੀ-ਜਿਹੀ ਮਿੱਟੀ ਦਾ ਟੁਕੜਾ ਕੱਢ ਕੇ ਬਾਹਰ ਸੁੱਟ ਦਿਉ। ਪੁਟਾਈ ਸ਼ੁਰੂ ਹੋਈ। ਅਤੇ ਉਥੇ ਲੱਖਾਂ ਲੋਕ ਇਕੱਠੇ ਹੋ ਗਏ। ਜਦ ਪੁਟਾਈ ਹੋਈ, ਕਿਉਂਕਿ ਅਜੇਹੀ ਹੀ ਘਟਨਾ ਵਾਪਰ ਗਈ। ਜਿਵੇਂ ਹੀ ਪੁੱਟਿਆ ਤਾਂ ਹੈਰਾਨ ਹੋ ਗਏ ਕਿ ਕੁਝ ਹੀ ਇੰਚ ਹੇਠਾਂ ਵੱਡਾ ਖ਼ਜ਼ਾਨਾ ਨਿਕਲਿਆ। ਸਾਰੇ ਪਿੰਡ ਵਿੱਚ ਇਹ ਚਰਚਾ ਹੋ ਗਈ ਕਿ ਕਿਹੋ-ਜਿਹਾ ਪਾਗ਼ਲ ਆਦਮੀ ਸੀ? ਉਸ ਜ਼ਮੀਨ 'ਤੇ ਬੈਠਾ ਰਿਹਾ ਜਿਥੇ ਖ਼ਜ਼ਾਨਾ ਗੱਡਿਆ ਰਿਹਾ! ਵਿਅਰਥ ਭੀਖ ਮੰਗਦਾ ਰਿਹਾ। ਜੇ ਕਿਤੇ ਜ਼ਰਾ ਜ਼ਮੀਨ ਪੁੱਟ ਲੈਂਦਾ ਤਾਂ ਸਮਰਾਟ ਹੋ ਜਾਂਦਾ। ਉਸ ਭੀੜ ਵਿੱਚ ਮੈਂ ਵੀ ਖੜਾ ਸੀ। ਹੋ ਸਕਦਾ ਹੈ, ਤੁਸੀਂ ਵੀ ਖੜੇ ਰਹੇ ਹੋਵੋ। ਉਸ ਭੀੜ ਵਿੱਚ ਬਹੁਤ ਲੋਕ ਇਕੱਠੇ ਸਨ। ਉਸ ਭੀੜ ਵਿੱਚ ਹਰ ਆਦਮੀ ਉਸ ਭਿਖਾਰੀ ਦੇ ਲਈ ਕਹਿ ਰਿਹਾ ਸੀ—ਕਿਹੋ ਜਿਹਾ ਨਾਸਮਝ ਸੀ! ਬੜੇ ਜ਼ੋਰ ਨਾਲ ਹੱਸਣ ਲੱਗੇ। ਮੈਂ ਲੋਕਾਂ ਨੂੰ ਕਿਹਾ ਕਿ 'ਤੁਸੀਂ ਭਿਖਾਰੀ ਉੱਤੇ ਹੱਸ ਰਹੇ ਹੋ? ਤੁਹਾਨੂੰ ਪਤਾ ਨਹੀਂ ਕਿ ਤੁਸੀਂ ਜਿਥੇ ਖੜੇ ਹੋ, ਉਥੇ ਵੀ ਬਹੁਤ ਖ਼ਜ਼ਾਨਾ ਗੱਡਿਆ ਹੈ, ਲੇਕਿਨ ਤੁਸੀਂ ਵੀ ਭੀਖ ਮੰਗ ਰਹੇ ਹੋ।'

ਜਿਥੇ ਅਸੀਂ ਖੜੇ ਹਾਂ, ਜੋ ਅਸੀਂ ਹਾਂ, ਉੱਥੇ ਵੱਡੇ ਖ਼ਜ਼ਾਨੇ ਗੱਡੇ ਹੋਏ ਹਨ। ਉਥੇ ਪਰਮਾਤਮਾ ਨੇ ਸਭ-ਕੁਝ ਲੁਕੋ ਕੇ ਰੱਖ ਦਿੱਤਾ ਹੈ। ਪਰ ਉਥੇ ਅਸੀਂ ਖੋਜਣ ਨਹੀਂ ਜਾਂਦੇ ਹਾਂ। ਅਸੀਂ ਖੋਜਣ ਬਾਹਰ ਜਾਂਦੇ ਹਾਂ ਅਤੇ ਭਟਕ ਜਾਂਦੇ ਹਾਂ, ਅਤੇ ਜੀਵਨ ਨਸ਼ਟ ਹੋ ਜਾਂਦਾ ਹੈ। ਬਾਹਰ ਕਾਫ਼ੀ ਨਹੀਂ ਹੈ ਜੀਵਨ ਦੇ ਲਈ, ਅੰਦਰ ਆਉਣਾ ਜ਼ਰੂਰੀ ਹੈ। ਬਾਹਰ ਅਸੀਂ ਕਿੰਨਾ ਹੀ ਖੋਜਦੇ ਰਹੀਏ ਅਤੇ ਕਿੰਨਾ ਹੀ ਪਾ ਲਈਏ, ਅਸੀਂ ਉਸ ਨੂੰ ਨਹੀਂ ਪਾ ਸਕਦੇ ਜਿਸ ਨਾਲ ਤ੍ਰਿਪਤੀ ਮਿਲਦੀ ਹੈ ਅਤੇ ਪ੍ਰਾਣ ਸ਼ਾਂਤ ਹੋ ਜਾਂਦੇ ਹਨ।

ਨਹੀਂ, ਉਹ ਬਾਹਰ ਹੈ ਹੀ ਨਹੀਂ। ਇਕ ਛੋਟੀ-ਜਿਹੀ ਕਹਾਣੀ ਅਤੇ ਮੈਂ ਆਪਣੀ ਗੱਲ ਪੂਰੀ ਕਰਾਂਗਾ।

ਮੈਂ ਸੁਣਿਆ ਹੈ ਕਿ ਭਗਵਾਨ ਨੇ ਦੁਨੀਆ ਬਣਾਈ, ਅਤੇ ਜਦ ਤਕ ਉਸ ਨੇ ਆਦਮੀ ਨਹੀਂ ਬਣਾਇਆ ਸੀ, ਤਦ ਤਕ ਬੜੀ ਸ਼ਾਂਤੀ ਸੀ, ਭਗਵਾਨ ਨੂੰ ਵੀ ਬੜੀ ਸ਼ਾਂਤੀ ਸੀ। ਭਗਵਾਨ ਵੀ ਤਦ ਤੋਂ ਸ਼ਾਂਤ ਨਹੀਂ ਹੋ ਸਕਿਆ ਜਦ ਤੋਂ ਆਦਮੀ ਬਣਾਇਆ। ਬਹੁਤ ਸ਼ਾਂਤੀ ਸੀ; ਦੁਨੀਆ ਚੰਗੀ ਸੀ। ਫੁੱਲ ਖਿੜਦੇ ਸਨ, ਪੰਛੀ ਗੀਤ ਗਾਉਂਦੇ ਸਨ। ਨਾ ਹੱਤਿਆਵਾਂ ਸਨ, ਨਾ ਆਤਮ-ਹੱਤਿਆਵਾਂ ਸਨ, ਨਾ ਚਿੰਤਾ ਦਾ ਨਾਉਂ ਸੁਣਿਆ ਸੀ, ਨਾ ਪ੍ਰਾਰਥਨਾਵਾਂ ਸਨ। ਮੰਦਰ ਬਣਾਏ ਹੋਣ ਪੰਛੀਆਂ ਨੇ, ਪੌਦਿਆਂ ਨੇ, ਅਤੇ ਭਗਵਾਨ ਦੀ ਖੋਪਰੀ ਖਾਂਦੇ ਹੋਣ ਤੇ ਪ੍ਰਾਰਥਨਾ ਕਰਦੇ ਹੋਣ—ਅਜੇਹਾ ਕੁਝ ਵੀ ਨਹੀਂ ਸੀ। ਬੜੀ ਸ਼ਾਂਤੀ ਸੀ।

ਫਿਰ ਆਦਮੀ ਬਣਾਇਆ ਅਤੇ ਮੁਸ਼ਕਲ ਸ਼ੁਰੂ ਹੋ ਗਈ। ਅਤੇ ਆਦਮੀ ਰੋਜ਼ ਉਸ ਦੇ ਦਰਵਾਜ਼ੇ 'ਤੇ ਪਹੁੰਚਣ ਲੱਗਾ। ਆਦਮੀ ਨੂੰ ਪਤਾ ਸੀ ਕਿ ਭਗਵਾਨ ਕਿਤੇ ਹੈ। ਦਿਨ-ਰਾਤ ਨਾ ਭਗਵਾਨ ਸੌਂ ਸਕਦਾ ਸੀ, ਨਾ ਖਾਣਾ ਖਾ ਸਕਦਾ ਸੀ, ਨਾ ਪਾਣੀ ਪੀ ਸਕਦਾ ਸੀ। ਦਿਨ ਰਾਤ ਸ਼ਿਕਾਇਤ ਕਰਨ ਵਾਲੇ ਲੋਕ ਖੜੇ ਸਨ ਸ਼ਿਕਾਇਤ ਕਰਨ ਵਾਲੇ ਕਿ ਇਹ ਗ਼ਲਤ ਹੈ। ਮਜ਼ੇ ਦੀ ਗੱਲ ਇਹ ਸੀ ਕਿ ਜੋ ਆਦਮੀ ਇਕ ਗੱਲ ਨੂੰ ਗ਼ਲਤ

ਕਹਿੰਦਾ ਸੀ, ਦੂਜਾ ਕਹਿੰਦਾ ਸੀ ਕਿ ਇਹ ਹੋਣਾ ਚਾਹੀਦਾ ਹੈ, ਇਹ ਬਿਲਕੁਲ ਠੀਕ ਹੈ। ਕਿਸੇ ਨੂੰ ਵਰਖਾ ਠੀਕ ਲੱਗਦੀ ਸੀ, ਕਿਉਂਕਿ ਉਸ ਨੇ ਖੇਤ ਵਿੱਚ ਦਾਣੇ ਬੀਜਣੇ ਸਨ। ਦੂਜਾ ਉਸ ਦੇ ਪਿੱਛੇ ਆਉਂਦਾ ਅਤੇ ਕਹਿੰਦਾ, ਵਰਖਾ ਅਜੇ ਬੰਦ ਰੱਖ, ਕਿਉਂਕਿ ਮੈਂ ਘੜੇ ਬਣਾਏ ਹਨ ਮਿੱਟੀ ਦੇ, ਉਹ ਸਭ ਗੜਬੜ ਹੋ ਜਾਣਗੇ, ਅਜੇ ਵਰਖਾ ਬੰਦ ਰੱਖਣੀ ਚਾਹੀਦੀ ਹੈ। ਸਭ ਮੁਸ਼ਕਲ ਸੀ, ਹਰ ਆਦਮੀ ਦੀ ਅਲੱਗ ਇੱਛਿਆ ਸੀ।

ਭਗਵਾਨ ਨੇ ਦੇਵਤਿਆਂ ਨੂੰ ਸੱਦਿਆ ਅਤੇ ਕਿਹਾ ਕਿ ਮੈਨੂੰ ਕੁਝ ਸਲਾਹ ਦਿਉ, ਮੈਂ ਆਦਮੀ ਤੋਂ ਕਿਵੇਂ ਬਚਾਂ? ਮੈਂ ਕਿਤੇ ਲੁਕ ਜਾਵਾਂ ਕਿ ਆਦਮੀ ਮੇਰਾ ਪਤਾ ਨਾ ਪਾ ਸਕੇ? ਨਹੀਂ ਤਾਂ ਮੇਰੀ ਜਾਨ ਲੈ ਲੈਣਗੇ ਇਹ। ਮੈਂ ਘਬਰਾ ਜਾਵਾਂਗਾ। ਮੈਂ ਤਾਂ ਆਤਮ-ਹੱਤਿਆ ਦਾ ਵਿਚਾਰ ਕਰਨ ਲੱਗਾ ਹਾਂ।

ਤਦ ਦੇਵਤਿਆਂ ਨੇ ਬੜੀਆਂ ਸਲਾਹਾਂ ਦਿੱਤੀਆਂ। ਕਿਸੇ ਦੇਵਤਾ ਨੇ ਕਿਹਾ ਕਿ ਹਿਮਾਲੀਆ ਉੱਤੇ, ਐਵਰੇਸਟ ਉੱਤੇ, ਗੌਰੀਸ਼ੰਕਰ ਉੱਤੇ ਲੁਕ ਜਾਉ। ਭਗਵਾਨ ਨੇ ਕਿਹਾ ਤੈਨੂੰ ਪਤਾ ਨਹੀਂ, ਛੇਤੀ ਹੀ ਤੇਨ ਸਿੰਘ ਤੇ ਹਿਲੇਰੀ ਉਥੇ ਚੜ੍ਹ ਜਾਣਗੇ। ਇਕ ਦਫ਼ਾ ਪਤਾ ਲੱਗ ਗਿਆ ਤਾਂ ਬਸ, ਫਿਰ ਮੁਸ਼ਕਲ ਹੈ। ਆਦਮੀ ਰਸਤਾ ਬਣਾ ਲਏਗਾ। ਉਥੋਂ ਨਾਲ ਕੰਮ ਨਹੀਂ ਚੱਲੇਗਾ। ਤਦ ਕਿਸੇ ਦੇਵਤਾ ਨੇ ਕਿਹਾ, ਫਿਰ ਤਾਂ ਚੰਦ 'ਤੇ ਬੈਠ ਜਾਉ। ਭਗਵਾਨ ਨੇ ਕਿਹਾ ਤੈਨੂੰ ਉਹ ਵੀ ਪਤਾ ਨਹੀਂ। ਉਥੇ ਵੀ ਜਲਦੀ ਹੀ ਆਰਮਸਟ੍ਰਾਂਗ ਪਹੁੰਚ ਜਾਣ ਵਾਲਾ ਹੈ, ਦੇਰ ਨਹੀਂ ਲੱਗਣ ਵਾਲੀ। ਦੇਵਤੇ ਥੱਕ ਗਏ। ਤਦ ਇਕ ਬੁੱਢੇ ਦੇਵਤਾ ਨੇ ਭਗਵਾਨ ਦੇ ਕੰਨ ਵਿੱਚ ਕਿਹਾ ਕਿ ਇਕ ਹੀ ਤਰਕੀਬ ਹੈ ਕਿ ਤੂੰ ਆਦਮੀ ਦੇ ਅੰਦਰ ਲੁਕ ਜਾ। ਉਥੇ ਆਦਮੀ ਕਦੇ ਨਹੀਂ ਜਾਏਗਾ। ਅਤੇ ਭਗਵਾਨ ਉਥੇ ਲੁਕ ਕੇ ਬੈਠ ਗਿਆ। ਹੁਣ ਆਦਮੀ ਸਭ ਜਗ੍ਹਾ ਜਾਂਦਾ ਹੈ, ਬਸ, ਇਕ ਜਗ੍ਹਾ ਨਹੀਂ ਜਾਂਦਾ, ਜਿਥੇ ਉਹ ਖ਼ੁਦ ਹੈ। ਜਦ ਤਕ ਅਸੀਂ ਉਥੇ ਨਹੀਂ ਜਾਂਦੇ ਹਾਂ ਤਦ ਤਕ ਜੀਵਨ ਦੇ ਅਨੰਦ ਦਾ, ਜੀਵਨ ਦੇ ਸੱਚ ਦਾ ਸਾਨੂੰ ਕੋਈ ਪਤਾ ਨਹੀਂ ਲੱਗ ਸਕੇਗਾ।

ਅਸੀਂ ਹਾਂ ਮੰਦਰ
ਅਤੇ ਅਸੀਂ ਬਾਹਰ ਦੇ ਪੱਥਰਾਂ ਦੇ ਮੰਦਰਾਂ ਵਿੱਚ ਖੋਜਦੇ ਹਾਂ ਉਸ ਨੂੰ।

ਅਸੀਂ ਹਾਂ ਮੰਦਰ ਉਸ ਦੇ, ਅਤੇ ਅਸੀਂ ਉਸ ਦੀਆਂ ਮੂਰਤੀਆਂ ਬਣਾਉਂਦੇ ਹਾਂ। ਉਹ ਅਮੂਰਤ ਸਾਡੇ ਅੰਦਰ ਲੁਕਿਆ ਹੈ। ਅਸੀਂ ਵੀਣਾ ਉੱਤੇ ਸੰਗੀਤ ਉਠਾਉਂਦੇ ਹਾਂ, ਜਦਕਿ ਉਸ ਦਾ ਸੰਗੀਤ ਸਾਡੇ ਅੰਦਰ ਬਿਨਾਂ ਵੀਣਾ ਦੇ ਲਗਾਤਾਰ ਵੱਜ ਰਿਹਾ ਹੈ। ਅਸੀਂ ਬਾਹਰ ਘਿਉ ਦੇ ਦੀਵੇ ਜਗਾਉਂਦੇ ਹਾਂ, ਜਦਕਿ ਉਸ ਨੇ ਅਜੇਹਾ ਦੀਵਾ ਜਗਾਇਆ ਹੈ ਅੰਦਰ ਜੋ ਕਦੇ ਬੁਝਦਾ ਹੀ ਨਹੀਂ। ਲੇਕਿਨ ਅਸੀਂ ਉਥੇ ਜਾਂਦੇ ਹੀ ਨਹੀਂ। ਚੰਦ 'ਤੇ ਜਾਣਾ ਬੜਾ ਅਸਾਨ ਹੈ, ਹਿਮਾਲੀਆ 'ਤੇ ਜਾਣਾ ਬੜਾ ਅਸਾਨ ਹੈ, ਆਪਣੇ ਅੰਦਰ ਜਾਣਾ ਸ਼ਾਇਦ ਸਭ ਤੋਂ ਜ਼ਿਆਦਾ ਆਰਡੂਅਸ, ਸਭ ਤੋਂ ਜ਼ਿਆਦਾ ਕਠਨ ਹੈ। ਸ਼ਾਇਦ ਇਸੇ ਲਈ ਤਾਂ ਕੋਈ ਆਦਮੀ ਉਥੇ ਜਾਂਦਾ ਨਹੀਂ ਹੈ।

ਲੇਕਿਨ, ਮੈਂ ਤੁਹਾਨੂੰ ਕਹਿਣਾ ਚਾਹੁੰਦਾ ਹਾਂ, ਉਹ ਕਠਨਾਈ ਝੂਠੀ ਹੈ। ਅਸੀਂ ਗਏ ਨਹੀਂ, ਬਸ ਇੰਨੀ ਹੀ ਕਠਨਾਈ ਹੈ। ਅਸੀਂ ਜਾਣਾ ਚਾਹੀਏ, ਤਾਂ ਕੋਈ ਕਠਨਾਈ ਨਹੀਂ ਹੈ। ਜੇ ਅੰਦਰ ਹੀ ਜਾਣਾ ਕਠਨ ਹੋਵੇਗਾ ਤਾਂ ਫਿਰ ਹੋਰ ਕਿਥੇ ਜਾਣਾ ਸਰਲ ਹੋ ਸਕਦਾ

ਹੈ? ਜੇ ਆਪਣੇ-ਆਪ ਨੂੰ ਹੀ ਜਾਣਨਾ ਕਠਨ ਹੋਵੇਗਾ ਤਾਂ ਫਿਰ ਹੋਰ ਕੀ ਜਾਣਨਾ ਸਰਲ ਹੋ ਸਕਦਾ ਹੈ? ਜੇ ਮੈਂ ਖ਼ੁਦ ਹੀ ਨਹੀਂ ਜਾਣ ਸਕਦਾ ਤਾਂ ਮੇਰੇ ਹੋਰ ਸਭ ਜਾਣਨ ਦੀ ਦੌੜ ਵਿਅਰਥ ਹੈ। ਜੇ ਮੈਂ ਖ਼ੁਦ ਨੂੰ ਹੀ ਨਹੀਂ ਪਾ ਸਕਦਾ ਤਾਂ ਹੋਰ ਸਭ ਪਾ ਕੇ ਵੀ ਕੀ ਕਰ ਸਕਦਾ ਹਾਂ।

ਇਹਨਾਂ ਥੋੜ੍ਹੀਆਂ-ਜਿਹੀਆਂ ਗੱਲਾਂ ਵਿੱਚ ਇਕ ਹੀ ਗੱਲ ਮੈਂ ਕਹੀ ਹੈ ਕਿ ਆਪਣੇ-ਆਪ ਨੂੰ ਖੋਜੋ। ਬਾਹਰ ਤੋਂ ਜ਼ਰਾ ਅੱਖ ਬੰਦ ਕਰੋ—ਪੂਰੀ ਨਾ ਬੰਦ ਕਰ ਸਕੋ ਤਾਂ ਘੱਟੋ-ਘੱਟ ਅੱਧੀ ਹੀ ਬੰਦ ਕਰੋ। ਕੁਝ ਅੱਖਾਂ ਝਪਕਾਉ, ਕੁਝ ਪਲਕ ਬੰਦ ਕਰੋ। ਅੰਦਰ ਖੋਜੋ, ਉਹ ਹੈ। ਖੋਜ ਦੀ ਕਮੀ ਹੈ। ਖੋਜੋਗੇ ਤਾਂ ਮਿਲ ਜਾਏਗਾ। ਜਿਵੇਂ ਇਕ ਆਦਮੀ ਅੱਖਾਂ ਬੰਦ ਕਰੀ ਬੈਠਾ ਹੋਵੇ, ਕਹੇ ਕਿ ਰੌਸ਼ਨੀ ਕਿਥੇ ਹੈ? ਤਾਂ ਅਸੀਂ ਉਸ ਨੂੰ ਕਹਾਂਗੇ, ਜ਼ਰਾ ਅੱਖਾਂ ਖੋਲ੍ਹ, ਰੌਸ਼ਨੀ ਹੈ। ਤੂੰ ਅੱਖਾਂ ਖੋਲ੍ਹੇਂਗਾ ਤਾਂ ਮਿਲ ਜਾਏਗੀ। ਅੱਖਾਂ ਹੀ ਨਾ ਖੋਲ੍ਹੇ ਤਾਂ ਰੌਸ਼ਨੀ ਕਿਵੇਂ ਮਿਲੇਗੀ? ਠੀਕ ਇਸ ਤੋਂ ਉਲਟੀ ਗੱਲ ਹੈ। ਅੰਦਰ ਉਹ ਮੌਜੂਦ ਹੈ—ਸੰਪਤੀ, ਸੱਚ ਸੁਹੱਪਣ, ਜੋ ਵੀ ਅਸੀਂ ਉਸ ਨੂੰ ਕਹੀਏ, ਪ੍ਰਭੂ, ਪਰਮਾਤਮਾ ਜੋ ਨਾਉਂ ਅਸੀਂ ਉਸ ਨੂੰ ਦੇਈਏ, ਨਿਰਵਾਣ, ਮੋਕਸ਼ ਜੋ ਅਸੀਂ ਉਸ ਨੂੰ ਕਹਿਣਾ ਚਾਹੀਏ, ਉਹ ਮੌਜੂਦ ਹੈ। ਲੇਕਿਨ, ਜਿਵੇਂ ਬਾਹਰ ਦੀ ਰੌਸ਼ਨੀ ਦੇਖਣ ਲਈ ਅੱਖ ਖੋਲ੍ਹਣੀ ਪੈਂਦੀ ਹੈ, ਜਦਕਿ ਅੰਦਰ ਦੀ ਰੌਸ਼ਨੀ ਨੂੰ ਦੇਖਣ ਦੇ ਲਈ ਅੱਖ ਬੰਦ ਕਰਨੀ ਪੈਂਦੀ ਹੈ। ਅਸੀਂ ਹਾਂ ਕਿ ਸੌਂਦੇ ਵਿਚ ਵੀ ਅੱਖ ਬੰਦ ਨਹੀਂ ਕਰਦੇ। ਸੌਣ ਵਿੱਚ ਉੱਪਰ ਦੀਆਂ ਪਲਕਾਂ ਬੰਦ ਹੋ ਜਾਂਦੀਆਂ ਹਨ। ਲੇਕਿਨ ਸੁਫ਼ਨੇ ਵਿੱਚ ਵੀ, ਸੌਂਦੇ ਹੋਏ ਵੀ ਆਦਮੀ ਆਪਣੇ ਘਰ ਨਹੀਂ ਹੈ, ਆਪਣੇ ਅੰਦਰ ਨਹੀਂ ਹੈ। ਸੁੱਤਾ ਹੈ ਬੰਬਈ ਵਿੱਚ, ਅਤੇ ਹੋ ਸਕਦਾ ਹੈ ਮਾਸਕੋ ਵਿੱਚ, ਹੋ ਸਕਦਾ ਹੈ ਕਲਕੱਤਾ ਵਿੱਚ। ਬਾਹਰ ਮਿੱਤਰ ਦੇਖ ਰਿਹਾ ਹੈ, ਵੈਰੀ ਦੇਖ ਰਿਹਾ ਹੈ, ਬਾਹਰ ਹੈ। ਅੰਦਰ ਅੱਖ ਕਰਨ ਦਾ ਮਤਲਬ ਹੈ, ਚੌਵੀ ਘੰਟਿਆਂ ਵਿੱਚ ਕੁਝ ਛਿਨਾਂ ਦੇ ਲਈ ਬਾਹਰ ਨੂੰ ਬਿਲਕੁਲ ਭੁੱਲ ਜਾਉ, ਉਸ ਦਾ ਖ਼ਿਆਲ ਵੀ ਨਾ ਰਹਿ ਜਾਵੇ। ਬਸ, ਇਕੱਲੇ ਅੰਦਰ ਰਹਿ ਜਾਉ, 'ਟੋਟਲ ਲੋਨਲੀਨੈੱਸ' ਵਿੱਚ ਅੰਦਰ ਰਹਿ ਜਾਉ, ਇਕਾਂਤ ਵਿੱਚ, ਤਾਂ ਉਸ ਦੀ ਝਲਕ ਮਿਲਣੀ ਸ਼ੁਰੂ ਹੋ ਜਾਏਗੀ। ਅਤੇ ਤਦ, ਜਿਸ ਨੂੰ ਉਸ ਦੀ ਝਲਕ ਮਿਲ ਜਾਵੇ, ਉਸ ਤਰ੍ਹਾਂ ਦਾ ਆਦਮੀ ਸੰਪਤੀ ਨੂੰ, ਧਨ ਨੂੰ ਪਹੁੰਚ ਜਾਂਦਾ ਹੈ। ਉਹ ਧਨ ਹੈ, ਜੋ ਅਸਲੀ ਹੈ, ਹੋਰ ਧਨ ਹੈ ਕਾਗ਼ਜ਼ ਦਾ, ਸਿੱਕਿਆਂ ਦਾ, ਚਾਂਦੀ ਦੇ ਸਿੱਕਿਆਂ ਦਾ, ਝੂਠਾ ਹੈ, ਬਣਾਇਆ ਹੋਇਆ ਹੈ। ਅੰਦਰ ਦੀ ਦਰਿੱਦਰਤਾ ਨੂੰ ਲੁਕੌਂਦਾ ਹੈ, ਭੁਲਾਉਂਦਾ ਹੈ, ਮਿਟਾਉਂਦਾ ਹੈ। ਪਰਮਾਤਮਾ ਕਰੇ, ਤੁਸੀਂ ਲੁਕੌਣ ਵਿੱਚ ਨਾ ਲੱਗੋ, ਮਿਟਾਉਣ ਵਿੱਚ ਲੱਗ ਜਾਉ।

ਜੋ ਆਦਮੀ ਪ੍ਰਭੂ ਦੀ ਤਰਫ਼ ਇਕ ਕਦਮ ਚਲਦਾ ਹੈ,
ਪ੍ਰਭੂ ਉਸ ਦੀ ਤਰਫ਼ ਹਜ਼ਾਰ ਕਦਮ ਚੱਲਣ ਨੂੰ ਹਮੇਸ਼ਾ ਤਿਆਰ ਹੈ।

ਮੇਰੀਆਂ ਗੱਲਾਂ ਨੂੰ ਇੰਨੇ ਪ੍ਰੇਮ ਅਤੇ ਸ਼ਾਂਤੀ ਨਾਲ ਸੁਣਿਆ, ਉਸ ਤੋਂ ਬਹੁਤ ਧੰਨਵਾਦੀ ਹਾਂ, ਅਤੇ ਅੰਤ ਵਿੱਚ ਸਭ ਦੇ ਅੰਦਰ ਬੈਠੇ ਪਰਮਾਤਮਾ ਨੂੰ ਪ੍ਰਣਾਮ ਕਰਦਾ ਹਾਂ। ਮੇਰੇ ਪ੍ਰਣਾਮ ਸਵੀਕਾਰ ਕਰਨਾ।



# 7
# ਸੱਚ ਦੀ ਝਲਕ

ਮੇਰੇ ਪਿਆਰੇ ਆਪਣੇ,

ਇਕ ਰਾਜਕੁਮਾਰ ਬਚਪਨ ਤੋਂ ਸੁਣ ਰਿਹਾ ਸੀ ਕਿ ਪ੍ਰਿਥਵੀ ਉੱਤੇ ਇਕ ਅਜੇਹਾ ਨਗਰ ਵੀ ਹੈ ਜਿਥੇ ਕਿ ਸਾਰੇ ਲੋਕ ਧਾਰਮਕ ਹਨ। ਬਹੁਤ ਵਾਰ ਉਸ ਧਰਮ ਨਗਰ ਦੀ ਚਰਚਾ, ਬਹੁਤ ਵਾਰ ਉਸ ਧਰਮ ਨਗਰ ਦੀ ਪ੍ਰਸ਼ੰਸਾ ਉਸ ਦੇ ਕੰਨਾਂ 'ਚ ਪਈ ਸੀ। ਜਦ ਉਹ ਜਵਾਨ ਹੋਇਆ ਅਤੇ ਰਾਜਗੱਦੀ ਦਾ ਮਾਲਕ ਬਣਿਆ ਤਾਂ ਸਭ ਤੋਂ ਪਹਿਲਾ ਕੰਮ ਉਸ ਨੇ ਇਹੀ ਕੀਤਾ ਕਿ ਕੁਝ ਮਿੱਤਰਾਂ ਨੂੰ ਨਾਲ ਲੈ ਕੇ, ਉਹ ਉਸ ਧਰਮ ਨਗਰ ਦੀ ਖੋਜ ਵਿਚ ਨਿਕਲ ਪਿਆ। ਉਸ ਦੀ ਬੜੀ ਖ਼ਾਹਿਸ਼ ਸੀ, ਉਸ ਨਗਰ ਨੂੰ ਦੇਖ ਲੈਣ ਦੀ, ਜਿਥੇ ਕਿ ਸਾਰੇ ਲੋਕ ਧਾਰਮਕ ਹੋਣ। ਬੜਾ ਅਸੰਭਵ ਜਾਣ ਪੈਂਦਾ ਸੀ ਇਹ। ਬਹੁਤ ਦਿਨਾਂ ਦੀ ਖੋਜ, ਬਹੁਤ ਦਿਨਾਂ ਦੀ ਯਾਤਰਾ ਤੋਂ ਬਾਅਦ, ਉਹ ਇਕ ਨਗਰ ਵਿੱਚ ਪਹੁੰਚਿਆ, ਜੋ ਬੜਾ ਅਨੋਖਾ ਸੀ। ਨਗਰ ਵਿੱਚ ਦਾਖ਼ਲ ਹੁੰਦਿਆਂ ਹੀ ਉਸ ਨੂੰ ਦਿਖਾਈ ਪਏ ਅਜੇਹੇ ਲੋਕ, ਜਿਨ੍ਹਾਂ ਨੂੰ ਦੇਖ ਕੇ ਉਹ ਹੈਰਾਨ ਹੋ ਗਿਆ ਅਤੇ ਉਸ ਨੂੰ ਵਿਸ਼ਵਾਸ ਵੀ ਨਾ ਆਇਆ ਕਿ ਅਜੇਹੇ ਲੋਕ ਵੀ ਕਿਤੇ ਹੋ ਸਕਦੇ ਹਨ। ਉਸ ਨਗਰ ਦਾ ਇਕ ਖ਼ਾਸ ਨਿਯਮ ਸੀ, ਉਸ ਦੇ ਹੀ ਨਤੀਜੇ ਵਜੋਂ ਇਹ ਸਾਰੇ ਲੋਕ ਅਪਾਹਿਜ ਹੋ ਗਏ ਹਨ। ਦੇਖੋ, ਦੁਆਰ 'ਤੇ ਲਿਖਿਆ ਹੈ, ਕਿ ਜੇ ਤੇਰਾ ਖੱਬਾ ਹੱਥ ਪਾਪ ਕਰਨ ਨੂੰ ਜੁਟਿਆ ਹੋਵੇ ਤਾਂ ਮੁਨਾਸਬ ਹੈ ਕਿ ਤੂੰ ਆਪਣਾ ਖੱਬਾ ਹੱਥ ਕੱਟ ਦੇਣਾ, ਬਜਾਇ ਕਿ ਪਾਪ ਕਰੇ। ਦੇਖੋ, ਲਿਖਿਆ ਹੈ ਦੁਆਰ 'ਤੇ ਕਿ ਜੇ ਤੇਰੀ ਇਕ ਅੱਖ ਤੈਨੂੰ ਗ਼ਲਤ ਮਾਰਗ 'ਤੇ ਲੈ ਜਾਵੇ ਤਾਂ ਚੰਗਾ ਹੈ ਕਿ ਉਸ ਨੂੰ ਕੱਢ ਸੁੱਟੀਂ, ਬਜਾਇ ਇਸ ਦੇ ਕਿ ਤੂੰ ਗ਼ਲਤ ਰਸਤੇ 'ਤੇ ਜਾਵੇਂ। ਇਹਨਾਂ ਹੀ ਵਚਨਾਂ ਦੀ ਪਾਲਣਾ ਕਰਦੇ ਪਿੰਡ ਅਪਾਹਿਜ ਹੋ ਗਿਆ ਹੈ. ਛੋਟੇ-ਛੋਟੇ ਬੱਚੇ, ਜੋ ਅਜੇ ਦੁਆਰ 'ਤੇ ਲਿਖੇ ਇਹਨਾਂ ਅੱਖਰਾਂ ਨੂੰ ਪੜ੍ਹ ਨਹੀਂ ਸਕਦੇ, ਉਹਨਾਂ ਨੂੰ ਛੱਡ ਦੇਈਏ ਤਾਂ ਇਸ ਨਗਰ ਵਿੱਚ ਅਜੇਹਾ ਇਕ ਵੀ ਵਿਅਕਤੀ ਨਹੀਂ ਹੈ ਜੋ ਧਰਮ ਦੀ ਪਾਲਣਾ ਕਰਦਾ ਹੋਵੇ ਅਤੇ ਅਪਾਹਿਜ ਨਾ ਹੋ ਗਿਆ ਹੋਵੇ।

ਉਹ ਰਾਜਕੁਮਾਰ ਉਸ ਦੁਆਰ ਦੇ ਅੰਦਰ ਦਾਖ਼ਲ ਨਹੀਂ ਹੋਇਆ, ਕਿਉਂਕਿ ਉਹ ਛੋਟਾ ਬੱਚਾ ਨਹੀਂ ਸੀ ਅਤੇ ਦੁਆਰ 'ਤੇ ਲਿਖੇ ਅੱਖਰਾਂ ਨੂੰ ਪੜ੍ਹ ਸਕਦਾ ਸੀ। ਉਸ ਨੇ ਘੋੜੇ ਵਾਪਸ ਕਰ ਲਏ ਅਤੇ ਉਸ ਨੇ ਆਪਣੇ ਮਿੱਤਰਾਂ ਨੂੰ ਕਿਹਾ, ਅਸੀਂ ਵਾਪਸ ਮੁੜ ਚੱਲੀਏ, ਆਪਣੇ ਅਧਰਮ ਨਗਰ ਨੂੰ, ਘੱਟ-ਤੋਂ-ਘੱਟ ਆਦਮੀ ਉਥੇ ਪੂਰਾ ਤਾਂ ਹੈ !

ਇਸ ਕਹਾਣੀ ਤੋਂ ਮੈਂ ਇਸ ਲਈ ਆਪਣੀ ਗੱਲ ਸ਼ੁਰੂ ਕਰਨੀ ਚਾਹੁੰਦਾ ਹਾਂ ਕਿ ਸਾਰੀ ਦੁਨੀਆ 'ਤੇ ਧਰਮਾਂ ਦੇ ਅਖੌਤੀ ਰੂਪ ਨੇ ਆਦਮੀ ਨੂੰ ਅਪਾਹਿਜ ਕਰ ਦਿੱਤਾ ਹੈ।

ਉਸ ਦੇ ਜੀਵਨ ਨੂੰ ਨਰੋਆ ਅਤੇ ਪੂਰਨ ਨਹੀਂ ਬਣਾਇਆ ਬਲਕਿ ਉਸ ਦੇ ਜੀਵਨ ਨੂੰ ਖੰਡਤ, ਉਸ ਦੇ ਜੀਵਨ ਨੂੰ ਬੀਮਾਰ, ਅਪਾਹਿਜ ਅਤੇ ਬੰਦ ਕੀਤਾ ਹੈ। ਉਸ ਦੇ ਨਤੀਜੇ ਵਜੋਂ ਸਾਰੀ ਦੁਨੀਆ ਵਿੱਚ, ਜਿਨ੍ਹਾਂ ਦੇ ਅੰਦਰ ਵੀ ਜ਼ਰਾ ਵਿਚਾਰ ਹੈ, ਜਿਨ੍ਹਾਂ ਦੇ ਅੰਦਰ ਵੀ ਜ਼ਰਾ ਵਿਵੇਕ ਹੈ, ਜੋ ਜ਼ਰਾ ਸੁਚੇਤ ਹਨ ਅਤੇ ਸਮਝਦੇ ਹਨ, ਉਹਨਾਂ ਸਭ ਦੇ ਮਨ ਵਿੱਚ ਧਰਮ ਦੇ ਪ੍ਰਤੀ ਵਿਦਰੋਹ ਦੀ ਤੀਬਰ ਭਾਵਨਾ ਪੈਦਾ ਹੋਈ ਹੈ। ਇਹ ਸੁਭਾਵਕ ਵੀ ਹੈ ਕਿ ਇਹ ਭਾਵਨਾ ਪੈਦਾ ਹੋਵੇ। ਕਿਉਂਕਿ ਧਰਮ ਨੇ, ਅਖੌਤੀ ਧਰਮ ਨੇ ਜੋ ਕੁਝ ਕੀਤਾ ਹੈ, ਉਸ ਨਾਲ ਮਨੁੱਖ ਅਨੰਦ ਨੂੰ ਤਾਂ ਪਹੁੰਚਿਆ ਨਹੀਂ, ਬਲਕਿ ਹੋਰ ਉਦਾਸ, ਹੋਰ ਚਿੰਤਿਤ ਅਤੇ ਦੁਖੀ ਹੋ ਗਿਆ ਹੈ।

ਨਿਸਚਿਤ ਹੀ, ਮੇਰੇ ਦੇਖੇ, ਮਨੁੱਖ ਨੂੰ ਬੰਦ ਅਤੇ ਅਪਾਹਿਜ ਕਰਨ ਵਾਲੇ ਧਰਮ ਨੂੰ ਮੈਂ ਕਹਿੰਦਾ ਨਹੀਂ ਹਾਂ। ਮੈਂ ਤਾਂ ਇਹੀ ਕਹਿੰਦਾ ਹਾਂ ਕਿ ਅਜੇ ਤਕ ਧਰਮ ਦਾ ਜਨਮ ਨਹੀਂ ਹੋ ਸਕਿਆ ਹੈ। ਧਰਮ ਦੇ ਨਾਉਂ 'ਤੇ ਜੋ ਕੁਝ ਪ੍ਰਚੱਲਤ ਹੈ, ਧਰਮ ਦੇ ਨਾਂ 'ਤੇ ਜੋ ਮੰਦਰ ਅਤੇ ਮਸਜਿਦ ਅਤੇ ਗ੍ਰੰਥ ਅਤੇ ਸ਼ਾਸਤਰ ਅਤੇ ਗੁਰੂ ਹਨ, ਧਰਮ ਦੇ ਨਾਂ 'ਤੇ ਪ੍ਰਿਥਵੀ ਉੱਤੇ ਜੋ ਇੰਨੀਆਂ ਦੁਕਾਨਾਂ ਹਨ, ਉਹਨਾਂ ਸਭ ਦਾ ਧਰਮ ਨਾਲ ਕੋਈ ਵੀ ਸੰਬੰਧ ਨਹੀਂ ਹੈ। ਅਤੇ ਜੇ ਅਸੀਂ ਠੀਕ-ਠੀਕ ਧਰਮ ਨੂੰ ਜਨਮ ਨਾ ਦੇ ਸਕੀਏ ਤਾਂ ਇਸ ਦਾ ਇਕ ਹੀ ਨਤੀਜਾ ਹੋਵੇਗਾ ਕਿ ਆਦਮੀ ਅਧਾਰਮਕ ਹੋਣ ਨੂੰ ਮਜਬੂਰ ਹੋ ਜਾਏਗਾ।

ਆਦਮੀ ਬੇਵਸੀ ਨਾਲ ਅਧਰਮ ਵਲ ਗਿਆ ਹੈ। ਧਰਮ ਨੇ ਆਕਰਸ਼ਣ ਨਹੀਂ ਦਿੱਤਾ, ਬਲਕਿ ਦੂਰ ਕੀਤਾ ਹੈ। ਅਤੇ ਜੇ, ਇਸ ਤਰ੍ਹਾਂ ਦੇ ਧਰਮ ਦਾ ਚੱਲਣ ਭਵਿੱਖ ਵਿੱਚ ਵੀ ਰਿਹਾ, ਤਾਂ ਹੋ ਸਕਦਾ ਹੈ ਕਿ ਮਨੁੱਖ ਦੇ ਬਚਣ ਦੀ ਕੋਈ ਸੰਭਾਵਨਾ ਵੀ ਨਾ ਰਹਿ ਜਾਵੇ। ਧਰਮਾਂ ਨੇ ਹੀ ਧਰਮ ਨੂੰ ਜਨਮ ਲੈਣ ਤੋਂ ਰੋਕ ਦਿੱਤਾ ਹੈ, ਅਤੇ ਉਹਨਾਂ ਦੇ ਰੋਕਣ ਦਾ ਜੋ ਬੁਨਿਆਦੀ ਕਾਰਨ ਹੈ, ਉਹ ਇਹੀ ਹੈ ਕਿ ਹੁਣ ਤਕ ਅਸੀਂ, ਮਨੁੱਖ-ਜਾਤੀ ਨੇ ਮਨੁੱਖ ਨੂੰ ਉਸ ਦੀ ਸੰਪੂਰਨਤਾ ਵਿੱਚ ਸਵੀਕਾਰ ਕਰਨ ਦਾ ਹੌਸਲਾ ਨਹੀਂ ਦਿਖਾਇਆ। ਮਨੁੱਖ ਦੇ ਕੁਝ ਅੰਗਾਂ ਨੂੰ ਖੰਡਿਤ ਕਰਕੇ ਹੀ ਅਸੀਂ ਮਨੁੱਖ ਨੂੰ ਸਵੀਕਾਰ ਕਰਨ ਦੀ ਗੱਲ ਸੋਚਦੇ ਰਹੇ। ਸਮਗ੍ਰ ਮਨੁੱਖ ਨੂੰ, ਟੋਟਲ ਮਨੁੱਖ ਨੂੰ ਵਿਚਾਰ ਵਿੱਚ ਲੈਣ ਦੀ ਹੁਣ ਤਕ ਅਸੀਂ ਹਿੰਮਤ ਨਹੀਂ ਦਿਖਾਈ ਹੈ। ਮਨੁੱਖ ਨੂੰ ਕੱਟ ਕੇ, ਛਾਂਟ ਕੇ ਢਾਂਚੇ ਵਿੱਚ ਢਾਲਣ ਦੀ ਅਸੀਂ ਕੋਸ਼ਿਸ਼ ਕੀਤੀ ਹੈ। ਉਸ ਦੇ ਨਤੀਜੇ ਵਜੋਂ, ਮਨੁੱਖ ਤਾਂ ਅਪਾਹਿਜ ਹੋ ਗਿਆ ਅਤੇ ਜਿਨ੍ਹਾਂ ਵਿੱਚ ਥੋੜ੍ਹਾ ਵੀ ਵਿਚਾਰ ਹੈ, ਉਹ ਉਹਨਾਂ ਢਾਂਚਿਆਂ ਤੋਂ ਦੂਰ ਰਹਿਣ ਦੇ ਲਈ ਮਜਬੂਰ ਹੋ ਗਏ।

ਮੈਂ ਸੁਣਿਆ ਹੈ, ਇਕ ਨਗਰ ਦੇ ਦੁਆਰ ਕੋਲ ਇਕ ਰਾਖ਼ਸ਼ ਦਾ ਨਿਵਾਸ ਸੀ। ਅਤੇ ਬੜੀ ਅਜੀਬ ਉਸ ਦੀ ਆਦਤ ਸੀ। ਉਹ ਜਿਨ੍ਹਾਂ ਲੋਕਾਂ ਨੂੰ ਵੀ ਉਸ ਦੁਆਰ 'ਤੇ ਫੜ ਲੈਂਦਾ, ਉਹਨਾਂ ਨੂੰ ਕਹਿੰਦਾ ਕਿ ਮੇਰੇ ਕੋਲ ਇਕ ਬਿਸਤਰਾ ਹੈ, ਜੇ ਤੂੰ ਠੀਕ-ਠਾਕ ਉਸ ਬਿਸਤਰੇ ਉੱਤੇ ਸੌਂ ਸਕਿਆ ਤਾਂ ਮੈਂ ਤੈਨੂੰ ਛੱਡ ਦਿਆਂਗਾ। ਜੇ ਤੂੰ ਬਿਸਤਰੇ ਤੋਂ ਛੋਟਾ ਸਾਬਤ ਹੋਇਆ ਤਾਂ ਮੈਂ ਤੈਨੂੰ ਖਿੱਚ ਕੇ ਬਿਸਤਰੇ ਦੇ ਬਰਾਬਰ ਕਰਨ ਦੀ ਕੋਸ਼ਿਸ਼ ਕਰਾਂਗਾ। ਉਸ ਵਿੱਚ ਅਕਸਰ ਲੋਕ ਮਰ ਜਾਂਦੇ ਹਨ। ਤੂੰ ਵੀ ਮਰ ਸਕਦਾ ਹੈਂ, ਅਤੇ ਜੇ ਤੂੰ ਵੱਡਾ

ਸਾਬਤ ਹੋਇਆ ਤਾਂ ਤੇਰੇ ਹੱਥ ਪੈਰ ਕੱਟ ਕੇ ਬਿਸਤਰੇ ਦੇ ਬਰਾਬਰ ਕਰਨ ਦੀ ਕੋਸ਼ਿਸ਼ ਕਰਾਂਗਾ ਤੇ ਉਸ ਵਿੱਚ ਵੀ ਅਕਸਰ ਲੋਕ ਮਰ ਜਾਂਦੇ ਹਨ। ਅਤੇ ਮੈਂ ਤੈਨੂੰ ਦੱਸ ਦਿੰਦਾ ਹਾਂ, ਹੁਣ ਤਕ ਇਕ ਵੀ ਮਨੁੱਖ ਉਸ ਬਿਸਤਰੇ ਤੋਂ ਵਾਪਸ ਨਹੀਂ ਮੁੜ ਸਕਿਆ, ਫਿਰ ਮੈਂ ਉਸ ਦਾ ਭੋਜਨ ਕਰ ਲੈਂਦਾ ਹਾਂ।

ਉਸ ਬਿਸਤਰੇ ਦੇ ਬਰਾਬਰ ਆਦਮੀ ਲੱਭਣਾ ਮੁਸ਼ਕਲ ਸੀ। ਜਾਂ ਤਾਂ ਆਦਮੀ ਜ਼ਰਾ ਛੋਟਾ ਰਹਿ ਜਾਂਦਾ ਸੀ, ਜਾਂ ਜ਼ਰਾ ਵੱਡਾ, ਅਤੇ ਉਸ ਦੀ ਹੱਤਿਆ ਨਿਸਚਿਤ ਹੋ ਜਾਂਦੀ।

ਧਰਮਾਂ ਨੇ ਵੀ ਮਨੁੱਖ ਨੂੰ ਬਣਾਉਣ ਦੇ ਢਾਂਚੇ ਕਰ ਰੱਖੇ ਹਨ। ਆਦਮੀ ਜਾਂ ਤਾਂ ਉਹਨਾਂ ਤੋਂ ਛੋਟਾ ਰਹਿ ਜਾਂਦਾ ਹੈ ਜਾਂ ਵੱਡਾ। ਅਤੇ ਤਦ ਅਪਾਹਿਜ ਹੋਣ ਤੋਂ ਇਲਾਵਾ, ਅੰਗ-ਭੰਗ ਹੋ ਜਾਣ ਦੇ ਇਲਾਵਾ ਕੋਈ ਰਾਹ ਨਹੀਂ ਰਹਿ ਜਾਂਦਾ ਹੈ। ਇਉਂ ਅਪਾਹਿਜ ਕਰਨ ਵਾਲੇ ਧਰਮਾਂ ਨੇ ਜਿੰਨਾ ਨੁਕਸਾਨ ਕੀਤਾ ਹੈ ਉੱਨਾ, ਜਿਨ੍ਹਾਂ ਨੂੰ ਅਸੀਂ ਨਾਸਤਕ ਕਹੀਏ, ਅਧਾਰਮਕ ਕਹੀਏ, ਉਹਨਾਂ ਲੋਕਾਂ ਨੇ ਵੀ ਨਹੀਂ ਕੀਤਾ ਹੈ। ਮਨੁੱਖ ਨੂੰ ਸਭ ਤਰ੍ਹਾਂ ਨਾਲ ਜਕੜ ਦਿੱਤਾ ਗਿਆ ਹੈ ਜ਼ੰਜੀਰਾਂ ਵਿੱਚ। ਗੱਲ ਮੁਕਤੀ ਅਤੇ ਸੁਤੰਤਰਤਾ ਦੀ ਹੈ। ਲੇਕਿਨ ਸੁਤੰਤਰਤਾ ਅਤੇ ਮੁਕਤੀ ਦੀ ਗੱਲ ਕਰਨ ਵਾਲੇ ਲੋਕ ਹੀ ਕੈਦਖ਼ਾਨੇ ਨੂੰ ਖੜਾ ਕਰਨ ਵਾਲੇ ਲੋਕ ਵੀ ਹੋਣ, ਤਾਂ ਬੜੀ ਕਠਨਾਈ ਹੋ ਜਾਂਦੀ ਹੈ।

ਜੀਵਨ ਦੀ ਧਾਰਾ ਨੂੰ ਸਭ ਤਰ੍ਹਾਂ ਨਾਲ ਬੰਨ੍ਹ ਕੇ ਇਕ ਸਰੋਵਰ ਬਣਾਉਣ ਦੀ ਕੋਸ਼ਿਸ਼ ਕੀਤੀ ਜਾਂਦੀ ਹੈ, ਜਦਕਿ ਸਰੋਵਰ ਬਣਦਿਆਂ ਹੀ ਨਦੀ ਦੇ ਪ੍ਰਾਣ ਸੁੱਕਣ ਲੱਗਦੇ ਹਨ, ਉਸ ਦੀ ਮੌਤ ਹੋਣੀ ਸ਼ੁਰੂ ਹੋ ਜਾਂਦੀ ਹੈ। ਨਦੀ ਦਾ ਜੀਵਨ ਹੈ ਬੇਰੋਕ ਵਗੀ ਜਾਣ ਵਿੱਚ—ਨਵੇਂ ਰਾਹਾਂ 'ਤੇ, ਅਗਿਆਤ ਦੀ ਦਿਸ਼ਾ 'ਚ ਖੋਜ ਕਰਨ ਵਿਚ ਨਦੀ ਦੀ ਜਾਨਵਾਨਤਾ ਹੈ, ਉਸ ਦੀ ਲਿਵਿੰਗਨੈੱਸ ਹੈ ਅਤੇ ਉਸੇ ਅਗਿਆਤ ਪੰਧ 'ਤੇ, ਕਦੇ ਉਸ ਦਾ ਮਿਲਾਪ ਉਸ ਸਾਗਰ ਨਾਲ ਵੀ ਹੁੰਦਾ ਹੈ, ਜਿਸ ਦੇ ਲਈ ਉਸ ਦੇ ਪ੍ਰਾਣ ਤੜਫਦੇ ਹਨ। ਕਦੇ ਉਸ ਪ੍ਰੇਮੀ ਨਾਲ ਉਸ ਦਾ ਮਿਲਾਪ ਹੋ ਜਾਂਦਾ ਹੈ। ਸਰੋਵਰ ਹੈ ਸਭ ਤਰਫ਼ ਤੋਂ ਬੰਦ ਦੀਵਾਰਾਂ ਖੜੀਆਂ ਕਰਕੇ ਰਹਿ ਜਾਂਦਾ ਹੈ। ਫਿਰ ਉਸ ਦੇ ਪ੍ਰਾਣ ਸੁੱਕਦੇ ਤਾਂ ਜ਼ਰੂਰ ਹਨ, ਕਚਰਾ ਉਸ ਵਿੱਚ ਇਕੱਠਾ ਵੀ ਹੁੰਦਾ ਹੈ, ਗੰਦਗੀ ਉਸ ਵਿੱਚ ਭਰਦੀ ਹੈ, ਚਿੱਕੜ ਪੈਦਾ ਹੁੰਦਾ ਹੈ। ਪਾਣੀ ਤਾਂ ਹੌਲੀ-ਹੌਲੀ ਉੱਡ ਜਾਂਦਾ ਹੈ, ਹੌਲੀ-ਹੌਲੀ ਚਿੱਕੜ ਦਾ ਘਰ ਹੀ ਉਥੇ ਬਾਕੀ ਬਚ ਰਹਿੰਦਾ ਹੈ। ਅਤੇ ਉਸ ਸਰੋਵਰ ਦੀ, ਸਾਗਰ ਨਾਲ ਮਿਲਣ ਦੀਆਂ ਸਾਰੀਆਂ ਸੰਭਾਵਨਾਵਾਂ ਫਿਰ ਖ਼ਤਮ ਹੋ ਜਾਂਦੀਆਂ ਹਨ।

ਜਿਹੜੇ ਵੀ ਲੋਕ ਆਪਣੇ ਆਸ-ਪਾਸ ਬਣਾਉਟੀ ਢਾਂਚਿਆਂ ਦੀਆਂ, ਆਰਟੀਫੀਸ਼ੀਅਲ ਪੈਟਰਨ ਦੀਆਂ ਦੀਵਾਰਾਂ ਖੜੀਆਂ ਕਰ ਲੈਂਦੇ ਹਨ ਅਤੇ ਸੋਚਦੇ ਹੋਣ ਕਿ ਉਹ ਧਾਰਮਕ ਹਨ, ਉਹ ਭੁੱਲ ਵਿੱਚ ਹਨ। ਧਰਮ ਦਾ ਢਾਂਚਿਆਂ ਨਾਲ ਸੰਬੰਧ ਨਹੀਂ। ਧਰਮ ਦਾ ਤਾਂ ਸਹਿਜ ਜੀਵਨ ਦੇ ਪ੍ਰਵਾਹ ਨਾਲ ਸੰਬੰਧ ਹੈ। ਧਰਮ ਸਰੋਵਰ ਬਣਾਉਣ ਲਈ ਨਹੀਂ, ਇਕ ਗਤੀਮਾਨ ਬੇਰੋਕ ਗਤੀ ਨਾਲ ਵਗਦੀ ਹੋਈ ਸੁਤੰਤਰ ਨਦੀ ਬਣਾਉਣ ਲਈ ਹੈ, ਤਦੇ ਕਦੀ ਸਾਗਰ ਨਾਲ ਮਿਲਾਪ ਹੋ ਸਕਦਾ ਹੈ।

ਹਰੇਕ ਮਨੁੱਖ ਦੀ ਜੀਵਨ-ਧਾਰਾ ਕਿਸੇ ਅਨੰਤ ਸਾਗਰ ਦੀ ਖੋਜ ਵਿੱਚ ਲਗਾਤਾਰ

ਪਿਆਸੀ ਹੈ। ਉਸ ਨੂੰ ਅਸੀਂ ਪਰਮਾਤਮਾ ਕਹੀਏ, ਉਸ ਨੂੰ ਅਸੀਂ ਕੋਈ ਹੋਰ ਨਾਉਂ ਦੇਈਏ, ਉਸ ਨੂੰ ਅਸੀਂ ਕੁਝ ਹੋਰ ਸ਼ਬਦ ਦੇਈਏ, ਵੱਖਰੀ ਗੱਲ ਹੈ। ਲੇਕਿਨ ਹਰ ਜੀਵਨ ਦੀ ਧਾਰਾ ਕਿਸੇ ਪ੍ਰੀਤਮ ਦੇ ਸਾਗਰ ਨੂੰ ਪਾਣ ਲਈ ਜਿਵੇਂ ਵਿਆਕੁਲ ਹੈ ਅਤੇ ਭੱਜੀ ਜਾਣਾ ਚਾਹੁੰਦੀ ਹੈ। ਇਸ ਨੂੰ ਅਸੀਂ ਜਿੰਨਾ ਬੰਨ੍ਹ ਲਵਾਂਗੇ, ਜਿੰਨਾ ਸਭ ਤਰਫ਼ ਤੋਂ ਦੀਵਾਰਾਂ ਖੜ੍ਹੀਆਂ ਕਰਕੇ ਕੈਦਖ਼ਾਨੇ ਵਿੱਚ ਬੰਦ ਕਰ ਦੇਵਾਂਗੇ, ਉੱਨੀ ਹੀ ਕਠਨ ਇਹ ਯਾਤਰਾ ਹੋ ਜਾਏਗੀ ਅਤ ਅਸੰਭਵ। ਧਰਮਾਂ ਨੇ ਹੁਣ ਤਕ ਇਹੀ ਕੀਤਾ ਹੈ, ਮਨੁੱਖ ਨੂੰ ਸੁਤੰਤਰ ਨਹੀਂ ਕੀਤਾ ਬਲਕਿ ਬੰਨ੍ਹਿਆ, ਮਨੁੱਖ ਨੂੰ ਮੁਕਤ ਨਹੀਂ ਕੀਤਾ, ਬਲਕਿ ਜ਼ੰਜੀਰਾਂ ਤੇ ਕੈਦਖ਼ਾਨੇ ਬਣਾਏ। ਅਤੇ ਹਜ਼ਾਰਾਂ ਵਰ੍ਹਿਆਂ ਤੋਂ ਇਹ ਸਿਲਸਿਲਾ ਚੱਲਿਆ। ਹਜ਼ਾਰਾਂ ਵਰ੍ਹਿਆਂ ਦੀਆਂ ਪ੍ਰਚੱਲਤ ਗੱਲਾਂ ਹੌਲੀ-ਹੌਲੀ ਫਿਰ ਸਾਨੂੰ ਸੱਚ ਵੀ ਪ੍ਰਤੀਤ ਹੋਣ ਲੱਗਦੀਆਂ ਹਨ, ਕਿਉਂਕਿ ਆਮ ਬੰਦਾ ਪ੍ਰਚਾਰਤ ਝੂਠ ਨੂੰ ਸੱਚ ਮੰਨਣ ਲਈ ਸਹਿਜ ਹੀ ਰਾਜ਼ੀ ਹੋ ਜਾਂਦਾ ਹੈ।

ਏਡੋਲਫ਼ ਹਿਟਲਰ ਨੇ ਆਪਣੀ ਆਤਮ-ਕਥਾ ਵਿੱਚ ਲਿਖਿਆ ਹੈ ਕਿ ਮੈਂ ਸੱਚ ਤੇ ਝੂਠ ਵਿੱਚ ਇਕ ਹੀ ਫ਼ਰਕ ਪਾਇਆ। ਠੀਕ ਤਰ੍ਹਾਂ ਪ੍ਰਚਾਰਤ ਝੂਠ ਸੱਚ ਜਾਪਣ ਲੱਗਦਾ ਹੈ। ਅਤੇ ਉਸ ਨੇ ਲਿਖਿਆ ਹੈ ਕਿ ਮੈਂ ਆਪਣੇ ਅਨੁਭਵ ਨਾਲ ਕਹਿੰਦਾ ਹਾਂ ਕਿ ਕਿਹੋ-ਜਿਹਾ ਵੀ ਝੂਠ ਨੂੰ ਢੰਗ ਨਾਲ ਪ੍ਰਚਾਰਤ ਕੀਤਾ ਜਾਵੇ, ਕੁਝ ਦਿਨਾਂ ਵਿੱਚ ਲੋਕ ਉਸ ਨੂੰ ਸੱਚ ਮੰਨ ਲੈਣ ਨੂੰ ਰਾਜ਼ੀ ਹੋ ਜਾਂਦੇ ਹਨ। ਤਾਂ ਹਜ਼ਾਰਾਂ ਸਾਲ ਤਕ ਜੇ ਕੋਈ ਇਕ ਝੂਠ ਪ੍ਰਚਾਰਤ ਕੀਤਾ ਜਾਵੇ ਤਾਂ ਉਹ ਸਾਨੂੰ ਸੱਚ ਵਰਗਾ ਦਿਖਾਈ ਪੈਣ ਲੱਗਦਾ ਹੈ।

ਤਾਂ ਜਿਹੜੇ ਸਾਡੇ ਬੰਧਨ ਹਨ, ਉਹ ਵੀ ਸਾਨੂੰ ਅਜੇਹੇ ਪ੍ਰਤੀਤ ਹੋ ਸਕਦੇ ਹਨ, ਜਿਵੇਂ ਸਾਡੀ ਮੁਕਤੀ ਹੋਣ। ਜੋ ਸਾਨੂੰ ਰੋਕਦੇ ਹਨ ਪਹੁੰਚਣ ਤੋਂ, ਪ੍ਰਤੀਤ ਹੋ ਸਕਦੇ ਹਨ ਉਹ ਸਾਡੀਆਂ ਪੌੜੀਆਂ ਹਨ ਅਤੇ ਸਾਨੂੰ ਲੈ ਜਾ ਸਕਦੇ ਹਨ।

ਮੈਂ ਸੁਣਿਆ ਹੈ, ਇਕ ਪਹਾੜੀ ਸਰਾਂਅ 'ਤੇ ਇਕ ਯੁਵਕ ਇਕ ਰਾਤ ਮਹਿਮਾਨ ਹੋਇਆ। ਜਦ ਉਹ ਪਹਾੜੀ 'ਚ ਪ੍ਰਵੇਸ਼ ਕਰਦਾ ਸੀ ਤਾਂ ਘਾਟੀਆਂ ਉਸ ਨੇ ਕਿਸੇ ਬੜੀ ਅਨੋਖੀ ਤੇ ਦਰਦੀਲੀ ਅਵਾਜ਼ ਨਾਲ ਗੂੰਜਦੀਆਂ ਹੋਈਆਂ ਸੁਣੀਆਂ। ਘਾਟੀਆਂ ਵਿੱਚ ਕੋਈ ਬੜੇ ਦਰਦੀਲੇ, ਬੜੇ ਹੰਝੂ-ਭਰੇ, ਬਹੁਤ ਪ੍ਰਾਣਾਂ ਦੀ ਪੂਰੀ ਤਾਕਤ ਨਾਲ ਰੋਂਦਾ ਤੇ ਚਿਲਾਉਂਦਾ ਸੀ। ਇਹ ਆਵਾਜ਼ ਗੂੰਜ ਰਹੀ ਸੀ ਘਾਟੀਆਂ ਵਿੱਚ; ਸੁਤੰਤਰਤਾ, ਸੁਤੰਤਰਤਾ। ਉਹ ਹੈਰਾਨ ਹੋਇਆ ਕਿ ਕੌਣ ਸੁੰਤਤਰਤਾ ਦਾ ਪ੍ਰੇਮੀ ਇਹਨਾਂ ਘਾਟੀਆਂ ਵਿੱਚ ਇੰਨੇ ਜ਼ੋਰ ਨਾਲ ਅਵਾਜ਼ ਕਰਦਾ ਹੋਵੇਗਾ। ਲੇਕਿਨ ਜਦ ਉਹ ਸਰਾਂਅ ਦੇ ਨੇੜੇ ਪਹੁੰਚਿਆ ਤਾਂ ਅਵਾਜ਼ ਹੋਰ ਨਜ਼ਦੀਕ ਸੁਣਾਈ ਪੈਣ ਲੱਗੀ, ਸ਼ਾਇਦ ਸਰਾਂਅ ਤੋਂ ਹੀ ਅਵਾਜ਼ ਉਠਦੀ ਸੀ। ਸ਼ਾਇਦ ਕੋਈ ਉਥੇ ਬੰਦੀ ਸੀ। ਉਸ ਨੇ ਆਪਣੇ ਘੋੜੇ ਦੀ ਰਫ਼ਤਾਰ ਹੋਰ ਤੇਜ਼ ਕਰ ਲਈ। ਉਹ ਸਰਾਂਅ 'ਤੇ ਪਹੁੰਚਿਆ ਤਾਂ ਹੈਰਾਨ ਹੋ ਗਿਆ। ਇਹ ਅਵਾਜ਼ ਕਿਸੇ ਮਨੁੱਖ ਦੀ ਨਹੀਂ ਸੀ। ਸਰਾਂਅ ਦੇ ਦਰਵਾਜ਼ੇ 'ਤੇ ਪਿੰਜਰੇ 'ਚ ਇਕ ਤੋਤਾ ਬੰਦ ਸੀ ਅਤੇ ਉਹ ਜ਼ੋਰ ਨਾਲ ਸੁਤੰਤਰਤਾ-ਸੁਤੰਤਰਤਾ ਚਿੱਲਾ ਰਿਹਾ ਸੀ। ਉਸ ਯੁਵਕ ਨੂੰ ਬੜੀ ਦਯਾ ਆਈ ਉਸ ਤੋਤੇ ਉੱਤੇ। ਉਹ ਯੁਵਕ ਵੀ ਆਪਣੇ ਦੇਸ਼ ਦੀ ਅਜ਼ਾਦੀ ਦੀਆਂ

ਲੜਾਈਆਂ ਵਿੱਚ ਬੰਦ ਰਿਹਾ ਸੀ, ਕੈਦਖ਼ਾਨਿਆਂ ਵਿਚ ਉਥੇ ਉਸ ਨੇ ਅਨੁਭਵ ਕੀਤਾ ਸੀ ਪਰਤੰਤਰਤਾ ਦਾ ਦੁੱਖ। ਉਥੇ ਉਸ ਨੇ ਚਾਹਤ ਮਹਿਸੂਸ ਕੀਤੀ ਸੀ, ਮੁਕਤ ਅਕਾਸ਼ ਦੀ। ਉਥੇ ਉਸ ਦੀ ਚਾਹਤ ਨੇ, ਉਥੇ ਉਸ ਦੇ ਸੁਫ਼ਨਿਆਂ ਨੇ ਸੁਤੰਤਰਤਾ ਦੇ ਜਾਲ ਗੁੰਦੇ ਸਨ। ਅੱਜ ਉਸ ਤੋਤੇ ਦੀ ਅਵਾਜ਼ ਵਿੱਚ ਆਪਣੀ ਉਸ ਸਾਰੀ ਪੀੜ ਨਾਲ ਕੁਰਲਾਉਂਦੀ ਹੋਈ ਆਤਮਾ ਦਾ ਅਨੁਭਵ ਹੋਇਆ, ਅਤੇ ਸਰਾਂਅ ਦਾ ਮਾਲਕ ਅਜੇ ਜਾਗਦਾ ਸੀ। ਸੋਚਿਆ ਉਸ ਨੇ ਕਿ ਰਾਤੀਂ ਇਸ ਤੋਤੇ ਨੂੰ ਸੁਤੰਤਰ ਕਰ ਦਿਆਂਗਾ।

ਰਾਤ ਨੂੰ ਜਦ ਸਰਾਂਅ ਦਾ ਮਾਲਕ ਸੌਂ ਗਿਆ, ਉਹ ਯੁਵਕ ਉਠਿਆ। ਉਸਨੇ ਜਾ ਕੇ ਪਿੰਜਰੇ ਦਾ ਦੁਆਰ ਖੋਲ੍ਹਿਆ। ਸੋਚਿਆ ਸੀ ਸੁਤੰਤਰਤਾ ਦਾ ਪ੍ਰੇਮੀ ਤੋਤਾ ਉੱਡ ਜਾਏਗਾ, ਲੇਕਿਨ ਦੁਆਰ ਖੋਲ੍ਹਦਿਆਂ ਹੀ ਤੋਤੇ ਨੇ ਸੀਖਾਂ ਫੜ ਲਈਆਂ ਅਤੇ ਜ਼ੋਰ ਨਾਲ ਚਿੱਲਾਉਣ ਲੱਗਾ—ਸੁਤੰਤਰਤਾ, ਸੁਤੰਤਰਤਾ, ਸੁਤੰਤਰਤਾ। ਉਹ ਯੁਵਕ ਹੈਰਾਨ ਹੋਇਆ। ਦੁਆਰ ਖੁਲ੍ਹੇ ਸਨ, ਉੱਡ ਜਾਣਾ ਚਾਹੀਦਾ ਸੀ, ਨਾ ਉੱਡ ਜਾਣ ਦੀ ਕੋਈ ਗੱਲ ਨਹੀਂ ਸੀ। ਲੇਕਿਨ ਸ਼ਾਇਦ ਉਸ ਨੇ ਸੋਚਿਆ, ਮੈਥੋਂ ਭੈਮਾਨ ਹੋਵੇ, ਇਸ ਲਈ ਉਸ ਨੇ ਹੱਥ ਅੰਦਰ ਪਾਇਆ ਪਰ ਤੋਤੇ ਨੇ ਉਸ ਦੇ ਹੱਥ 'ਤੇ ਚੋਟ ਕੀਤੀ। ਪਿੰਜਰੇ ਦੀਆਂ ਸੀਖਾਂ ਨੂੰ ਹੋਰ ਜ਼ੋਰ ਨਾਲ ਫੜ ਲਿਆ। ਯੁਵਕ ਨੇ ਕਿਹਾ ਸੋਚ ਕੇ ਕਿ ਕਿਤੇ ਉਸ ਦਾ ਮਾਲਕ ਨਾ ਜਾਗ ਜਾਵੇ, ਚੋਟ ਵੀ ਸਹਾਰੀ ਅਤੇ ਕਿਸੇ ਤਰ੍ਹਾਂ ਮੁਸ਼ਕਲ ਨਾਲ ਉਸ ਤੋਤੇ ਨੂੰ ਕੱਢ ਕੇ ਅਕਾਸ਼ ਵਿੱਚ ਉਡਾ ਦਿੱਤਾ।

ਉਹ ਯੁਵਕ ਬੜੀ ਸ਼ਾਂਤੀ ਨਾਲ ਸੌਂ ਗਿਆ, ਇਕ ਆਤਮਾ ਨੂੰ ਸੁਤੰਤਰ ਕਰਨ ਦਾ ਅਨੰਦ ਉਸ ਨੂੰ ਮਹਿਸੂਸ ਹੋਇਆ ਸੀ। ਲੇਕਿਨ ਸਵੇਰੇ, ਜਦ ਉਸ ਦੀ ਨੀਂਦ ਖੁੱਲ੍ਹੀ ਤਾਂ ਉਸ ਨੇ ਦੇਖਿਆ, ਤੋਤਾ ਵਾਪਸ ਆਪਣੇ ਪਿੰਜਰੇ ਵਿੱਚ ਆ ਕੇ ਬੈਠ ਗਿਆ ਹੈ। ਦੁਆਰ ਖੁਲ੍ਹਾ ਪਿਆ ਸੀ, ਅਤੇ ਤੋਤਾ ਚਿੱਲਾ ਰਿਹਾ ਹੈ ਸੁਤੰਤਰਤਾ, ਸੁਤੰਤਰਤਾ, ਸੁਤੰਤਰਤਾ। ਉਹ ਬਹੁਤ ਹੈਰਾਨ ਹੋਇਆ, ਉਹ ਬਹੁਤ ਹੀ ਮੁਸ਼ਕਲ ਵਿੱਚ ਪੈ ਗਿਆ। ਇਹ ਅਵਾਜ਼ ਕੇਹੀ, ਇਹ ਪਿਆਸ ਕੇਹੀ, ਇਹ ਚਾਹਤ ਕੇਹੀ ! ਇਹ ਤੋਤਾ ਪਾਗ਼ਲ ਤਾਂ ਨਹੀਂ ਹੈ। ਉਹ ਤੋਤੇ ਦੇ ਪਿੰਜਰੇ ਕੋਲ ਖੜਾ ਇਹੀ ਸੋਚਦਾ ਸੀ ਕਿ ਸਰਾਂਅ ਦਾ ਮਾਲਕ ਉਥੋਂ ਦੀ ਲੰਘਿਆ, ਅਤੇ ਉਸ ਨੇ ਕਿਹਾ, ਬੜਾ ਅਜੀਬ ਹੈ ਤੇਰਾ ਤੋਤਾ। ਮੈਂ ਇਸ ਨੂੰ ਮੁਕਤ ਕਰ ਦਿੱਤਾ ਸੀ, ਪਰ ਇਹ ਤਾਂ ਵਾਪਸ ਮੁੜ ਆਇਆ। ਉਸ ਸਰਾਂਅ ਦੇ ਮਾਲਕ ਨੇ ਕਿਹਾ ਤੂੰ ਪਹਿਲਾ ਆਦਮੀ ਨਹੀਂ ਹੈਂ, ਜਿਸ ਨੇ ਇਸ ਨੂੰ ਮੁਕਤ ਕੀਤਾ ਹੋਵੇ, ਜੋ ਵੀ ਇਥੇ ਠਹਿਰਦਾ ਹੈ, ਉਸ ਦੀ ਅਵਾਜ਼ ਦੇ ਧੋਖੇ ਵਿੱਚ ਆ ਜਾਂਦਾ ਹੈ। ਰਾਤੀਂ ਇਸ ਨੂੰ ਮੁਕਤ ਕਰਨ ਦੀ ਕੋਸ਼ਿਸ਼ ਕਰਦਾ ਹੈ। ਸਵੇਰੇ ਖ਼ੁਦ ਹੀ ਹੈਰਾਨੀ ਵਿੱਚ ਪੈ ਜਾਂਦਾ ਹੈ, ਤੋਤਾ ਵਾਪਸ ਮੁੜ ਆਉਂਦਾ ਹੈ। ਉਸ ਨੇ ਕਿਹਾ, ਬੜਾ ਅਜੀਬ ਹੈ ਤੇਰਾ ਤੋਤਾ। ਉਸ ਬੁੱਢੇ ਮਾਲਕ ਨੇ ਕਿਹਾ, ਤੋਤਾ ਹੀ ਨਹੀਂ, ਹਰ ਆਦਮੀ ਇਸੇ ਤਰ੍ਹਾਂ ਅਜੀਬ ਹੈ। ਜੀਵਨ ਭਰ ਚਿੱਲਾਉਂਦਾ ਹੈ, ਮੁਕਤੀ ਚਾਹੀਦੀ ਹੈ, ਸੁਤੰਤਰਤਾ ਚਾਹੀਦੀ ਹੈ, ਅਤੇ ਉਹਨਾਂ ਹੀ ਸੀਖਾਂ ਨੂੰ ਫੜੀ ਬੈਠਾ ਰਹਿੰਦਾ ਹੈ, ਜੋ ਉਸ ਦੇ ਬੰਧਨ ਹਨ ਅਤੇ ਉਸ ਦਾ ਕੈਦਖ਼ਾਨਾ ਹਨ।

ਮੈਂ ਜਦ ਇਹ ਗੱਲ ਸੁਣੀ ਤਾਂ ਮੈਂ ਵੀ ਬਹੁਤ ਹੈਰਾਨ ਹੋਇਆ। ਫਿਰ ਮੈਂ ਆਦਮੀ

ਨੂੰ ਬਹੁਤ ਗ਼ੌਰ ਨਾਲ ਦੇਖਣ ਦੀ ਕੋਸ਼ਿਸ਼ ਕੀਤੀ, ਤਾਂ ਮੈਂ ਪਾਇਆ ਕਿ ਜ਼ਰੂਰ ਇਹ ਗੱਲ ਸੱਚ ਹੈ। ਆਦਮੀ ਦਾ ਪਿੰਜਰਾ ਦਿਖਾਈ ਨਹੀਂ ਪੈਂਦਾ, ਇਹ ਵੱਖਰੀ ਗੱਲ ਹੈ, ਲੇਕਿਨ ਹਰ ਆਦਮੀ ਕਿਸੇ ਪਿੰਜਰੇ ਵਿੱਚ ਬੰਦ ਹੈ। ਅਤੇ ਆਦਮੀ ਨੇ ਉਹਨਾਂ ਪਿੰਜਰਿਆਂ ਦੀਆਂ ਸੀਖਾਂ ਫੜੀਆਂ ਹੋਈਆਂ ਹਨ, ਇਹ ਵੀ ਬਹੁਤਾ ਉੱਪਰੋਂ ਦਿਖਾਈ ਨਹੀਂ ਪੈਂਦਾ, ਕਿਉਂਕਿ ਤੋਤੇ ਦਾ ਪਿੰਜਰਾ ਬਹੁਤ ਸਥੂਲ ਹੈ, ਆਦਮੀ ਦਾ ਪਿੰਜਰਾ ਬਹੁਤ ਸੂਖਮ ਹੈ। ਅੱਖ ਇਕਦਮ ਨਾਲ ਉਸ ਨੂੰ ਦੇਖ ਨਹੀਂ ਪਾਂਦੀ। ਲੇਕਿਨ ਥੋੜ੍ਹੇ ਹੀ ਗ਼ੌਰ ਨਾਲ ਦੇਖਣ 'ਤੇ ਇਹ ਦਿਖਾਈ ਪੈ ਜਾਂਦਾ ਹੈ ਕਿ ਅਸੀਂ ਨਾਲੋ-ਨਾਲ ਦੋਨੋਂ ਕੰਮ ਕਰ ਰਹੇ ਹਾਂ ਕਿ ਚਾਹਤ ਕਰ ਰਹੇ ਹਾਂ ਮੁਕਤੀ ਦੀ, ਖ਼ਾਹਿਸ਼ ਕਰ ਰਹੇ ਹਾਂ ਕਿਸੇ ਵਿਰਾਟ ਨਾਲ ਮਿਲਣ ਦੀ, ਅਤੇ ਨਿਗੂਣੀਆਂ ਸੀਖਾਂ ਨੂੰ ਇੰਨੇ ਜ਼ੋਰ ਨਾਲ ਫੜ ਰੱਖਿਆ ਹੈ ਕਿ ਅਸੀਂ ਉਹਨਾਂ ਨੂੰ ਛੱਡਣ ਦਾ ਨਾਉਂ ਵੀ ਨਹੀਂ ਲੈਂਦੇ। ਅਤੇ ਕੁਝ ਲੋਕ ਹਨ, ਜੋ ਸਾਡੇ ਇਸ ਵਿਰੋਧਾਭਾਸ ਦਾ, ਸਾਡੇ ਕਿਸ ਕੰਟ੍ਰਾਡਿਕਸ਼ਨ ਦਾ, ਸਾਡੇ ਜੀਵਨ ਦੀ ਇਸ ਅਨੋਖੀ ਉਲਝਣ ਦਾ ਫ਼ਾਇਦਾ ਉਠਾ ਰਹੇ ਹਨ। ਤੋਤੇ ਦੇ ਹੀ ਮਾਲਕ ਨਹੀਂ ਹੁੰਦੇ, ਆਦਮੀ ਦੇ ਵੀ ਮਾਲਕ ਹਨ; ਅਤੇ ਉਹ ਮਾਲਕ ਭਲੀ-ਭਾਂਤ ਜਾਣਦੇ ਹਨ ਕਿ ਆਦਮੀ ਜਦ ਤਕ ਪਿੰਜਰੇ ਵਿੱਚ ਬੰਦ ਹੈ ਤਦ ਤਕ ਉਸ ਦਾ ਸ਼ੋਸ਼ਣ ਹੋ ਸਕਦਾ ਹੈ। ਤਦ ਤਕ ਉਸ ਦਾ ਐਕ੍ਸਪਲ੍ਰਾਇਟੇਸ਼ਨ ਹੋ ਸਕਦਾ ਹੈ। ਜਿਸ ਦਿਨ ਉਹ ਪਿੰਜਰੇ ਦੇ ਬਾਹਰ ਹੈ, ਉਸ ਦਿਨ ਸ਼ੋਸ਼ਣ ਦੀ ਕੋਈ ਦੀਵਾਰ, ਕਿਸੇ ਤਰ੍ਹਾਂ ਦੀ ਲੁੱਟ-ਖਸੁੱਟ ਸੰਭਵ ਨਹੀਂ ਰਹਿ ਜਾਏਗੀ। ਅਤੇ ਸਭ ਤੋਂ ਗਹਿਰਾ ਸ਼ੋਸ਼ਣ ਜੋ ਆਦਮੀ ਦਾ ਹੋ ਸਕਦਾ ਹੈ, ਉਹ ਉਸ ਦੀ ਬੁੱਧੀ ਦਾ ਤੇ ਉਸ ਦੇ ਵਿਚਾਰ ਦਾ ਸ਼ੋਸ਼ਣ ਹੈ, ਉਸ ਦੀ ਆਤਮਾ ਦਾ ਸ਼ੋਸ਼ਣ ਹੈ।

ਦੁਨੀਆਂ ਵਿੱਚ ਉਹਨਾਂ ਲੋਕਾਂ ਨੇ, ਜਿਨ੍ਹਾਂ ਨੇ ਆਦਮੀ ਦੇ ਸਰੀਰ ਨੂੰ ਕੈਦਖ਼ਾਨੇ ਵਿੱਚ ਡੱਕਿਆ ਹੋਵੇ, ਉਹਨਾਂ ਦਾ ਜ਼ੁਲਮ ਬਹੁਤ ਵੱਡਾ ਹੈ। ਜਿਨ੍ਹਾਂ ਨੇ ਆਦਮੀ ਦੇ ਆਸ-ਪਾਸ ਦੀਵਾਰਾਂ ਖੜੀਆਂ ਕੀਤੀਆਂ ਹੋਣ, ਉਹਨਾਂ ਨੇ ਕੋਈ ਬਹੁਤ ਵੱਡੀ ਪਰਤੰਤਰਤਾ ਪੈਦਾ ਨਹੀਂ ਕੀਤੀ। ਕਿਉਂਕਿ ਇਕ ਆਦਮੀ ਦੀ ਦੇਹ ਵੀ ਬੰਦ ਹੋ ਸਕਦੀ ਹੈ, ਕੈਦਖ਼ਾਨੇ ਵਿੱਚ ਅਤੇ ਫਿਰ ਵੀ ਹੋ ਸਕਦਾ ਹੈ ਉਹ ਆਦਮੀ ਬੰਦੀ ਨਾ ਹੋਵੇ। ਉਸ ਦੀ ਆਤਮਾ ਸੂਰਜ ਦੇ ਦੂਰ ਪੰਧਾਂ ਦੀ ਯਾਤਰਾ ਕਰੇ, ਉਸ ਦੇ ਸੁਫ਼ਨੇ ਦੀਵਾਰਾਂ ਨੂੰ ਟੱਪ ਜਾਣ। ਦੇਹ ਬੰਦ ਹੋ ਸਕਦੀ ਹੈ, ਅਤੇ ਹੋ ਸਕਦਾ ਹੈ, ਅੰਦਰ ਜੋ ਬੈਠਾ ਹੋਵੇ, ਉਹ ਬੰਦ ਨਾ ਹੋਵੇ। ਜਿਨ੍ਹਾਂ ਲੋਕਾਂ ਨੇ ਮਨੁੱਖ ਦੇ ਸਰੀਰ ਲਈ ਕੈਦਖ਼ਾਨੇ ਤਿਆਰ ਕੀਤੇ, ਉਹ ਬਹੁਤ ਵੱਡੇ ਜੇਲ੍ਹਰ ਨਹੀਂ ਸਨ। ਲੇਕਿਨ ਜਿਨ੍ਹਾਂ ਨੇ ਮਨੁੱਖ ਦੀ ਆਤਮਾ ਦੇ ਲਈ ਸੂਖਮ ਕੈਦਖ਼ਾਨੇ ਬਣਾਏ ਹਨ, ਉਹ ਮਨੁੱਖ ਦੇ ਬਹੁਤ ਗਹਿਰੇ ਵਿੱਚ ਲੋਟੂ, ਮਨੁੱਖ ਦੇ ਜੀਵਨ 'ਤੇ ਆਉਣ ਵਾਲੀਆਂ ਚਿੰਤਾਵਾਂ, ਦੁੱਖਾਂ ਦਾ ਬੋਝ ਪਾਉਣ ਵਾਲੇ, ਸਭ ਤੋਂ ਵੱਡੇ ਜ਼ਿੰਮੇਦਾਰ, ਉਹ ਹੀ ਲੋਕ ਹਨ। ਅਤੇ ਉਹ ਲੋਕ ਕੌਣ ਹਨ? ਜਿਨ੍ਹਾਂ ਲੋਕਾਂ ਨੇ ਵੀ ਧਰਮ ਦੇ ਨਾਂ 'ਤੇ ਧਰਮ ਬਣਾਏ, ਉਹ ਸਾਰੇ ਲੋਕ, ਜਿਨ੍ਹਾਂ ਲੋਕਾਂ ਨੇ ਪਰਮਾਤਮਾ ਦੇ ਨਾਂ 'ਤੇ ਛੋਟੇ-ਛੋਟੇ ਮੰਦਰ ਖੜੇ ਕੀਤੇ ਹਨ ਅਤੇ ਮਸਜਿਦ, ਅਤੇ ਚਰਚ ਉਹ ਸਾਰੇ ਲੋਕ। ਜਿਨ੍ਹਾਂ ਲੋਕਾਂ ਨੇ ਵੀ ਧਰਮ ਦੇ ਨਾਂ 'ਤੇ ਸ਼ਾਸਤਰ ਤਿਆਰ ਕੀਤੇ ਹਨ ਅਤੇ ਦਾਅਵਾ ਕੀਤਾ ਹੈ, ਉਹਨਾਂ ਸ਼ਾਸਤਰਾਂ

ਵਿੱਚ ਪਰਮਾਤਮਾ ਦੀ ਵਾਣੀ ਹੋਣ ਦਾ, ਉਹ ਸਾਰੇ ਲੋਕ, ਉਹ ਸਾਰੇ ਲੋਕ, ਜਿਨ੍ਹਾਂ ਨੇ ਮਨੁੱਖ ਦੇ ਧੁਰ-ਅੰਦਰਲੇ ਚਿੱਤ ਨੂੰ ਬੰਨ੍ਹ ਲੈਣ ਦੀਆਂ ਬੜੀਆਂ ਸੂਖਮ ਈਜਾਦਾਂ ਕੀਤੀਆਂ ਹਨ, ਉਹ ਸਾਰੇ ਲੋਕ।

ਉਹ ਕਿਹੜੀਆਂ ਅਤੀ ਸੂਖਮ ਜ਼ੰਜੀਰਾਂ ਹਨ, ਜੋ ਆਦਮੀ ਨੂੰ ਬੰਨ੍ਹ ਰੱਖਦੀਆਂ ਹਨ? ਉਸ ਸੰਬੰਧ ਵਿੱਚ ਹੁਣੇ ਕਹਾਂਗਾ। ਤਿੰਨ ਚਰਚਾਵਾਂ ਮੈਂ ਇਥੇ ਦੇਣੀਆਂ ਹਨ, ਤਿੰਨ ਚਰਚਾਵਾਂ ਵਿੱਚ ਕੋਸ਼ਿਸ਼ ਕਰਾਂਗਾ ਕਿ ਬੰਧਨ ਸਮਝ ਵਿੱਚ ਆ ਸਕੇ, ਅਸੀਂ ਕਿਉਂ ਬੰਧਨ ਵਿੱਚ ਬੱਧੇ ਹਾਂ, ਇਹ ਸਮਝ ਵਿੱਚ ਆ ਸਕੇ ਅਤੇ ਅਸੀਂ ਕਿਵੇਂ ਬੰਧਨ ਤੋਂ ਮੁਕਤ ਹੋ ਸਕਦੇ ਹਾਂ, ਇਹ ਸਮਝ ਵਿੱਚ ਆ ਸਕੇ। ਕਿਹੜੇ ਬੰਧਨਾਂ ਨੇ ਮਨੁੱਖ ਨੂੰ ਘੇਰ ਲਿਆ ਹੈ, ਇੰਨੀ ਸੂਖਮਤਾ ਨਾਲ? ਸ਼ਾਇਦ ਖ਼ਿਆਲ ਵਿੱਚ ਵੀ ਨਾ ਆਵੇ। ਖ਼ਿਆਲ ਵਿੱਚ ਆਏਗਾ ਵੀ ਨਹੀਂ। ਉਸ ਤੋਤੇ ਨੂੰ ਵੀ ਖ਼ਿਆਲ ਵਿੱਚ ਨਹੀਂ ਆ ਸਕਦਾ ਸੀ ਕਿ ਮੈਂ ਕੀ ਚਿੱਲਾ ਰਿਹਾ ਹਾਂ ਅਤੇ ਕੀ ਫੜਿਆ ਹੋਇਆ ਹੈ?

ਪਹਿਲਾ ਬੰਧਨ ਜੋ ਮਨੁੱਖ ਦੇ ਆਸਪਾਸ ਕੈਦਖ਼ਾਨੇ ਦਾ ਖੜਾ ਕੀਤਾ ਹੈ, ਉਹ ਹੈ ਸ਼ਰਧਾ ਦਾ, ਵਿਸ਼ਵਾਸ ਦਾ, ਬਿਲੀਫ ਦਾ। ਹਜ਼ਾਰਾਂ ਵਰ੍ਹਿਆਂ ਤੋਂ ਇਹ ਸਮਝਾਇਆ ਜਾ ਰਿਹਾ ਹੈ, ਵਿਸ਼ਵਾਸ ਕਰੋ। ਇਹ ਜ਼ਹਿਰ ਅਸੀਂ ਬੱਚੇ ਨੂੰ ਉਸ ਦੇ ਪੈਦਾ ਹੋਣ ਦੇ ਨਾਲ ਹੀ ਪਿਆਉਣਾ ਸ਼ੁਰੂ ਕਰ ਦਿੰਦੇ ਹਾਂ। ਦੁੱਧ ਸ਼ਾਇਦ ਬਾਅਦ 'ਚ ਪਿਆਉਂਦੇ ਹਾਂ, ਇਹ ਜ਼ਹਿਰ ਪਿਆ ਦਿੰਦੇ ਹਾਂ—'ਵਿਸ਼ਵਾਸ ਕਰੋ'। ਅਤੇ ਜੋ ਆਦਮੀ ਵਿਸ਼ਵਾਸ ਕਰਨ ਨੂੰ ਰਾਜ਼ੀ ਹੋ ਜਾਂਦਾ ਹੈ, ਉਸ ਦੇ ਅੰਦਰ ਵਿਚਾਰ ਦੀ ਸਮਰੱਥਾ ਹਮੇਸ਼ਾ ਲਈ ਅਪਾਹਿਜ ਹੋ ਜਾਂਦੀ ਹੈ। ਉਸ ਦੇ ਅੰਦਰ ਵਿਚਾਰ ਦੇ ਹੱਥ-ਪੈਰ ਟੁੱਟ ਜਾਂਦੇ ਹਨ, ਵਿਚਾਰ ਦੀਆਂ ਅੱਖਾਂ ਫੁੱਟ ਜਾਂਦੀਆਂ ਹਨ, ਕਿਉਂਕਿ ਵਿਚਾਰ ਤੇ ਵਿਸ਼ਵਾਸ ਦਾ ਜਮਾਂਦਰੂ ਵਿਰੋਧ ਹੈ। ਜਾਂ ਤਾਂ ਵਿਸ਼ਵਾਸ, ਜਾਂ ਵਿਚਾਰ; ਦੋਨੋਂ ਨਾਲ-ਨਾਲ ਸੰਭਵ ਨਹੀਂ। ਕਿਉਂਕਿ ਵਿਸ਼ਵਾਸ ਦੀ ਪਹਿਲੀ ਸ਼ਰਤ ਹੈ, ਸ਼ੱਕ ਨਾ ਕਰੋ; ਅਤੇ ਵਿਚਾਰ ਦੀ ਪਹਿਲੀ ਸ਼ਰਤ ਹੈ, ਸ਼ੱਕ ਕਰੋ; ਠੀਕ-ਠੀਕ ਸ਼ੱਕ ਕਰੋ। ਵਿਸ਼ਵਾਸ ਕਹਿੰਦਾ ਹੈ, ਸ਼ੱਕ ਨਾ ਕਰੋ, ਮੰਨ ਲਵੋ। ਵਿਚਾਰ ਕਹਿੰਦਾ ਹੈ, ਮੰਨਣ ਦੀ ਜਲਦੀ ਨਾ ਕਰਨਾ, ਹੇਜ਼ਿਟੇਟ ਕਰਨਾ, ਜ਼ਰਾ ਠਹਿਰਨਾ, ਜ਼ਰਾ ਰੁਕਣਾ, ਜ਼ਰਾ ਸੋਚਣਾ। ਵਿਸ਼ਵਾਸ ਕਹਿੰਦਾ ਹੈ, ਇਕ ਛਿਨ ਰੁਕਣ ਦੀ ਜ਼ਰੂਰਤ ਨਹੀਂ ਹੈ। ਵਿਚਾਰ ਕਹਿੰਦਾ ਹੈ, ਚਾਹੇ ਪੂਰੇ ਜੀਵਨ ਹੀ ਕਿਉਂ ਨਾ ਰੁਕਣਾ ਪਵੇ, ਲੇਕਿਨ ਉਡੀਕ ਕਰਨਾ, ਜਲਦੀ ਨਾ ਕਰਨਾ। ਸੋਚਣਾ, ਖੋਜਣਾ, ਚਿੰਤਣ ਕਰਨਾ, ਸੋਚ-ਵਿਚਾਰ ਕਰਨਾ, ਅਤੇ ਤਦੇ ਸ਼ਾਇਦ, ਜੋ ਸੱਚ ਹੈ, ਉਸ ਦੀ ਝਲਕ ਹਾਸਲ ਹੋ ਸਕੇ।

ਲੇਕਿਨ ਵਿਸ਼ਵਾਸ ਬੜਾ ਸਸਤਾ ਨੁਸਖ਼ਾ ਹੈ, ਬਹੁਤ ਸ਼ਾਰਟਕੱਟ ਹੈ। ਬਹੁਤ ਸਿੱਧਾ-ਜਿਹਾ ਦਿਖਾਈ ਪੈਂਦਾ ਹੈ। ਅਸੀਂ ਕੁਝ ਵੀ ਨਹੀਂ ਕਰਨਾ ਹੈ, ਕੋਈ ਸਾਨੂੰ ਕਹਿੰਦਾ ਹੈ ਵਿਸ਼ਵਾਸ ਕਰ ਲਵੋ, ਆਤਮਾ ਹੈ। ਕੋਈ ਸਾਨੂੰ ਕਹਿੰਦਾ ਹੈ ਵਿਸ਼ਵਾਸ ਕਰ ਲਵੋ, ਸਵਰਗ ਹੈ, ਮੋਕਸ਼ ਹੈ। ਦੁਨੀਆ ਦੇ ਇਹ ਇੰਨੇ ਧਰਮ - ਕੋਈ ਤਿੰਨ ਸੌ ਧਰਮ ਧਰਤੀ 'ਤੇ ਹਨ, ਇਹਨਾਂ ਸਭ ਵਿੱਚ ਆਪਸ 'ਚ ਵਿਰੋਧ ਹੈ। ਇਹ ਇਕ-ਦੂਜੇ ਦੀ ਗੱਲ ਨਾਲ ਰਜ਼ਾਮੰਦ ਨਹੀਂ ਹਨ। ਇਹ ਇਕ-ਦੂਜੇ ਦੇ ਵੈਰੀ ਹਨ। ਲੇਕਿਨ ਇਕ ਗੱਲ 'ਤੇ ਇਹ ਸਭ

ਸਹਿਮਤ ਹਨ ਕਿ ਵਿਸ਼ਵਾਸ ਕਰੋ। ਇਸ ਜ਼ਹਿਰ ਨੂੰ ਪਿਆਉਣ ਵਿੱਚ ਇਹਨਾਂ ਦਾ ਕੋਈ ਵਿਰੋਧ ਨਹੀਂ ਹੈ। ਇਹ ਇਹਨਾਂ ਸਾਰਿਆਂ ਦੀ ਬੁਨਿਆਦ ਹੈ।

ਤਾਂ ਤੁਸੀਂ ਚਾਹੇ ਹਿੰਦੂ ਹੋਵੋ, ਚਾਹੇ ਮੁਸਲਮਾਨ, ਚਾਹੇ ਈਸਾਈ। ਜੇ ਤੁਸੀਂ ਵਿਸ਼ਵਾਸ ਕਰਦੇ ਹੋ, ਇਸ ਨਾਲ ਕੋਈ ਫ਼ਰਕ ਨਹੀਂ ਪੈਂਦਾ ਕਿ ਤੁਸੀਂ ਅੱਖਾਂ ਉੱਤੇ ਕਿਸ ਰੰਗ ਦੀਆਂ ਪੱਟੀਆਂ ਬੰਨ੍ਹ ਰੱਖੀਆਂ ਹਨ। ਉਹ ਹਰੀਆਂ ਹਨ ਕਿ ਲਾਲ ਕਿ ਸਫ਼ੇਦ, ਇਸ ਨਾਲ ਕੋਈ ਫ਼ਰਕ ਨਹੀਂ ਪੈਂਦਾ। ਅੱਖਾਂ ਉੱਤੇ ਪੱਟੀਆਂ ਹਨ, ਬਸ ਇੰਨਾ ਕਾਫ਼ੀ ਹੈ। ਤੁਹਾਡੇ ਜੀਵਨ ਵਿੱਚ ਵਿਚਾਰ ਦਾ ਜਨਮ ਨਹੀਂ ਹੋ ਸਕੇਗਾ। ਅਤੇ ਨਹੀਂ ਚਾਹੁੰਦੇ ਹਨ ਸਮਾਜ ਦੇ ਜਮਾਏ ਹੋਏ ਸਵਾਰਥ ਕਿ ਮਨੁੱਖ ਵਿੱਚ ਵਿਚਾਰ ਪੈਦਾ ਹੋਵੇ। ਕਿਉਂਕਿ ਵਿਚਾਰ ਬੁਨਿਆਦੀ ਰੂਪ ਨਾਲ ਵਿਦਰੋਹ ਹੈ। ਵਿਚਾਰ ਵਿੱਚ ਰਿਬੇਲਿਅਨ ਲੁਕਿਆ ਹੈ, ਵਿਚਾਰ ਵਿੱਚ ਰਿਵੋਲਿਊਸ਼ਨ ਲੁਕਿਆ ਹੈ। ਉਥੇ ਕ੍ਰਾਂਤੀ ਦਾ ਬੀਜ ਹੈ। ਜੋ ਵਿਚਾਰ ਕਰੇਗਾ, ਉਹ ਅੱਜ ਨਹੀਂ ਕੱਲ੍ਹ, ਖ਼ੁਦ ਤਾਂ ਕ੍ਰਾਂਤੀ 'ਚੋਂ ਗੁਜ਼ਰੇਗਾ ਹੀ, ਉਸ ਦੇ ਆਸ-ਪਾਸ ਵੀ ਉਹ ਕ੍ਰਾਂਤੀ ਦੀਆਂ ਹਵਾਵਾਂ ਸੁੱਟੇਗਾ। ਕਿਉਂਕਿ ਵਿਚਾਰ ਝੁਕਣ ਨੂੰ ਰਾਜ਼ੀ ਨਹੀਂ ਹੁੰਦਾ, ਵਿਚਾਰ ਅੱਖਾਂ ਬੰਦ ਕਰ ਲੈਣ ਨੂੰ ਰਾਜ਼ੀ ਨਹੀਂ ਹੁੰਦਾ।

ਮੈਂ ਸੁਣਿਆ ਹੈ, ਇਕ ਪਿੰਡ ਵਿੱਚ, ਇਕ ਵਿਚਾਰਕ ਤੇਲੀ ਦੇ ਘਰ ਤੇਲ ਖ਼ਰੀਦਣ ਗਿਆ। ਦੇਖਕੇ, ਉਸ ਨੂੰ ਉਥੇ ਬੜੀ ਹੈਰਾਨੀ ਹੋਈ। ਤੇਲੀ ਤਾਂ ਤੇਲ ਤੋਲਣ ਲੱਗਾ। ਉਸ ਦੇ ਪਿੱਛੇ ਹੀ ਕੋਹਲੂ ਦਾ ਬੈਲ ਕੋਹਲੂ ਨੂੰ ਚਲਾਈ ਜਾਂਦਾ ਸੀ, ਬਿਨਾਂ ਕਿਸੇ ਚਲਾਉਣ ਵਾਲੇ ਦੇ। ਕੋਈ ਚਲਾਉਣ ਵਾਲਾ ਨਹੀਂ ਸੀ। ਉਸ ਵਿਚਾਰਕ ਨੇ ਉਸ ਤੇਲੀ ਤੋਂ ਪੁੱਛਿਆ, ਮੇਰੇ ਮਿੱਤਰ, ਬੜਾ ਅਨੋਖਾ ਹੈ ਇਹ ਬੈਲ। ਬੜਾ ਧਾਰਮਕ, ਬੜਾ ਵਿਸ਼ਵਾਸੀ ਜਾਪਦਾ ਹੈ, ਕੋਈ ਚਲਾਉਣ ਵਾਲਾ ਨਹੀਂ ਹੈ ਅਤੇ ਚੱਲ ਰਿਹਾ ਹੈ? ਉਸ ਤੇਲੀ ਨੇ ਕਿਹਾ, ਜ਼ਰਾ ਗ਼ੌਰ ਨਾਲ ਦੇਖੋ, ਦੇਖਦੇ ਨਹੀਂ ਅੱਖਾਂ ਮੈਂ ਉਸ ਦੀਆਂ ਬੰਨ੍ਹ ਰੱਖੀਆਂ ਹਨ। ਅੱਖਾਂ ਬੰਨ੍ਹੀਆਂ ਹੋਈਆਂ ਹਨ, ਉਸ ਨੂੰ ਦਿਖਾਈ ਨਹੀਂ ਪੈਂਦਾ ਕਿ ਕੋਈ ਚਲਾ ਰਿਹਾ ਹੈ ਕਿ ਨਹੀਂ ਚਲਾ ਰਿਹਾ ਹੈ। ਚਲਦਾ ਜਾਂਦਾ ਹੈ। ਇਸ ਖ਼ਿਆਲ ਵਿੱਚ ਹੈ ਕਿ ਕੋਈ ਚਲਾ ਰਿਹਾ ਹੈ। ਉਸ ਵਿਚਾਰਕ ਨੇ ਕਿਹਾ, ਲੇਕਿਨ ਇਹ ਰੁਕ ਕੇ ਜਾਂਚ ਵੀ ਤਾਂ ਕਰ ਸਕਦਾ ਹੈ ਕਿ ਕੋਈ ਚਲਾਉਂਦਾ ਹੈ ਜਾਂ ਨਹੀਂ। ਉਸ ਤੇਲੀ ਨੇ ਕਿਹਾ, ਫਿਰ ਵੀ ਤੂੰ ਠੀਕ ਤਰ੍ਹਾਂ ਨਹੀਂ ਦੇਖਦਾ। ਮੈਂ ਉਸ ਦੇ ਗਲੇ ਵਿੱਚ ਘੰਟੀ ਬੰਨ੍ਹ ਰੱਖੀ ਹੈ। ਜਦ ਤਕ ਚਲਦਾ ਹੈ, ਘੰਟੀ ਵੱਜਦੀ ਰਹਿੰਦੀ ਹੈ। ਜਦ ਰੁਕ ਜਾਂਦਾ ਹੈ, ਘੰਟੀ ਬੰਦ ਹੋ ਜਾਂਦੀ ਹੈ, ਮੈਂ ਫ਼ੌਰਨ ਉਸ ਨੂੰ ਜਾ ਕੇ ਫਿਰ ਤੋਂ ਹੱਕ ਦਿੰਦਾ ਹਾਂ, ਤਾਂ ਜੋ ਉਸ ਨੂੰ ਇਹ ਭਰਮ ਬਣਿਆ ਰਹੇ ਕਿ ਪਿੱਛੇ ਕੋਈ ਮੌਜੂਦ ਹੈ।

ਉਸ ਵਿਚਾਰਕ ਨੇ ਕਿਹਾ, ਅਤੇ ਇਹ ਵੀ ਤਾਂ ਹੋ ਸਕਦਾ ਹੈ ਕਿ ਉਹ ਖੜਾ ਹੋ ਜਾਵੇ ਅਤੇ ਸਿਰ ਹਿਲਾਉਂਦਾ ਰਹੇ ਤਾਂ ਜੋ ਘੰਟੀ ਵੱਜਦੀ ਰਹੇ। ਉਸ ਤੇਲੀ ਨੇ ਕਿਹਾ, ਮਹਾਰਾਜ, ਮੈਂ ਤੁਹਾਡੇ ਅੱਗੇ ਹੱਥ ਜੋੜਦਾ ਹਾਂ, ਤੁਸੀਂ ਛੇਤੀ ਇਥੋਂ ਚਲੇ ਜਾਉ, ਕਿਤੇ ਮੇਰਾ ਬੈਲ ਤੁਹਾਡੀ ਗੱਲ ਨਾ ਸੁਣ ਲਵੇ। ਤੁਹਾਡੀਆਂ ਗੱਲਾਂ ਖ਼ਤਰਨਾਕ ਹੋ ਸਕਦੀਆਂ ਹਨ। ਬੈਲ ਵਿਦਰੋਹੀ ਹੋ ਸਕਦਾ ਹੈ। ਤੁਸੀਂ ਕਿਰਪਾ ਕਰੋ, ਇਥੋਂ ਜਾਉ ਅਤੇ ਅੱਗੇ ਤੋਂ

ਕੋਈ ਹੋਰ ਦੁਕਾਨ 'ਤੇ ਤੇਲ ਲੈਣ ਆਇਆ ਕਰੇ। ਇਥੇ ਤੁਹਾਡੇ ਆਉਣ ਦੀ ਜ਼ਰੂਰਤ ਨਹੀਂ ਹੈ। ਮੇਰੀ ਦੁਕਾਨ ਠੀਕ-ਠੀਕ ਚਲਦੀ ਹੈ। ਮੁਫ਼ਤ ਦੀ ਮੁਸੀਬਤ ਖੜ੍ਹੀ ਹੋ ਸਕਦੀ ਹੈ।

ਆਦਮੀ ਦੇ ਸ਼ੋਸ਼ਣ 'ਤੇ ਵੀ ਧਰਮ ਦੇ ਨਾਂ 'ਤੇ ਬਹੁਤ ਦੁਕਾਨਾਂ ਹਨ। ਜਿਨ੍ਹਾਂ ਨੂੰ ਅਸੀਂ ਪਰਮਾਤਮਾ ਦੇ ਮੰਦਰ ਕਹਿੰਦੇ ਹਾਂ, ਜ਼ਰਾ ਵੀ ਉਹ ਪਰਮਾਤਮਾ ਦੇ ਮੰਦਰ ਨਹੀਂ ਹਨ, ਦੁਕਾਨਾਂ ਹਨ, ਪੁਰੋਹਤ ਦੀ ਈਜਾਦ ਹੈ। ਪਰਮਾਤਮਾ ਦਾ ਵੀ ਕੋਈ ਮੰਦਰ ਹੋ ਸਕਦਾ ਹੈ, ਜੋ ਆਦਮੀ ਬਣਾਏ? ਕੀ ਪਰਮਾਤਮਾ ਦੇ ਲਈ ਵੀ ਮੰਦਰ ਦੀ ਵਿਵਸਥਾ ਆਦਮੀ ਨੂੰ ਕਰਨੀ ਪਏਗੀ? ਕਿੰਨੀ ਛੋਟੀ, ਕੈਸੀ ਅਜੀਬ ਗੱਲ ਹੈ? ਅਸੀਂ ਮੰਦਰ ਬਣਾਵਾਂਗੇ ਉਹਦੇ ਲਈ? ਉਸ ਦੇ ਨਿਵਾਸ ਦਾ ਇੰਤਜ਼ਾਮ ਅਸੀਂ ਕਰਾਂਗੇ? ਅਤੇ ਸਾਡੇ ਛੋਟੇ-ਛੋਟੇ ਮਕਾਨਾਂ ਵਿੱਚ ਉਹ ਵਿਰਾਟ ਸਮੋ ਸਕੇਗਾ? ਪ੍ਰਵੇਸ਼ ਪਾ ਸਕੇਗਾ?

ਨਹੀਂ, ਇਹ ਤਾਂ ਸੰਭਵ ਨਹੀਂ ਹੈ। ਅਤੇ ਇਸੇ ਲਈ ਜ਼ਮੀਨ 'ਤੇ ਕਿੰਨੇ ਮੰਦਰ ਹਨ, ਕਿੰਨੇ ਚਰਚ, ਕਿੰਨੀਆਂ ਮਸਜਿਦਾਂ, ਕਿੰਨੇ ਗਿਰਜੇ, ਕਿੰਨੇ ਸ਼ਿਵਾਲੇ, ਕਿੰਨੇ ਗੁਰਦੁਆਰੇ— ਲੇਕਿਨ ਧਰਮ ਕਿਥੇ ਹੈ, ਪਰਮਾਤਮਾ ਕਿਥੇ ਹੈ? ਇਸ ਤੋਂ ਜ਼ਿਆਦਾ ਅਧਾਰਮਕ ਹੋਰ ਕੋਈ ਹਾਲਤ ਹੋ ਸਕਦੀ ਹੈ, ਜੋ ਸਾਡੀ ਹੈ? ਅਤੇ ਇਹ ਮੰਦਰ ਹੀ ਤੇ ਮਸਜਿਦਾਂ ਹੀ ਰੋਜ਼ ਅਧਰਮ ਦੇ ਅੱਡੇ ਬਣ ਜਾਂਦੇ ਹਨ ਹੱਤਿਆਵਾਂ ਦੇ, ਅੱਗਜ਼ਨੀ ਦੇ, ਬਲਾਤਕਾਰ ਦੇ, ਇਹਨਾਂ ਦੇ ਅੰਦਰੋਂ ਹੀ ਉਹ ਅਵਾਜ਼ਾਂ ਉਠਦੀਆਂ ਹਨ, ਜੋ ਮਨੁੱਖ ਨੂੰ ਟੁਕੜਿਆਂ-ਟੁਕੜਿਆਂ ਵਿੱਚ ਤੋੜ ਦਿੰਦੀਆਂ ਹਨ। ਇਹਨਾਂ ਦੇ ਅੰਦਰੋਂ ਹੀ ਉਹ ਨਾਅਰੇ ਆਉਂਦੇ ਹਨ, ਜੋ ਆਦਮੀ ਦੇ ਜੀਵਨ ਵਿੱਚ ਹਜ਼ਾਰ-ਹਜ਼ਾਰ ਤਰ੍ਹਾਂ ਦੇ ਵੈਰ-ਭਾਵ, ਘਿਰਨਾ ਫੈਲਾ ਜਾਂਦੇ ਹਨ। ਹਿੰਸਾ ਪੈਦਾ ਕਰ ਜਾਂਦੇ ਹਨ।

ਜੇ ਕਿਸੇ ਦਿਨ, ਕਿਸੇ ਆਦਮੀ ਨੇ ਇਹ ਮਿਹਨਤ ਉਠਾਉਣੀ ਪਸੰਦ ਕੀਤੀ ਤੇ ਇਹ ਹਿਸਾਬ ਲਾਇਆ ਕਿ ਮੰਦਰ ਅਤੇ ਮਸਜਿਦਾਂ ਦੇ ਨਾਂ 'ਤੇ ਕਿੰਨਾ ਖ਼ੂਨ ਵਗਿਆ ਹੈ, ਤਾਂ ਤੁਸੀਂ ਹੈਰਾਨ ਹੋ ਜਾਉਗੇ, ਹੋਰ ਕਿਸੇ ਗੱਲ 'ਤੇ ਇੰਨਾ ਖ਼ੂਨ ਕਦੇ ਵੀ ਨਹੀਂ ਵਗਿਆ ਹੈ। ਅਤੇ ਤੁਸੀਂ ਹੈਰਾਨ ਹੋ ਜਾਉਗੇ ਕਿ ਆਦਮੀ ਦੇ ਜੀਵਨ ਵਿੱਚ ਜਿੰਨਾ ਦੁੱਖ, ਜਿੰਨੀ ਪੀੜ ਇਹਨਾਂ ਦੇ ਕਾਰਨ ਪੈਦਾ ਹੋਈ ਹੈ ਹੋਰ ਕਿਸੇ ਦੇ ਕਾਰਨ ਪੈਦਾ ਨਹੀਂ ਹੋਈ ਹੈ। ਅਤੇ ਆਦਮੀ-ਆਦਮੀ ਦੇ ਵਿਚਾਲੇ ਜੋ ਪ੍ਰੇਮ ਹੋ ਸਕਦਾ ਸੀ, ਉਹ ਅਸੰਭਵ ਹੋ ਗਿਆ ਹੈ, ਕਿਉਂਕਿ ਆਦਮੀ-ਆਦਮੀ ਦੇ ਵਿਚਾਲੇ ਚਰਚ ਤੇ ਮੰਦਰ ਬੜੀ ਮਜ਼ਬੂਤ ਦੀਵਾਰ ਦੀ ਤਰ੍ਹਾਂ ਆ ਜਾਂਦੇ ਹਨ। ਅਤੇ ਕੀ ਕਦੇ ਅਸੀਂ ਸੋਚਦੇ ਹਾਂ, ਕਿ ਜੋ ਦੀਵਾਰਾਂ ਆਦਮੀ ਨੂੰ ਆਦਮੀ ਤੋਂ ਅਲੱਗ ਕਰ ਦਿੰਦੀਆਂ ਹੋਣ, ਉਹ ਦੀਵਾਰਾਂ ਆਦਮੀ ਨੂੰ ਪਰਮਾਤਮਾ ਨਾਲ ਮਿਲਾਉਣ ਦਾ ਪੁਲ ਬਣ ਸਕਦੀਆਂ ਹਨ, ਮਾਰਗ ਬਣ ਸਕਦੀਆਂ ਹਨ? ਜੋ ਆਦਮੀ ਨੂੰ ਹੀ ਆਦਮੀ ਨਾਲ ਨਹੀਂ ਮਿਲਾ ਪਾਂਦੀਆਂ, ਉਹ ਆਦਮੀ ਨੂੰ ਪਰਮਾਤਮਾ ਨਾਲ ਕਿਵੇਂ ਮਿਲਾ ਸਕਣਗੀਆਂ?

ਨਹੀਂ, ਇਹ ਮਸਜਿਦ ਤੇ ਮੰਦਰ ਕੋਈ ਵੀ ਪਰਮਾਤਮਾ ਦੇ ਮੰਦਰ ਨਹੀਂ ਹਨ। ਪਰਮਾਤਮਾ ਦਾ ਮੰਦਰ ਤਾਂ ਹਰ ਥਾਂ ਮੌਜੂਦ ਹੈ, ਕਿਉਂਕਿ ਜਿਥੇ ਪਰਮਾਤਮਾ ਮੌਜੂਦ ਹੈ,

ਉਥੇ ਉਸ ਦਾ ਮੰਦਰ ਵੀ ਮੌਜੂਦ ਹੈ। ਅਕਾਸ਼ ਦੇ ਤਾਰਿਆਂ ਵਿੱਚ ਤੇ ਜ਼ਮੀਨ ਦੇ ਆਸਪਾਸ ਵਿੱਚ, ਅਤੇ ਬਿਰਛਾਂ ਵਿੱਚ, ਅਤੇ ਮਨੁੱਖ ਦੀਆਂ ਤੇ ਪਸ਼ੂਆਂ ਦੀਆਂ ਅੱਖਾਂ ਵਿੱਚ ਅਤੇ ਸਭ ਤਰਫ਼ ਤੇ ਸਭ ਜਗ੍ਹਾ ਕੌਣ ਮੌਜੂਦ ਹੈ? ਕਿਸਦਾ ਮੰਦਰ ਮੌਜੂਦ ਹੈ? ਇੰਨੇ ਵੱਡੇ ਮੰਦਰ ਨੂੰ, ਇੰਨੇ ਵਿਰਾਟ ਮੰਦਰ ਨੂੰ ਜਿਹੜੇ ਨਹੀਂ ਦੇਖ ਪਾਂਦੇ, ਉਹ ਛੋਟੇ-ਛੋਟੇ ਮੰਦਰ ਵਿੱਚ, ਉਸ ਨੂੰ ਦੇਖ ਸਕਣਗੇ? ਖ਼ੁਦ ਉਸ ਦੇ ਹੀ ਬਣਾਏ ਹੋਏ ਭਵਨ ਵਿੱਚ ਜੋ ਉਸ ਨੂੰ ਨਹੀਂ ਖੋਜ ਪਾਂਦੇ, ਉਹ ਕੀ ਆਦਮੀ ਦੇ ਦੁਆਰਾ ਬਣਾਏ ਇੱਟਾਂ-ਚੂਨੇ ਦੇ ਮਕਾਨਾਂ ਵਿੱਚ ਉਸ ਨੂੰ ਖੋਜ ਸਕਣਗੇ? ਜਿਨ੍ਹਾਂ ਦੀਆਂ ਅੱਖਾਂ ਇੰਨੇ ਵੱਡੇ ਨੂੰ ਵੀ ਨਹੀਂ ਦੇਖ ਪਾਂਦੀਆਂ, ਜੋ ਇੰਨਾ ਓਬਿਯਸ ਹੈ, ਜੋ ਇੰਨਾ ਪਰਗਟ ਹੈ ਅਤੇ ਚਾਰ-ਚੁਫੇਰੇ ਮੌਜੂਦ ਹੈ, ਚੇਤਨਾ ਦੇ ਇਸ ਸਾਗਰ ਨੂੰ ਵੀ ਜਿਨ੍ਹਾਂ ਦਾ ਜੀਵਨ ਨਹੀਂ ਛੂਹ ਪਾਂਦਾ, ਉਹ ਆਦਮੀ ਦੀਆਂ ਬਣਾਈਆਂ ਦੀਵਾਰਾਂ ਕੈਦਖ਼ਾਨਿਆਂ ਵਿੱਚ, ਬੰਦ ਮੂਰਤੀਆਂ ਵਿੱਚ ਉਸ ਨੂੰ ਖੋਜ ਸਕੇਗਾ? ਨਾਸਮਝੀ ਹੈ, ਨਿਰੀ ਨਾਸਮਝੀ ਹੈ। ਜੋ ਇੰਨੇ ਵਿਰਾਟ ਮੰਦਰ ਵਿੱਚ ਨਹੀਂ ਦੇਖ ਪਾਂਦਾ, ਉਹ ਉਸ ਨੂੰ ਹੋਰ ਕਿਤੇ ਵੀ ਦੇਖਣ ਵਿਚ ਸਮਰੱਥ ਨਹੀਂ ਹੋ ਸਕਦਾ।

ਲੇਕਿਨ, ਇਹ ਅਸੀਂ ਖੜੇ ਕੀਤੇ, ਅਤੇ ਅਸੀਂ ਦਾਅਵਾ ਕੀਤਾ ਕਿ ਇਹ ਪਰਮਾਤਮਾ ਦੇ ਮੰਦਰ ਹਨ। ਅਤੇ ਅਸੀਂ ਲੋਕਾਂ ਨੰ ਕਿਹਾ, ਵਿਸ਼ਵਾਸ ਕਰੋ, ਅਤੇ ਅਸੀਂ ਦਾਅਵਾ ਕੀਤਾ ਕਿ ਆਦਮੀ ਦੀਆਂ ਲਿਖੀਆਂ ਕਿਤਾਬਾਂ ਪਰਮਾਤਮਾ ਦੇ ਵਚਨ ਹਨ, ਅਤੇ ਅਸੀਂ ਲੋਕਾਂ ਨੂੰ ਕਿਹਾ, ਵਿਸ਼ਵਾਸ ਕਰੋ ਬਿਨਾਂ ਸ਼ੱਕ, ਸ਼ੰਕਾ ਨਾ ਕਰਨਾ। ਸ਼ੱਕ ਭਟਕਾ ਦਿੰਦਾ ਹੈ, ਸ਼ਕ ਭਰਮ ਵਿੱਚ ਲੈ ਜਾਏਗਾ। ਸ਼ੱਕ ਦਾ ਨਤੀਜਾ ਨਰਕ ਹੋਵੇਗਾ। ਅਸੀਂ ਭੈਮਾਨ ਕੀਤਾ ਮਨੁੱਖ ਨੂੰ, ਡਰਾਵਾ ਦਿੱਤਾ ਸਜ਼ਾ ਦਾ, ਲਾਲਚ ਦਿਖਾਇਆ ਸਵਰਗ ਦਾ ਕਿ ਮੰਨ ਲਉਗੇ ਤਾਂ ਸਵਰਗ ਹੈ, ਨਹੀਂ ਮੰਨੋਗੇ ਤਾਂ ਨਰਕ ਹੈ ਅਤੇ ਇਉਂ, ਅਸੀਂ ਮਨੁੱਖ ਦੇ ਲੋਭ ਤੇ ਭੈ ਨੂੰ ਉਕਸਾਇਆ ਅਤੇ ਹਜ਼ਾਰ-ਹਜ਼ਾਰ ਵਰ੍ਹਿਆਂ ਤੋਂ ਸਿੱਖਿਆ ਦਿੱਤੀ, ਵਿਸ਼ਵਾਸ ਕਰ ਲੈਣ ਦੀ। ਅਤੇ ਵਿਸ਼ਵਾਸ ਵਿਚ ਫਿਰ ਅਸੀਂ ਵੱਡੇ ਹੁੰਦੇ ਗਏ, ਅਤੇ ਨਤੀਜਾ ਇਹ ਹੈ, ਕਿੰਨੇ ਲੋਕ ਹਨ, ਜਿਨ੍ਹਾਂ ਨੂੰ ਜੀਵਨ ਵਿੱਚ ਪਰਮਾਤਮਾ ਦੀ ਕਿਰਨ ਦਾ ਬੋਧ ਹੋ ਪਾਂਦਾ ਹੈ।

ਪੰਜ ਹਜ਼ਾਰ ਜਾਂ ਦਸ ਹਜ਼ਾਰ ਸਾਲ ਵਿਸ਼ਵਾਸ ਦੀ ਸਿੱਖਿਆ ਕਿੰਨੇ ਲੋਕਾਂ ਨੂੰ ਈਸ਼ਵਰ ਦੇ ਨੇੜੇ ਲੈ ਗਈ? ਕਿਥੇ ਨੇ ਉਹ ਲੋਕ? ਇਹ ਤਾਂ ਲੱਭਿਆਂ ਵੀ ਦਿਖਾਈ ਨਹੀਂ ਪੈਂਦੇ। ਕੀ ਦਸ ਹਜ਼ਾਰ ਸਾਲ ਦਾ ਇਹ ਤਜਰਬਾ, ਕਾਫ਼ੀ ਲੰਮਾ ਤਜਰਬਾ ਨਹੀਂ ਹੋ ਗਿਆ? ਕੀ ਇਹ ਕਾਫ਼ੀ ਮੌਕਾ ਨਹੀਂ ਸੀ ਕਿ ਵਿਸ਼ਵਾਸ ਦੇ ਦੁਆਰਾ ਜੀਵਨ ਬਦਲ ਜਾਂਦਾ? ਅਤੇ ਜੇ ਦਸ ਹਜ਼ਾਰ ਵਰ੍ਹਿਆਂ ਵਿੱਚ ਇਹ ਨਹੀਂ ਹੋਇਆ ਤਾਂ ਇਹ ਕਦੋਂ ਹੋਵੇਗਾ?

ਮੈਂ ਤੁਹਾਨੂੰ ਅਰਜ਼ ਕਰਾਂਗਾ, ਵਿਸ਼ਵਾਸ ਅਸਫਲ ਹੋ ਗਿਆ ਹੈ, ਪੂਰੀ ਤਰ੍ਹਾਂ ਅਸਫਲ ਹੋ ਗਿਆ ਹੈ। ਬਹੁਤ ਸਮਾਂ ਅਸੀਂ ਦੇ ਚੁੱਕੇ ਉਹਦੇ ਲਈ। ਉਸ ਨਾਲ ਕੁਝ ਵੀ ਨਹੀਂ ਹੋਇਆ ਹੈ, ਸਿਵਾਇ ਇਸ ਦੇ ਕਿ ਆਦਮੀ ਹੋਰ ਅੰਨ੍ਹਾ ਹੋਇਆ ਹੋਵੇ, ਆਦਮੀ ਹੋਰ ਨੀਵੇਂ ਗਿਰਿਆ ਹੋਵੇ, ਆਦਮੀ ਨੇ ਹੋਰ ਆਤਮ-ਬਲ ਖੋ ਦਿੱਤਾ ਹੋਵੇ। ਆਦਮੀ ਦੇ

ਜੀਵਨ ਵਿੱਚ ਅਨੰਦ ਦੀ ਕੋਈ ਲਹਿਰ ਨਾ ਤਾਂ ਪੈਦਾ ਹੋਈ, ਨਾ ਕੋਈ ਅੰਮ੍ਰਿਤ ਦਾ ਦਰਸ਼ਨ ਹੋਇਆ, ਨਾ ਕਿਸੇ ਪਰਮਾਤਮਾ ਦਾ ਨੇੜ ਮਿਲਿਆ।

ਮੈਂ ਨਿਵੇਦਨ ਕਰਨਾ ਚਾਹੁੰਦਾ ਹਾਂ, ਵਿਸ਼ਵਾਸ ਪਿੰਜਰੇ ਦੀ ਸਲਾਖ਼ ਹੈ। ਕਿਉਂਕਿ ਜਦ ਵੀ ਅਸੀਂ ਬਿਨਾਂ ਜਾਣੇ ਕਿਸੇ ਗੱਲ ਨੂੰ ਮੰਨ ਲੈਂਦੇ ਹਾਂ ਤਾਂ ਅਸੀਂ ਆਪਣੇ-ਆਪ ਨੂੰ ਅੰਨ੍ਹਾ ਕਰਨ ਨੂੰ ਤਿਆਰ ਹੁੰਦੇ ਹਾਂ। ਜਦ ਵੀ ਅਸੀਂ ਬਿਨਾਂ ਅਨੁਭਵ ਕੀਤੇ ਕਿਸੇ ਗੱਲ ਨੂੰ ਸਵੀਕਾਰ ਕਰ ਲੈਂਦੇ ਹਾਂ ਤਦ ਅਸੀਂ ਆਪਣੇ ਅੰਦਰ ਜੋ ਵਿਵੇਕ ਦੀ ਊਰਜਾ ਸੀ, ਉਸ ਦੀ ਹੱਤਿਆ ਕਰ ਦਿੰਦੇ ਹਾਂ, ਅਤੇ ਇਹ ਸਵਾਲ ਨਹੀਂ ਹੈ ਕਿ ਅਸੀਂ ਕੀ ਮੰਨਣ ਨੂੰ ਰਾਜ਼ੀ ਹੋ ਜਾਈਏ। ਜੇ ਹਿੰਦੁਸਤਾਨ ਵਿੱਚ ਤੁਸੀਂ ਪੈਦਾ ਹੋਏ ਹੋ ਤਾਂ ਤੁਸੀਂ ਮੰਨ ਲਵੋਗੇ ਕਿ ਈਸ਼ਵਰ ਹੈ ਅਤੇ ਜੇ ਰੂਸ ਵਿੱਚ ਪੈਦਾ ਹੋਏ ਹੋ ਤਾਂ ਉਥੋਂ ਦਾ ਕਮਿਊਨਿਸਟ ਧਰਮ ਲੋਕਾਂ ਨੂੰ ਸਮਝਾਉਂਦਾ ਹੈ, ਈਸ਼ਵਰ ਨਹੀਂ ਹੈ। ਉਥੋਂ ਦਾ ਬੱਚਾ ਇਸ ਨੂੰ ਮੰਨ ਲੈਂਦਾ ਹੈ। ਤਾਂ ਉਹ ਵੀ ਕਹਿੰਦੇ ਹਨ, ਵਿਸ਼ਵਾਸ ਕਰੋ। ਅਸੀਂ ਕਹਿੰਦੇ ਹਾਂ ਗੀਤਾ ਉੱਤੇ, ਉਹ ਕਹਿੰਦੇ ਹਨ ਦਾਸ ਕੈਪਿਟਲ ਉੱਤੇ। ਲੇਕਿਨ ਵਿਸ਼ਵਾਸ ਦੇ ਮਾਮਲੇ ਵਿੱਚ ਉਹਨਾਂ ਦਾ ਵੀ ਕੋਈ ਝਗੜਾ ਨਹੀਂ ਹੈ। ਇਹ ਕਮਿਊਨਿਜ਼ਮ ਸਭ ਤੋਂ ਨਵਾਂ ਧਰਮ ਹੈ। ਅਤੇ ਇਹ, ਚਾਹੇ ਰੂਸ ਵਿੱਚ ਵਿਸ਼ਵਾਸ ਦਿਵਾਇਆ ਜਾਵੇ ਕਿ ਈਸ਼ਵਰ ਨਹੀਂ ਹੈ, ਚਾਹੇ ਭਾਰਤ ਵਿੱਚ ਕਿ ਈਸ਼ਵਰ ਹੈ, ਲੇਕਿਨ ਦੋਨਾਂ ਹੀ ਗੱਲਾਂ ਨੂੰ ਜਿਹੜੇ ਲੋਕ ਸਵੀਕਾਰ ਕਰ ਲੈਂਦੇ ਹਨ, ਉਹ ਲੋਕ ਆਪਣੇ ਜੀਵਨ ਵਿੱਚ ਕਦੇ ਸੱਚ ਦੀ ਖੋਜ ਨਹੀਂ ਕਰ ਸਕਣਗੇ।

ਸੱਚ ਦੀ ਖੋਜ ਦੇ ਲਈ ਪਹਿਲੀ ਜ਼ਰੂਰਤ ਹੈ ਕਿ ਜੋ ਮੈਂ ਨਹੀਂ ਜਾਣਦਾ ਹਾਂ, ਜੋ ਮੇਰਾ ਅਨੁਭਵ ਨਹੀਂ ਹੈ, ਜੋ ਮੇਰੀ ਪ੍ਰਤੀਤੀ ਨਹੀਂ ਹੈ, ਉਸ ਨੂੰ ਮੈਂ ਸਪੱਸ਼ਟ ਕਹਿ ਸਕਾਂ ਕਿ ਮੈਂ ਨਹੀਂ ਜਾਣਦਾ ਹਾਂ। ਮੈਂ ਕਹਿ ਸਕਾਂ ਕਿ ਮੈਨੂੰ ਪਤਾ ਨਹੀਂ ਹੈ। ਮੈਂ ਆਪਣੇ ਅਗਿਆਨ ਨੂੰ ਸਵੀਕਾਰ ਕਰ ਸਕਾਂ। ਸੱਚ ਦੇ ਖੋਜੀ ਦੀ ਪਹਿਲੀ ਸ਼ਰਤ, ਪਹਿਲਾ ਲੱਛਣ ਹੈ ਆਪਣੇ ਅਗਿਆਨ ਦਾ ਸਵੀਕਾਰ, ਲੇਕਿਨ ਵਿਸ਼ਵਾਸੀ ਅਗਿਆਨ ਨੂੰ ਸਵੀਕਾਰ ਨਹੀਂ ਕਰਦਾ। ਉਹ ਇਹ ਮੰਨਣ ਨੂੰ ਰਾਜ਼ੀ ਨਹੀਂ ਹੁੰਦਾ ਕਿ ਮੈਂ ਨਹੀਂ ਜਾਣਦਾ ਹਾਂ। ਉਸ ਨੂੰ ਤਾਂ ਦੂਜੇ ਲੋਕ ਜੋ ਸਿਖਾਉਂਦੇ ਹਨ, ਉਹ ਮੰਨ ਲੈਂਦਾ ਹੈ ਕਿ ਇਹ ਮੇਰਾ ਜਾਣਨਾ ਹੈ। ਜੇ ਮੈਂ ਤੁਹਾਥੋਂ ਪੁੱਛਾਂ, ਤੁਸੀਂ ਈਸ਼ਵਰ ਨੂੰ ਜਾਣਦੇ ਹੋ? ਅਤੇ ਤੁਹਾਡੇ ਅੰਦਰੋਂ ਕੋਈ ਕਹੇਗਾ, ਹਾਂ, ਈਸ਼ਵਰ ਹੈ। ਨਹੀਂ ਤਾਂ ਦੁਨੀਆਂ ਕਿਸਨੇ ਬਣਾਈ? ਇਹ ਗੱਲਾਂ ਸਿਖਾਈਆਂ ਹੋਈਆਂ ਹਨ। ਇਹ ਦਲੀਲਾਂ ਸੁਣੀਆਂ ਹੋਈਆਂ ਹਨ ਅਤੇ ਇਹਨਾਂ ਨੂੰ ਅਸੀਂ ਪਕੜ ਕੇ ਬੈਠ ਗਏ ਹਾਂ। ਤਾਂ ਅਸੀਂ ਰੁਕ ਗਏ ਹਾਂ, ਸਾਡੀ ਖੋਜ ਬੰਦ ਹੋ ਗਈ ਹੈ। ਅਸੀਂ ਅੱਗੇ ਜਾਣ ਦੀ ਫਿਰ ਕੋਸ਼ਿਸ਼ ਨਹੀਂ ਕੀਤੀ। ਵਿਸ਼ਵਾਸ ਕਦੇ ਵੀ ਅੱਗੇ ਨਹੀਂ ਲੈ ਜਾਂਦਾ, ਸ਼ੱਕ ਅੱਗੇ ਲਿਜਾਂਦਾ ਹੈ।

ਕਿਉਂਕਿ ਸ਼ੱਕ ਤੋਂ ਪੈਦਾ ਹੁੰਦੀ ਹੈ ਜਿਗਿਆਸਾ, ਇਨਕੁਆਇਰੀ ਅਤੇ ਇਨਕੁਆਇਰੀ ਗਤੀ ਦਿੰਦੀ ਹੈ—ਪ੍ਰਾਣਾਂ ਨੂੰ—ਨਵੇਂ-ਨਵੇਂ ਦੁਆਰ ਖੋਲ੍ਹਣ ਦੀ, ਨਵੇਂ-ਨਵੇਂ ਮਾਰਗ ਛਾਣ ਲੈਣ ਦੀ, ਦੂਰ-ਦੂਰ, ਕੋਨੇ-ਕੋਨੇ ਤਕ ਖੋਜਬੀਨ ਕਰ ਲੈਣ ਦੀ ਕਿ ਕਿਤੇ ਕੁਝ ਹੋਵੇ, ਮੈਂ ਉਸ ਨੂੰ ਜਾਣ ਲਵਾਂ। ਜੋ ਜਾਣਨਾ ਚਾਹੁੰਦਾ ਹੈ ਧਰਮ ਨੂੰ, ਪਰਮਾਤਮਾ

ਨੂੰ, ਪ੍ਰਭੂ ਨੂੰ ਜਾਂ ਸੱਚ ਨੂੰ, ਉਸ ਨੂੰ ਆਪਣਾ ਅਗਿਆਨ ਸਵੀਕਾਰ ਕਰ ਲੈਣ ਦੇ ਲਈ ਤਿਆਰ ਰਹਿਣਾ ਚਾਹੀਦਾ ਹੈ। ਲੇਕਿਨ ਅਸੀਂ ਤਾਂ ਝੂਠੇ ਗਿਆਨ ਨੂੰ ਮੰਨ ਲੈਣ ਨੂੰ ਤਿਆਰ ਹਾਂ। ਅਤੇ ਫਿਰ ਉਸ ਗਿਆਨ ਵਿੱਚ, ਉਸ ਵਿਸ਼ਵਾਸ ਵਿੱਚ ਇਹ ਭਰਮ ਪੈਦਾ ਹੋ ਜਾਂਦਾ ਹੈ ਸਾਡੇ ਅੰਦਰ ਕਿ ਅਸੀਂ ਜਾਣਦੇ ਹਾਂ। ਅਤੇ ਜਿਸ ਨੂੰ ਅਸੀਂ ਜਾਣਦੇ ਹਾਂ, ਉਸ ਨਾਲ ਸਾਡਾ ਸੰਬੰਧ ਖ਼ਤਮ ਹੋ ਜਾਂਦਾ ਹੈ। ਕਿਉਂਕਿ ਉਸ ਦੇ ਪ੍ਰਤੀ ਫਿਰ ਸਾਡੀ ਕੋਈ ਜਿਗਿਆਸਾ ਨਹੀਂ, ਕੋਈ ਖੋਜ ਨਹੀਂ, ਉਸ ਦੇ ਪ੍ਰਤੀ ਸਾਡੇ ਅੰਦਰ ਕੋਈ ਦੁਚਿੱਤੀ ਨਹੀਂ, ਕੋਈ ਚਿੰਤਣ ਨਹੀਂ। ਫਿਰ ਸਾਡਾ ਬੰਦ ਹੋ ਗਿਆ ਮਨ ਉਥੇ, ਅਤੇ ਸਾਡੇ ਅੰਦਰ, ਜੋ ਵਿਚਾਰ ਦੀ ਵੱਡੀ ਊਰਜਾ ਸੀ, ਬੰਦ ਪਈ ਰਹਿ ਜਾਏਗੀ।

ਚੇਤੇ ਰੱਖਣਾ, ਵਿਚਾਰ ਤਾਂ ਹਰੇਕ ਦਾ ਜਮਾਂਦਰੂ ਹਿੱਸਾ ਹੈ। ਵਿਸ਼ਵਾਸ? ਵਿਸ਼ਵਾਸ ਸਿਖਾਏ ਜਾਂਦੇ ਹਨ। ਵਿਸ਼ਵਾਸ ਲੈ ਕੇ ਕੋਈ ਪੈਦਾ ਨਹੀਂ ਹੁੰਦਾ। ਬਿਲੀਫ਼ਸ ਲੈ ਕੇ ਕੋਈ ਪੈਦਾ ਨਹੀਂ ਹੁੰਦਾ। ਸਭ ਵਿਸ਼ਵਾਸ ਸਿਖਾਏ ਜਾਂਦੇ ਹਨ, ਲੇਕਿਨ ਵਿਚਾਰ ਲੈ ਕੇ ਹਰ ਕੋਈ ਪੈਦਾ ਹੁੰਦਾ ਹੈ। ਵਿਚਾਰ ਪਰਮਾਤਮਾ ਤੋਂ ਮਿਲਦਾ ਹੈ, ਵਿਸ਼ਵਾਸ ਧਰਮ-ਪੁਰੋਹਤ ਤੋਂ ਮਿਲਦੇ ਹਨ ਸਮਾਜ ਦੇ ਆਗੂਆਂ ਤੋਂ। ਸਮਾਜ ਦੇ ਸੰਕੀਰਨ ਸਵਾਰਥ-ਸ਼ੋਸ਼ਕਾਂ ਤੋਂ, ਸਮਾਜ ਦੇ ਢਾਂਚੇ ਕਾਇਮ ਰੱਖਣ ਵਾਲੇ ਲੋਕਾਂ ਤੋਂ।

ਅਤੇ ਵਿਚਾਰ? ਵਿਚਾਰ ਹਰੇਕ ਦੀ ਆਤਮਾ ਦੀ ਆਪਣੀ ਸ਼ਕਤੀ ਹੈ। ਜਿਹੜਾ ਵਿਚਾਰ ਨਾਲ ਚੱਲੇਗਾ, ਉਹ ਤਾਂ ਪਹੁੰਚ ਸਕਦਾ ਹੈ। ਜਿਹੜਾ ਵਿਸ਼ਵਾਸ 'ਤੇ ਰੁਕ ਜਾਂਦਾ ਹੈ, ਉਸ ਦਾ ਪਹੁੰਚਣਾ ਅਸੰਭਵ ਹੈ।

ਪਹਿਲਾ ਸੀਖਚਾ ਹੈ, ਸਾਡੇ ਬੰਧਨ ਦਾ, ਉਹ ਹੈ ਸ਼ਰਧਾ।

ਨਹੀਂ, ਸ਼ਰਧਾ ਨਹੀਂ ਚਾਹੀਦੀ। ਚਾਹੀਦਾ ਹੈ, ਸਹੀ ਸ਼ੱਕ, ਰਾਈਟ ਡਾਊਟ। ਚਾਹੀਦਾ ਹੈ ਨਰੋਆ ਸ਼ੱਕ। ਇਹਨਾਂ ਮੁਲਕਾਂ ਵਿੱਚ ਅਸੀਂ ਦੇਖੀਏ, ਜਿਥੇ ਸ਼ਰਧਾ ਦਾ ਪ੍ਰਭਾਵ ਰਿਹਾ, ਉਥੇ ਵਿਗਿਆਨ ਦਾ ਜਨਮ ਨਹੀਂ ਹੋ ਸਕਿਆ। ਅੱਗੇ ਵੀ ਨਹੀਂ ਹੋ ਸਕੇਗਾ, ਕਿਉਂਕਿ ਜਿਥੇ ਸ਼ਰਧਾ ਬਲਵਾਨ ਹੈ, ਉਥੇ ਖੋਜ ਹੀ ਪੈਦਾ ਨਹੀਂ ਹੁੰਦੀ। ਜਿਨ੍ਹਾਂ ਮੁਲਕਾਂ ਵਿੱਚ ਵਿਗਿਆਨ ਦਾ ਜਨਮ ਹੋਇਆ, ਉਹ ਤਦੇ ਹੋ ਸਕਿਆ, ਜਦ ਸ਼ਰਧਾ ਦੇ ਸਿੰਘਾਸਣ ਉੱਤੇ ਸ਼ੱਕ ਬਰਾਜਮਾਨ ਹੋ ਗਿਆ। ਅੱਜ ਵੀ ਜੋ ਕੌਮਾਂ ਵਿਗਿਆਨ ਦੀ ਦ੍ਰਿਸ਼ਟੀ ਤੋਂ ਪਛੜੀਆਂ ਹਨ, ਉਹ ਹੀ ਕੌਮਾਂ ਹਨ, ਜਿਨ੍ਹਾਂ ਦਾ ਵਿਸ਼ਵਾਸ ਉੱਤੇ ਜ਼ੋਰ ਹੈ। ਅਤੇ ਨਾ ਸਿਰਫ਼ ਵਿਗਿਆਨ ਦੇ ਲਈ ਇਹ ਗੱਲ ਸੱਚ ਹੈ, ਧਰਮ ਦੇ ਲਈ ਵੀ ਉੱਨੀ ਹੀ ਸੱਚ ਹੈ, ਕਿਉਂਕਿ ਧਰਮ ਤਾਂ ਪਰਮ ਵਿਗਿਆਨ ਹੈ, ਉਹ ਤਾਂ ਸੁਪਰੀਮ ਸਾਇੰਸ ਹੈ।

ਵਿਗਿਆਨੀ ਤਾਂ ਫਿਰ ਵੀ ਹਾਈਪੋਥੀਸਿਸ ਨੂੰ ਮੰਨ ਕੇ ਚਲਦਾ ਹੈ, ਥੋੜ੍ਹਾ ਬਹੁਤ। ਇਕ ਅਨੁਮਾਨ ਸਵੀਕਾਰ ਕਰਦਾ ਹੈ, ਇਕ ਕਲਪਨਾ ਸਵੀਕਾਰ ਕਰਦਾ ਹੈ। ਲੇਕਿਨ ਧਰਮ ਦਾ ਖੋਜੀ ਕਲਪਨਾ ਨੂੰ ਵੀ ਸਵੀਕਾਰ ਨਹੀਂ ਕਰਦਾ। ਕੁਝ ਵੀ ਸਵੀਕਾਰ ਨਹੀਂ ਕਰਦਾ। ਨਿਰੋਲ, ਸਹਿਜ ਜਿਗਿਆਸਾ ਨੂੰ ਲੈ ਕੇ ਗਤੀਮਾਨ ਹੁੰਦਾ ਹੈ। ਪ੍ਰਸ਼ਨ ਤਾਂ ਉਸ ਦੇ ਕੋਲ ਹੁੰਦੇ ਹਨ, ਉੱਤਰ ਉਸ ਕੋਲ ਨਹੀਂ ਹੁੰਦੇ। ਪੁੱਛਦਾ ਹੈ ਜੀਵਨ ਤੋਂ। ਖੋਜਦਾ ਹੈ, ਖੋਜਦਾ ਤੁਰਿਆ ਜਾਂਦਾ ਹੈ, ਜਦ ਸਵੀਕਾਰ ਨਹੀਂ ਕਰਦਾ ਹੈ ਤਾਂ ਉਸ ਦੀ ਖੋਜ ਦੀ ਸੂਝ

ਤੀਬਰ-ਤੋਂ-ਤੀਬਰ ਹੁੰਦੀ ਤੁਰੀ ਜਾਂਦੀ ਹੈ, ਇੰਟੇਂਸ ਤੋਂ ਇੰਟੇਂਸ ਹੁੰਦੀ ਤੁਰੀ ਜਾਂਦੀ ਹੈ। ਅਤੇ ਇਕ ਦਿਨ ਉਸ ਦੀ ਇਹ ਪਿਆਸ ਤੇ ਖੋਜ ਇੰਨੀ ਗਹਿਰੀ, ਇੰਨੀ ਸਿਖਰਲੀ ਤੀਬਰਤਾ ਨੂੰ ਪਹੁੰਚ ਜਾਂਦੀ ਹੈ ਕਿ ਉਸੇ ਸਿਖਰਲੀ ਤੀਬਰਤਾ ਵਿੱਚ, ਉਸੇ ਸਿਖਰਲੀ ਤੀਬਰਤਾ ਦੇ ਸੇਕ ਵਿੱਚ ਇਕ ਦੁਆਰ ਖੁਲ੍ਹ ਜਾਂਦਾ ਹੈ ਤੇ ਉਹ ਜਾਣਨ ਵਿੱਚ ਸਮਰਥ ਹੁੰਦਾ ਹੈ।

ਜਿਗਿਆਸਾ ਚਾਹੀਦੀ ਹੈ, ਵਿਸ਼ਵਾਸ ਨਹੀਂ।

ਅਤੇ ਵਿਸ਼ਵਾਸ ਸਾਡਾ ਪਹਿਲਾ ਬੰਧਨ ਹੈ, ਜਿਸ ਨੇ ਸਾਨੂੰ ਚਾਰ-ਚੁਫੇਰੇ ਤੋਂ ਬੰਨ੍ਹਿਆ ਹੋਇਆ ਹੈ। ਠੀਕ ਉਸ ਦੇ ਨਾਲ ਹੀ ਬੱਧਾ ਹੋਇਆ ਦੂਜਾ ਬੰਧਨ ਹੈ, ਜਿਸ ਨੇ ਸਾਡਾ ਕੈਦਖ਼ਾਨਾ ਬਣਾਇਆ ਹੈ ਅਤੇ ਉਹ ਹੈ ਅਨੁਕਰਣ, ਫਾਲੋਇੰਗ, ਕਿਸੇ ਦੇ ਪਿੱਛੇ ਤੁਰਨਾ। ਕਿਸੇ ਨੂੰ ਮੰਨ ਲੈਣਾ, ਵਿਸ਼ਵਾਸ ਕਿਸੇ ਦੇ ਪਿੱਛੇ ਤੁਰਨ ਦਾ ਅੰਨ੍ਹਾ ਅਨੁਕਰਣ ਹੈ। ਇਧਰ ਹਜ਼ਾਰਾਂ ਵਰ੍ਹਿਆਂ ਤੋਂ ਸਾਨੂੰ ਇਹ ਸਿਖਾਇਆ ਜਾਂਦਾ ਰਿਹਾ ਹੈ ਕਿ ਦੂਜਿਆਂ ਦੇ ਪਿੱਛੇ ਚੱਲੋ, ਦੂਜੇ ਜਿਹੇ ਬਣੋ—ਰਾਮ ਜਿਹੇ ਬਣੋ, ਕ੍ਰਿਸ਼ਨ ਜਿਹੇ ਬਣੋ, ਬੁੱਧ ਜਿਹੇ ਬਣੋ। ਅਤੇ ਜੇ ਪੁਰਾਣੇ ਨਾਉਂ ਫਿੱਕੇ ਪੈ ਗਏ ਹਨ ਤਾਂ ਹਮੇਸ਼ਾ ਨਵੇਂ ਨਾਉਂ ਮਿਲ ਜਾਂਦੇ ਹਨ ਕਿ ਗਾਂਧੀ ਜਿਹੇ ਬਣੋ, ਵਿਵੇਕਾਨੰਦ ਜਿਹੇ ਬਣੋ। ਲੇਕਿਨ ਅੱਜ ਤਕ ਕਿਸੇ ਨੇ ਨਹੀਂ ਕਿਹਾ ਕਿ ਅਸੀਂ ਆਪਣੇ ਜਿਹੇ ਬਣੀਏ।

ਕਿਸੇ ਦੂਜੇ ਜਿਹਾ ਕੋਈ ਕਿਉਂ ਬਣੇ? ਅਤੇ ਕੀ ਇਹ ਸੰਭਵ ਹੈ ਕਿ ਕੋਈ ਕਿਸੇ ਦੂਜੇ ਜਿਹਾ ਬਣ ਸਕੇ। ਕੀ ਇਹ ਅੱਜ ਤਕ ਕਦੇ ਸੰਭਵ ਹੋਇਆ ਹੈ ਕਿ ਦੂਜਾ ਰਾਮ ਪੈਦਾ ਹੋਵੇ? ਕਿ ਦੂਜਾ ਬੁੱਧ, ਕਿ ਦੂਜਾ ਕ੍ਰਾਈਸਟ। ਕੀ ਤਿੰਨ-ਚਾਰ ਹਜ਼ਾਰ ਸਾਲ ਦੀ ਨਾਸਮਝੀ ਵੀ ਸਾਨੂੰ ਦਿਖਾਈ ਨਹੀਂ ਪੈਂਦੀ? ਕ੍ਰਾਈਸਟ ਨੂੰ ਹੋਇਆਂ ਦੋ ਹਜ਼ਾਰ ਸਾਲ ਹੋ ਗਏ, ਅਤੇ ਕਿੰਨੇ ਪਾਗ਼ਲਾਂ ਨੇ ਇਹ ਕੋਸਿਸ਼ ਨਹੀਂ ਕੀਤੀ ਕਿ ਉਹ ਕ੍ਰਾਈਸਟ ਜਿਹੇ ਬਣ ਜਾਣ। ਲੇਕਿਨ ਕੀ ਕੋਈ ਦੂਜਾ ਕ੍ਰਾਈਸਟ ਬਣ ਸਕਿਆ? ਨਹੀਂ ਬਣ ਸਕਿਆ। ਕੀ ਇਸ ਤੋਂ ਕੁਝ ਗੱਲ ਸਪੱਸ਼ਟ ਨਹੀਂ ਹੁੰਦੀ ਹੈ? ਕੀ ਇਹ ਸਪੱਸ਼ਟ ਨਹੀਂ ਹੁੰਦਾ ਕਿ ਹਰ ਮਨੁੱਖ ਇਕ ਅਦੁੱਤੀ, ਯੁਨੀਕ ਸ਼ਖ਼ਸੀਅਤ ਹੈ? ਕੋਈ ਮਨੁੱਖ ਕਿਸੇ ਦੂਜੇ ਜਿਹਾ ਬਣਨ ਲਈ ਪੈਦਾ ਵੀ ਨਹੀਂ ਹੋਇਆ।

ਪਰਮਾਤਮਾ ਦੇ ਘਰ ਕੋਈ ਕਾਰਖ਼ਾਨਾ ਨਹੀਂ ਹੈ ਫੋਰਡ ਜਿਹਾ ਕਿ ਇੱਕੋ-ਜਿਹੀਆਂ ਕਾਰਾਂ ਕੱਢਦਾ ਤੁਰਿਆ ਜਾਵੇ। ਪਰਮਾਤਮਾ ਕੋਈ ਕਾਰਖ਼ਾਨਾ ਨਹੀਂ ਹੈ, ਕੋਈ ਢਾਂਚਾ ਨਹੀਂ ਹੈ। ਸ਼ਾਇਦ ਪਰਮਾਤਮਾ ਇਕ ਕਵੀ ਹੈ, ਸ਼ਾਇਦ ਇਕ ਚਿੱਤਰਕਾਰ ਹੈ ਜੋ ਨਵੇਂ ਚਿੱਤਰ ਬਣਾਉਂਦਾ ਹੈ, ਰੋਜ਼ ਨਵੀਂ ਕਵਿਤਾ ਲਿਖਦਾ ਹੈ। ਸ਼ਾਇਦ ਇੰਨਾ ਜਾਨਦਾਰ ਹੈ ਉਸ ਦਾ ਉਤਪਾਦਨ, ਉਸ ਦੀ ਸਿਰਜਣਾ ਕਿ ਉਹ ਰੋਜ਼ ਨਵੀਆਂ ਮੂਰਤੀਆਂ ਘੜ ਲੈਂਦਾ ਹੈ। ਪੁਰਾਣੀਆਂ ਮੂਰਤੀਆਂ 'ਤੇ ਮੁੜਨ-ਯੋਗ ਹਾਲਤ ਅਜੇ ਤਕ ਉਸ ਦੀ ਨਹੀਂ ਆਈ। ਅਜੇ ਤਾਂ ਨਵੇਂ ਦੀ ਸਿਰਜਣਾ ਦੀ ਸਮਰੱਥਾ ਉਸ ਦੀ ਮੌਜੂਦ ਹੈ, ਇਸ ਲਈ ਰੋਜ਼ ਨਵਾਂ-ਨਵਾਂ। ਹਰ ਵਿਅਕਤੀ ਨਵਾਂ ਹੈ, ਅਤੇ ਅਲੱਗ, ਅਤੇ ਵੱਖਰਾ। ਅਤੇ ਜਿਸ ਦਿਨ ਇਹ ਸੰਭਵ ਹੋਵੇਗਾ ਕਿ ਸਾਰੇ ਵਿਅਕਤੀ ਇਕੋ-ਜਿਹੇ ਹੋ ਜਾਣ, ਉਸ ਦਿਨ ਆਦਮੀ

ਨਹੀਂ ਹੋਵੇਗਾ ਜ਼ਮੀਨ ਉੱਤੇ, ਮਸ਼ੀਨਾਂ ਹੋਣਗੀਆਂ। ਉਸ ਦਿਨ ਤੋਂ ਜ਼ਿਆਦਾ ਦੁਰਭਾਗ ਦਾ ਦਿਨ ਕੋਈ ਨਹੀਂ ਹੋਵੇਗਾ।

ਤਾਂ ਮੈਂ ਇਹ ਅਰਜ਼ ਕਰਨਾ ਚਾਹੁੰਦਾ ਹਾਂ ਕਿ ਅੰਨ੍ਹਾ-ਅਨੁਕਰਣ, ਕਿਸੇ ਦੂਜੇ ਜਿਹੇ ਬਣਨ ਦੀ ਕੋਸ਼ਿਸ਼ ਵਿੱਚ ਆਦਮੀ ਬਹੁਤ ਗਹਿਰੇ ਬੰਧਨ ਵਿੱਚ ਪੈਂਦਾ ਹੈ। ਅਤੇ ਬੰਧਨ ਵਿੱਚ ਇਸ ਲਈ ਪੈਂਦਾ ਹੈ ਕਿ ਦੂਜੇ ਜਿਹਾ ਤਾਂ ਉਹ ਕਦੇ ਬਣ ਹੀ ਨਹੀਂ ਸਕਦਾ, ਇਸ ਲਈ ਕਿ ਅਸੰਭਾਵਨਾ ਹੈ, ਇਹ ਇੰਪੋਸਿਬਿਲਟੀ ਹੈ। ਲੇਕਿਨ ਇਸ ਕੋਸ਼ਿਸ਼ ਵਿੱਚ, ਅਭਿਨੈ ਕਰ ਸਕਦਾ ਹੈ ਦੂਜੇ ਜਿਹਾ। ਉਸ ਦੀ ਆਤਮਾ ਅਲੱਗ ਹੋ ਜਾਂਦੀ ਹੈ, ਅਭਿਨੈ ਅਲੱਗ ਹੋ ਜਾਂਦਾ ਹੈ। ਰਾਮ ਤਾਂ ਬਣ ਨਹੀਂ ਸਕਦਾ ਹੈ ਕੋਈ, ਲੇਕਿਨ ਰਾਮਲੀਲ੍ਹਾ ਦਾ ਰਾਮ ਬਣ ਸਕਦਾ ਹੈ। ਰਾਮਲੀਲ੍ਹਾ ਦਾ ਰਾਮ ਬਿਲਕੁਲ ਝੂਠਾ ਆਦਮੀ ਹੈ। ਅਜੇਹੇ ਆਦਮੀ ਦੀ ਜ਼ਮੀਨ ਉੱਤੇ ਕੋਈ ਜ਼ਰੂਰਤ ਨਹੀਂ ਹੈ। ਰਾਮਲੀਲ੍ਹਾ ਦਾ ਰਾਮ ਇਕ ਅਭਿਨੈ ਹੈ, ਇਕ ਐਕਟਿੰਗ ਹੈ। ਉੱਪਰੋਂ ਅਸੀਂ ਕੁਝ ਓੜ੍ਹ ਲੈਂਦੇ ਹਾਂ, ਅੰਦਰ ਆਤਮਾ ਹੋਵੇਗੀ ਅਲੱਗ, ਇਹ ਓੜ੍ਹੇ ਹੋਏ ਵਸਤਰ ਹੋਣਗੇ ਅਲੱਗ। ਇਹਨਾਂ ਦੋਨਾਂ ਦੇ ਵਿਚਾਲੇ ਇਕ ਦ੍ਵੰਦ ਹੋਵੇਗਾ, ਇਕ ਕਾਨ੍ਫਲਿਕ੍ਟ ਹੋਵੇਗੀ, ਇਕ ਲਗਾਤਾਰ ਕਲੇਸ਼ ਹੋਵੇਗਾ, ਅਤੇ ਅਭਿਨੈ ਕਦੇ ਵੀ ਅਨੰਦ ਨਹੀਂ ਲਿਆ ਸਕਦਾ। ਦੇਖਣ ਵਾਲਿਆਂ ਨੂੰ ਲਿਆਉਂਦਾ ਹੋਵੇ, ਇਹ ਵੱਖਰੀ ਗੱਲ ਹੈ, ਪਰ ਜਿਹੜਾ ਅਭਿਨੈ ਕਰ ਰਿਹਾ ਹੈ, ਉਹ ਲਗਾਤਾਰ ਪੀੜ ਮਹਿਸੂਸ ਕਰਦਾ ਹੈ ਕਿ ਮੈਂ ਕਿਸੇ ਹੋਰ ਜਗ੍ਹਾ ਖੜਾ ਹਾਂ, ਮੈਂ ਆਪਣੀ ਜਗ੍ਹਾ ਨਹੀਂ ਹਾਂ। ਮੈਂ ਕੋਈ ਹੋਰ ਹਾਂ, ਮੈਂ ਉਹੀ ਨਹੀਂ ਹਾਂ, ਜੋ ਹਾਂ। ਉਸ ਤਰ੍ਹਾਂ ਦਾ ਆਦਮੀ ਕਦੇ ਆਤਮਸਥਿਤ ਨਹੀਂ ਹੋ ਪਾਂਦਾ, ਕਿਉਂਕਿ ਉਹ ਲਗਾਤਾਰ ਦੂਜੇ ਦੇ ਅਭਿਨੇ ਵਿੱਚ ਰੁੱਝਾ ਹੁੰਦਾ ਹੈ।

ਇਹ ਵੀ ਹੋ ਸਕਦਾ ਹੈ ਕਿ ਰਾਮ ਦਾ ਅਭਿਨੈ ਕੋਈ ਇੰਨੀ ਕੁਸ਼ਲਤਾ ਨਾਲ ਕਰੇ ਕਿ ਖ਼ੁਦ ਰਾਮ ਵੀ ਮੁਸੀਬਤ ਵਿੱਚ ਪੈ ਜਾਣ, ਇਹ ਹੋ ਸਕਦਾ ਹੈ। ਕਿਉਂਕਿ ਅਭਿਨੇਤਾ ਨੂੰ ਭੁੱਲ-ਚੁੱਕ ਨਹੀਂ ਕਰਨੀ ਪੈਂਦੀ, ਉਸ ਦਾ ਸਾਰਾ ਪਾਰਟ ਰਟਿਆ ਹੋਇਆ ਤਿਆਰ ਹੁੰਦਾ ਹੈ। ਖ਼ੁਦ ਰਾਮ ਤੋਂ ਭੁੱਲ-ਚੁੱਕ ਹੋ ਸਕਦੀ ਹੈ, ਕਿਉਂਕਿ ਪਾਠ ਤਿਆਰ ਨਹੀਂ ਹੈ, ਪਹਿਲਾਂ ਤੋਂ ਸਭ ਸਿਖਾਇਆ ਹੋਇਆ ਨਹੀਂ ਹੈ। ਜ਼ਿੰਦਗੀ ਰੋਜ਼ ਸਾਹਮਣੇ ਆਉਂਦੀ ਹੈ। ਅਸਲੀ ਆਦਮੀ ਭੁੱਲ-ਚੁੱਕ ਕਰ ਸਕਦਾ ਹੈ, ਨਕਲੀ ਆਦਮੀ ਕਦੇ ਭੁੱਲ-ਚੁੱਕ ਨਹੀਂ ਕਰ ਸਕਦਾ। ਇਸ ਲਈ ਜੋ ਆਦਮੀ ਕਦੇ ਭੁੱਲ-ਚੁੱਕ ਨਾ ਕਰਦਾ ਹੋਵੇ, ਸਮਝ ਲੈਣਾ, ਉਸ ਆਦਮੀ ਵਿੱਚ ਕੁਝ ਨਕਲੀ ਮੌਜੂਦ ਹੈ। ਉਹ ਕਿਸੇ ਢਾਂਚੇ ਵਿੱਚ ਢਲਿਆ ਹੋਇਆ ਆਦਮੀ ਹੈ, ਜਿਉਂਦਾ ਨਹੀਂ ਹੈ।

ਜ਼ਿੰਦਗੀ ਵਿੱਚ ਭੁੱਲ-ਚੁੱਕਾਂ ਹਨ। ਇਹ ਹੋ ਸਕਦਾ ਹੈ ਕਿ ਰਾਮਲੀਲ੍ਹਾ ਦਾ ਅਭਿਨੈ ਕਿਸੇ ਨੇ ਵੀਹ ਵਾਰ ਕੀਤਾ ਹੋਵੇ, ਰਾਮ ਨੂੰ ਤਾਂ ਵਿਚਾਰਾਂ ਦਾ ਇਕ ਹੀ ਮੌਕਾ ਮਿਲਿਆ ਹੈ, ਵੀਹ ਵਾਰ ਮੌਕਾ ਨਹੀਂ ਮਿਲਿਆ। ਇਹ ਹਰ ਵਾਰ ਜ਼ਿਆਦਾ ਕੁਸ਼ਲ ਹੁੰਦਾ ਤੁਰਿਆ ਜਾਏਗਾ ਅਤੇ ਅਜੇਹਾ ਵੀ ਹੋ ਸਕਦਾ ਹੈ, ਇਕ ਦਿਨ ਜੇ ਅਸਲੀ ਰਾਮ ਨੂੰ ਉਸ ਦੇ ਸਾਹਮਣੇ ਖੜਾ ਕਰ ਦੇਈਏ, ਤਾਂ ਜਨਤਾ ਉਸ ਨਕਲੀ ਨੂੰ ਪੂਜੇ, ਅਸਲੀ ਨੂੰ ਛੱਡ ਦੇਵੇ। ਅਕਸਰ ਅਜੇਹਾ ਹੁੰਦਾ ਹੈ। ਕਿਉਂਕਿ ਇਹ ਹੋਏਗਾ ਬਹੁਤ ਕੁਸ਼ਲ। ਇਸ ਦੀ ਏਫਿਸ਼ਿਏਂਸੀ,

ਇਸ ਦੀ ਕੁਸ਼ਲਤਾ ਦਾ ਮੁਕਾਬਲਾ ਰਾਮ ਨਹੀਂ ਕਰ ਸਕਦੇ।

ਇਕ ਦਫ਼ਾ ਅਜੇਹਾ ਹੋਇਆ, ਅਜੇਹੀ ਇਕ ਘਟਨਾ ਵਾਪਰੀ। ਚਾਰਲੀ ਚੈਪਲਿਨ ਨੂੰ ਉਸ ਦੇ ਜਨਮ-ਦਿਨ 'ਤੇ, ਇਕ ਵਿਸ਼ੇਸ਼ ਜਨਮ-ਦਿਨ 'ਤੇ, ਪੰਜਾਹਵੀਂ ਵਰ੍ਹੇਗੰਢ 'ਤੇ, ਕੁਝ ਮਿੱਤਰਾਂ ਨੇ ਚਾਹਿਆ ਕਿ ਇਕ ਅਭਿਨੈ ਹੋਵੇ। ਸਾਰੀ ਦੁਨੀਆ ਦੇ ਕੁਝ ਅਭਿਨੇਤਾ ਆਉਣ ਤੇ ਚਾਰਲੀ ਚੈਪਲਿਨ ਦਾ ਅਭਿਨੈ ਕਰਨ ਅਤੇ ਉਹਨਾਂ ਵਿੱਚੋਂ ਜਿਹੜਾ ਪ੍ਰਥਮ ਆ ਜਾਵੇ, ਅਜੇਹੇ ਤਿੰਨ ਲੋਕਾਂ ਨੂੰ ਇਨਾਮ ਇੰਗਲੈਂਡ ਦੀ ਮਹਾਰਾਣੀ ਦੇਣ। ਸਾਰੇ ਯੂਰਪ ਵਿਚ ਮੁਕਾਬਲਾ ਹੋਇਆ। ਸੌ ਮੁਕਾਬਲੇਬਾਜ਼ ਚੁਣੇ ਗਏ। ਚਾਰਲੀ ਚੈਪਲਿਨ ਨੇ ਮਨ 'ਚ ਸੋਚਿਆ, ਮੈਂ ਵੀ ਕਿਸੇ ਦੂਜੇ ਪਿੰਡ ਤੋਂ ਜਾ ਕੇ, ਮੈਂ ਵੀ ਕਿਉਂ ਨਾ ਸਨਮਾਨਤ ਹੋ ਜਾਵਾਂ। ਮੈਨੂੰ ਤਾਂ ਪਹਿਲਾ ਇਨਾਮ ਮਿਲ ਹੀ ਜਾਣਾ ਹੈ। ਇਸ ਵਿੱਚ ਕੋਈ ਸ਼ੱਕ-ਸੰਸਾ ਦੀ ਗੱਲ ਨਹੀਂ। ਮੈਂ ਖ਼ੁਦ ਚਾਰਲੀ ਚੈਪਲਿਨ ਹਾਂ। ਅਤੇ ਜਦ ਗੱਲ ਖੁਲ੍ਹੇਗੀ ਤਾਂ ਲੋਕ ਹੱਸਣਗੇ, ਇਕ ਮਜ਼ਾਕ ਹੋ ਜਾਏਗੀ। ਮਜ਼ਾਕ ਹੋਈ ਜ਼ਰੂਰ, ਲੇਕਿਨ ਦੂਜੇ ਕਾਰਨ ਨਾਲ ਹੋਈ, ਚਾਰਲੀ ਚੈਪਲਿਨ ਨੂੰ ਦੋਇਮ ਇਨਾਮ ਮਿਲਿਆ। ਅਤੇ ਜਦ ਗੱਲ ਖੁਲ੍ਹੀ ਕਿ ਖ਼ੁਦ ਚਾਰਲੀ ਚੈਪਲਿਨ ਵੀ ਉਹਨਾਂ ਸੌ ਅਭਿਨੇਤਾਵਾਂ ਵਿੱਚ ਸ਼ਾਮਲ ਸੀ ਤਾਂ ਸਾਰੀ ਦੁਨੀਆਂ ਹੱਸੀ ਅਤੇ ਹੈਰਾਨ ਹੋ ਗਈ ਕਿ ਇਹ ਕਿਵੇਂ ਹੋਇਆ? ਇਕ ਹੋਰ ਆਦਮੀ ਬਾਜ਼ੀ ਲੈ ਗਿਆ ਚਾਰਲੀ ਚੈਪਲਿਨ ਹੋਣ ਦੀ ਮੁਕਾਬਲੇਬਾਜ਼ੀ ਵਿੱਚ ਅਤੇ ਚਾਰਲੀ ਚੈਪਲਿਨ ਖ਼ੁਦ ਨੰਬਰ ਦੋ ਰਹਿ ਗਏ।

ਤਾਂ ਹੋ ਸਕਦਾ ਹੈ, ਰਾਮ ਹਾਰ ਜਾਣ। ਮਹਾਂਵੀਰ ਦੇ ਸਾਧੂਆਂ ਤੋਂ ਮਹਾਂਵੀਰ ਹਾਰ ਜਾਣ, ਬੁੱਧ ਦੇ ਭਿਕਸ਼ੂਆਂ ਤੋਂ ਬੁੱਧ ਹਾਰ ਜਾਣ, ਕ੍ਰਾਈਸਟ ਦੇ ਪਾਦਰੀਆਂ ਤੋਂ ਕ੍ਰਾਈਸਟ ਹਾਰ ਜਾਣ। ਇਸ ਵਿੱਚ ਕੋਈ ਹੈਰਾਨੀ ਨਹੀਂ। ਲੇਕਿਨ ਇਹ ਜਾਣਨਾ ਚਾਹੀਦਾ ਹੈ ਕਿ ਚਾਹੇ ਕਿੰਨਾ ਹੀ ਕੁਸ਼ਲ ਅਭਿਨੈ ਕਰਨ, ਉਸ ਦੇ ਜੀਵਨ ਵਿੱਚ ਮਹਿਕ ਨਹੀਂ ਹੋ ਸਕਦੀ, ਉਹ ਕਾਗ਼ਜ਼ ਦਾ ਹੀ ਫੁੱਲ ਹੋਵੇਗਾ। ਉਹ ਅਸਲੀ ਫੁੱਲ ਨਹੀਂ ਹੋ ਸਕਦਾ। ਅਤੇ ਉਸ ਚੇਸ਼ਟਾ ਵਿੱਚ ਕਿ ਉਹ ਦੂਜਿਆਂ ਦਾ ਅੰਨ੍ਹਾ ਅਨੁਕਰਣ ਕਰੇ, ਉਹ ਇਕ ਬਹੁਮੁੱਲਾ ਅਵਸਰ ਖੋ ਦੇਵੇਗਾ ਜੋ ਆਪਣੇ-ਆਪ ਦੀ ਨਿੱਜਤਾ ਨੂੰ ਪਾਣ ਦਾ ਸੀ। ਅਜੇਹੀ ਹੀ ਹੋ ਜਾਏਗੀ ਗੱਲ।

ਤੁਹਾਡੀ ਬਗ਼ੀਚੀ ਵਿੱਚ ਮੈਂ ਆਵਾਂ ਤੇ ਤੁਹਾਡੇ ਫੁੱਲਾਂ ਨੂੰ ਸਮਝਾਵਾਂ, ਗੁਲਾਬ ਨੂੰ ਕਹਾਂ ਕਿ ਤੂੰ ਕਮਲ ਹੋ ਜਾ, ਚਮੇਲੀ ਨੂੰ ਕਹਾਂ ਕਿ ਤੂੰ ਚੰਪਾ ਹੋ ਜਾ। ਪਹਿਲੀ ਤਾਂ ਗੱਲ ਹੈ, ਫੁੱਲ ਮੇਰੀ ਗੱਲ ਸੁਣਨਗੇ ਨਹੀਂ, ਕਿਉਂਕਿ ਫੁੱਲ ਆਦਮੀਆਂ ਜਿਹੇ ਨਾਸਮਝ ਨਹੀਂ ਕਿ ਹਰ ਕਿਸੇ ਦੀ ਗੱਲ ਸੁਣਨ। ਕੋਈ ਉਪਦੇਸ਼ਕ ਵਗ਼ੈਰਾ ਉਹਨਾਂ ਦੇ ਵਿੱਚ ਨਹੀਂ ਹੁੰਦਾ। ਪਰ ਹੋ ਸਕਦਾ ਹੈ, ਆਦਮੀਆਂ ਦੇ ਸਾਥ ਰਹਿੰਦੇ-ਰਹਿੰਦੇ ਕੁਝ ਫੁੱਲ ਵਿਗੜ ਗਏ ਹੋਣ। ਆਦਮੀ ਦੇ ਨਾਲ ਰਹਿ ਕੇ ਕੋਈ ਵੀ ਵਿਗੜ ਸਕਦਾ ਹੈ। ਜਾਨਵਰ ਜਿਹੜੇ ਜੰਗਲ ਵਿੱਚ ਰਹਿੰਦੇ ਹਨ ਉਹਨਾਂ ਨੂੰ ਬੀਮਾਰੀਆਂ ਨਹੀਂ ਹੁੰਦੀਆਂ, ਆਦਮੀ ਦੇ ਨਾਲ ਰਹਿਣ ਲੱਗਦੇ ਹਨ, ਉਹਨਾਂ ਹੀ ਬੀਮਾਰੀਆਂ ਨਾਲ ਗ੍ਰਸਿਤ ਹੋ ਜਾਂਦੇ ਹਨ। ਫਿਰ ਆਦਮੀ ਦੀ ਵਿੱਚ ਵਿਟਨੇਰੀ ਡਾਕਟਰ ਨੂੰ ਵੀ ਸਾਨੂੰ ਤਿਆਰ ਕਰਨਾ ਪੈਂਦਾ ਹੈ। ਹੋ ਸਕਦਾ ਹੈ,

ਤੁਹਾਡੇ ਨਾਲ ਰਹਿੰਦੇ-ਰਹਿੰਦੇ ਬਗ਼ੀਚੀ ਦੇ ਫੁੱਲਾਂ ਦੀ ਆਦਤ ਵਿਗੜ ਗਈ ਹੋਵੇ, ਉਹ ਸੁਣਨ ਨੂੰ ਰਾਜ਼ੀ ਹੋ ਜਾਣ ਅਤੇ ਉਪਦੇਸ਼ ਉਹਨਾਂ 'ਤੇ ਕੰਮ ਕਰ ਜਾਵੇ। ਸਿੱਧੇ-ਸਾਦੇ ਫੁੱਲ ਹਨ, ਹੋ ਸਕਦਾ ਹੈ, ਮੰਨ ਲੈਣ, ਅਤੇ ਗੁਲਾਬ ਕਮਲ ਹੋਣ ਦੀ ਕੋਸ਼ਿਸ਼ ਕਰਨ ਲੱਗੇ, ਅਤੇ ਚੰਪਾ ਚਮੇਲੀ ਹੋਣ ਦੀ। ਫਿਰ ਕੀ ਹੋਵੇਗਾ?

ਉਸ ਬਗ਼ੀਚੀ ਵਿੱਚ ਫਿਰ ਫੁੱਲ ਪੈਦਾ ਨਹੀਂ ਹੋਣਗੇ। ਕਿਉਂਕਿ ਗੁਲਾਬ ਦੇ ਅੰਦਰ ਕਮਲ ਹੋਣ ਦੀ ਕੋਈ ਸ਼ਖ਼ਸੀਅਤ ਨਹੀਂ ਹੈ। ਲੱਖ ਕੋਸ਼ਿਸ਼ ਕਰੇ ਉਹ, ਕਮਲ ਨਹੀਂ ਹੋ ਸਕਦਾ, ਲੇਕਿਨ ਕਮਲ ਹੋਣ ਦੀ ਕੋਸ਼ਿਸ਼ ਵਿੱਚ ਸਾਰੀ ਤਾਕਤ ਖ਼ਰਚ ਹੋ ਜਾਏਗੀ ਅਤੇ ਗੁਲਾਬ ਵੀ ਨਹੀਂ ਹੋ ਸਕੇਗਾ। ਗੁਲਾਬ ਦਾ ਫੁੱਲ ਵੀ ਉਸ ਵਿੱਚ ਪੈਦਾ ਨਹੀਂ ਹੋਵੇਗਾ।

ਆਦਮੀ ਦੀ ਬਗ਼ੀਚੀ ਅਜੇਹੀ ਹੀ ਵੀਰਾਨ ਹੋ ਗਈ ਹੈ। ਸੋਚੋ ਕਦੀ ਜੇ ਅਸੀਂ ਵੀਹ-ਪੰਝੀ ਲੋਕਾਂ ਦੇ ਨਾਉਂ ਦੁਨੀਆ ਤੋਂ ਅਲੱਗ ਕਰ ਦੇਈਏ, ਤਾਂ ਆਦਮੀ ਦੇ ਦਸ ਹਜ਼ਾਰ ਸਾਲਾਂ ਵਿੱਚ ਕਿੰਨੇ ਫੁੱਲ ਲੱਗੇ ਹਨ? ਬੁੱਧ ਨੂੰ, ਮਹਾਂਵੀਰ ਨੂੰ, ਕ੍ਰਿਸ਼ਨ ਨੂੰ, ਕ੍ਰਾਈਸਟ ਨੂੰ, ਲਾਓਤ੍ਸੇ ਨੂੰ, ਕਨ੍ਫਿਊਸ਼ਿਅਸ ਨੂੰ ਛੱਡ ਦੇਈਏ। ਵੀਹ ਨਾਉਂ ਅਲੱਗ ਕਰ ਦੇਈਏ, ਮਨੁੱਖ ਜਾਤੀ ਦੇ ਦਸ ਹਜ਼ਾਰ ਸਾਲਾਂ ਵਿੱਚ, ਤਾਂ ਬਾਕੀ ਕਿੰਨੇ ਆਦਮੀਆਂ ਦੇ ਜੀਵਨ ਵਿੱਚ ਫੁੱਲ ਲੱਗੇ ਹਨ? ਅਤੇ ਕੀ ਇਹ ਬੇਹੱਦ ਦੁਰਭਾਗਪੂਰਨ ਨਹੀਂ ਹੈ ਕਿ ਅਰਬਾਂ ਲੋਕ ਪੈਦਾ ਹੋਣ, ਇਕ ਅੱਧੇ ਆਦਮੀ ਦੇ ਜੀਵਨ ਵਿੱਚ ਫੁੱਲ ਆਉਣ ਤੇ ਬਾਕੀ ਲੋਕ ਬਿਨਾਂ ਫੁੱਲ ਦੇ ਬੰਜਰ ਰਹਿ ਜਾਣ?

ਕੌਣ ਹੈ ਇਹਦੇ ਲਈ ਜ਼ਿੰਮੇਵਾਰ? ਮੇਰੀ ਦ੍ਰਿਸ਼ਟੀ ਵਿੱਚ ਅਨੁਕਰਣ ਇਹਦੇ ਲਈ ਜ਼ਿੰਮੇਵਾਰ ਹੈ। ਕੀ ਤੁਹਾਨੂੰ ਪਤਾ ਹੈ, ਕ੍ਰਾਈਸਟ ਨੇ ਕਿਸ ਦਾ ਅਨੁਕਰਣ ਕੀਤਾ? ਕ੍ਰਾਈਸਟ ਕਿਸ ਦੀ ਕਾਰਬਨ-ਕਾੱਪੀ ਬਣਾਉਣਾ ਚਾਹੁੰਦੇ ਸਨ? ਕੀ ਕਿਤੇ ਜ਼ਿਕਰ ਹੈ ਕਿ ਕ੍ਰਿਸ਼ਨ ਨੇ ਕਿਸੇ ਦਾ ਅਨੁਕਰਣ ਕੀਤਾ ਹੋਵੇ? ਕੀ ਇਹ ਕਿਤੇ ਲਿਖਿਆ ਹੈ ਕਿਸੇ ਕਿਤਾਬ ਵਿੱਚ ਤੇ ਕਿਸੇ ਧਰਮ-ਗ੍ਰੰਥ ਵਿੱਚ ਕਿ ਬੁੱਧ ਕਿਸੇ ਦੇ ਪਿੱਛੇ ਚੱਲੇ ਹੋਣ। ਨਹੀਂ, ਉਹ ਹੀ ਥੋੜ੍ਹੇ-ਜਿਹੇ ਲੋਕ ਇਸ ਜ਼ਮੀਨ 'ਤੇ ਸੁਗੰਧੀ ਨੂੰ ਪਹੁੰਚੇ ਹਨ ਜਿਨ੍ਹਾਂ ਨੇ ਆਪਣੀ ਨਿੱਜਤਾ ਦੀ ਖੋਜ ਕੀਤੀ, ਕਿਸੇ ਦੇ ਪਿੱਛੇ ਨਹੀਂ ਗਏ। ਲੇਕਿਨ ਅਸੀਂ ਅਜੀਬ ਪਾਗ਼ਲ ਹਾਂ। ਅਸੀਂ ਉਹਨਾਂ ਹੀ ਲੋਕਾਂ ਦੇ ਪਿੱਛੇ ਜਾ ਰਹੇ ਹਾਂ, ਜਿਹੜੇ ਕਿਸੇ ਦੇ ਪਿੱਛੇ ਕਦੇ ਨਹੀਂ ਗਏ। ਅਤੇ ਜਦ ਤਕ ਅਸੀਂ ਕਿਸੇ ਦਾ ਅਨੁਕਰਣ ਕਰਨ ਦੀ ਕੋਸਿਸ਼ ਕਰਾਂਗੇ ਤਦ ਤਕ ਸਾਡੀ ਸ਼ਖ਼ਸੀਅਤ ਵਿੱਚ ਉਹ ਮੁਕਤੀ, ਉਹ ਸੁਤੰਤਰਤਾ ਪੈਦਾ ਨਹੀਂ ਹੋ ਸਕਦੀ।

ਦੂਜੇ ਦਾ ਅਨੁਕਰਣ ਗਹਿਰੀ ਤੋਂ ਗਹਿਰੀ ਪਰਤੰਤਰਤਾ ਹੈ।

ਮੈਂ ਬੰਨ੍ਹਦਾ ਹਾਂ ਫਿਰ ਆਪਣੇ-ਆਪ ਨੂੰ। ਦੂਜਾ ਹੋ ਜਾਂਦਾ ਹੈ ਮੇਰੇ ਲਈ ਆਦਰਸ਼ ਅਤੇ ਉਸ ਦੇ ਮੁਤਾਬਕ ਮੈਂ ਆਪਣੇ-ਆਪ ਨੂੰ ਬੰਨ੍ਹਣ ਲੱਗਦਾ ਹਾਂ, ਫਾਹੁਣ ਲੱਗਦਾ ਹਾਂ। ਫਿਰ ਇਕ ਪਿੰਜਰਾ ਤਿਆਰ ਹੋ ਜਾਂਦਾ ਹੈ ਤੇ ਉਸ ਪਿੰਜਰੇ ਦੀਆਂ ਸੀਖਾਂ ਨੂੰ ਫੜ ਕੇ ਮੈਂ ਚਿੱਲਾਉਂਦਾ ਹਾਂ, ਸੁਤੰਤਰਤਾ। ਤਾਂ ਬਹੁਤ ਹਾਸੋ-ਹੀਣੀ ਗੱਲ ਹੋ ਜਾਂਦੀ ਹੈ।

ਨਾ ਤਾਂ ਚਾਹੀਦਾ ਹੈ ਮਨੁੱਖ ਵਿੱਚ ਵਿਸ਼ਵਾਸ, ਅਤੇ ਨਾ ਚਾਹੀਦਾ ਹੈ ਮਨੁੱਖ ਵਿੱਚ ਅਨੁਕਰਣ। ਚਾਹੀਦਾ ਹੈ ਮਨੁੱਖ ਵਿੱਚ ਵਿਚਾਰ, ਚਾਹੀਦੀ ਹੈ ਮਨੁੱਖ ਵਿੱਚ ਨਿੱਜਤਾ ਦੀ

ਖੋਜ। ਸਵਾਲ ਬੁੱਧ ਅਤੇ ਮਹਾਂਵੀਰ ਹੋਣ ਦਾ ਨਹੀਂ ਹੈ, ਸਵਾਲ ਜੋ ਵੀ ਤੁਸੀਂ ਹੋ, ਉਸਦੇ ਪੂਰੀ ਤਰ੍ਹਾਂ ਖਿੜ ਜਾਣ ਦਾ ਹੈ। ਅਤੇ ਜਿਸ ਦਿਨ ਤੁਸੀਂ ਪੂਰੀ ਤਰ੍ਹਾਂ ਖਿੜਦੇ ਹੋ, ਉਸੇ ਦਿਨ ਤੁਹਾਡੇ ਜੀਵਨ ਵਿੱਚ ਧਰਮ ਦਾ ਅਨੁਭਵ ਸ਼ੁਰੂ ਹੁੰਦਾ ਹੈ, ਉਸ ਤੋਂ ਪਹਿਲਾਂ ਨਹੀਂ। ਅਪਾਹਿਜ ਤੇ ਬੰਦ ਸ਼ਖ਼ਸੀਅਤ, ਜੀਵਨ ਦੇ ਸੱਚ ਨਾਲ ਕੋਈ ਸੰਪਰਕ ਨਹੀਂ ਸਾਧ ਸਕਦੀ। ਸੰਪੂਰਨ ਨਿਰੋਗ ਅਤੇ ਖਿੜੇ ਹੋਏ ਫੁੱਲ ਦੀ ਤਰ੍ਹਾਂ ਸ਼ਖ਼ਸੀਅਤ, ਜੋ ਤੁਹਾਡੇ ਪ੍ਰਾਣਾਂ ਨੂੰ ਵਿਕਸਿਤ ਕਰ ਸਕੇ, ਤਦ ਜੀਵਨ ਦੇ ਚਾਰ-ਚੁਫੇਰੇ ਦੇ ਸੰਦੇਸ਼ ਉਸ ਨੂੰ ਮਿਲਣ ਲੱਗਦੇ ਹਨ।

ਅਤੇ ਅੰਤ ਵਿੱਚ ਮੈਂ ਇਹ ਅਰਜ਼ ਕਰਾਂਗਾ ਕਿ ਮਨੁੱਖ ਦੇ ਬੰਧਨ, ਗਹਿਰੇ ਅਰਥਾਂ ਵਿੱਚ ਦੋ ਹਨ—ਵਿਸ਼ਵਾਸ ਦੇ ਤੇ ਅਨੁਕਰਣ ਦੇ। ਜਿਹੜਾ ਵਿਅਕਤੀ ਇਹਨਾਂ ਬੰਧਨਾਂ ਤੋਂ ਖ਼ੁਦ ਨੂੰ ਮੁਕਤ ਕਰ ਲੈਂਦਾ ਹੈ, ਉਹ ਕਦਮ ਰੱਖ ਰਿਹਾ ਹੈ ਸੱਚ ਦੀ ਤਰਫ਼, ਉਹ ਧਾਰਮਕ ਹੋਣ ਦੀ ਤਰਫ਼ ਕਦਮ ਰੱਖ ਰਿਹਾ ਹੈ। ਉਸ ਦੇ ਅੰਦਰ ਧਾਰਮਕ ਚਿੱਤ ਪੈਦਾ ਹੋ ਗਿਆ ਹੈ। ਧਾਰਮਕ ਚਿੱਤ ਉਹ ਨਹੀਂ ਹੈ, ਜੋ ਕਿਸੇ ਮੰਦਰਾਂ ਵਿੱਚ ਜਾ ਕੇ ਮੱਥਾ ਟੇਕਦਾ ਹੋਵੇ, ਕਿਸੇ ਸ਼ਾਸਤਰਾਂ ਨੂੰ ਸਿਰ 'ਤੇ ਚੁੱਕ ਕੇ ਘੁੰਮਦਾ ਹੋਵੇ। ਨਹੀਂ, ਧਾਰਮਕ ਚਿੱਤ ਉਹ ਹੈ ਜੋ ਆਪਣੇ ਆਸੇ-ਪਾਸੇ ਆਪਣੀ ਚੇਤਨਾ ਉੱਤੇ, ਕਿਸੇ ਤਰ੍ਹਾਂ ਦੇ ਬੰਧਨਾਂ ਨੂੰ, ਕਿਸੇ ਤਰ੍ਹਾਂ ਦਾ ਪੋਸ਼ਣ ਨਹੀਂ ਦਿੰਦਾ, ਸਭ ਦੇ ਬੰਧਨਾਂ ਨੂੰ ਢਿੱਲਾ ਕਰਦਾ ਹੈ, ਤੋੜਦਾ ਹੈ ਅਤੇ ਤਦ ਚੇਤਨਾ ਦੇ ਅੰਦਰ ਜੋ ਲੁਕਿਆ ਹੈ, ਉਸ ਦੇ ਪਰਗਟ ਹੋਣ ਦਾ ਦੁਆਰ ਖੋਜਦਾ ਹੈ।

ਇਹ ਮੈਂ ਥੋੜ੍ਹੀਆਂ-ਜਿਹੀਆਂ ਗੱਲਾਂ ਤੁਹਾਨੂੰ ਕਹੀਆਂ। ਇਹ ਗੱਲਾਂ ਬਿਲਕੁਲ ਨਕਾਰਾਤਮਕ ਹਨ, ਨਿਗੇਟਿਵ ਹਨ। ਲੇਕਿਨ ਕੋਈ ਮਾਲੀ ਬਗ਼ੀਚਾ ਬਣਾਉਣਾ ਚਾਹੇ ਤਾਂ ਪਹਿਲਾਂ ਪੁਰਾਣੇ ਪੌਦਿਆਂ ਨੂੰ ਕੱਢ ਕੇ ਅਲੱਗ ਕਰ ਦਿੰਦਾ ਹੈ, ਜੜ੍ਹਾਂ ਕੱਢ ਕੇ ਬਾਹਰ ਸੁੱਟ ਦਿੰਦਾ ਹੈ, ਘਾਹ-ਪੱਤ ਪੁੱਟ ਦਿੰਦਾ ਹੈ, ਪੱਥਰ-ਕੰਕਰ ਅਲੱਗ ਕਰ ਦਿੰਦਾ ਹੈ, ਤਾਂ ਜੋ ਤੁਸੀਂ ਤਿਆਰ ਹੋ ਜਾਵੋ, ਤਾਂ ਜੋ ਫਿਰ ਨਵੇਂ ਬੀਜ ਬੀਜੇ ਜਾ ਸਕਣ। ਤਾਂ ਮੇਰੀ ਪਹਿਲੀ ਚਰਚਾ ਵਿੱਚ, ਕੁਝ ਚੀਜ਼ਾਂ ਨੂੰ ਮੈਂ ਤੋੜ-ਭੰਨ ਕਰਨ ਦੀ ਕੋਸ਼ਿਸ਼ ਕੀਤੀ ਹੈ, ਉਸ ਨੂੰ ਅਲੱਗ ਕਰ ਦੇਣ ਦੀ, ਤਾਂ ਜੋ ਤੁਸੀਂ ਤਿਆਰ ਹੋ ਸਕੋ ਉਹਨਾਂ ਗੱਲਾਂ ਦੇ ਲਈ, ਜਿਨ੍ਹਾਂ ਨੂੰ ਮੈਂ ਬੀਜ ਕਹਿੰਦਾ ਹਾਂ ਅਤੇ ਜੇ ਤੁਸੀਂ ਅੰਦਰ ਪਹੁੰਚੇ ਤਾਂ ਉਹਨਾਂ ਤੋਂ ਤੁਹਾਡੇ ਜੀਵਨ ਵਿੱਚ ਇਕ ਅਨੁਕਰਣ ਹੋ ਸਕਦਾ ਹੈ, ਇਕ ਖਿੜਨਾ ਹੋ ਸਕਦਾ ਹੈ। ਕੁਝ ਆ ਸਕਦੀ ਹੈ ਮਹਿਕ। ਹਰ ਆਦਮੀ ਪੈਦਾ ਹੋਇਆ ਹੈ ਇਕ ਫੁੱਲ ਬਣ ਸਕੇ, ਇਕ ਮਹਿਕ ਉਸ ਦੇ ਜੀਵਨ ਵਿੱਚ ਆ ਸਕੇ। ਅਤੇ ਜਿਹੜਾ ਆਦਮੀ ਬਿਨਾਂ ਮਹਿਕ, ਐਂਵੇਂ ਹੀ ਵਿਦਾ ਹੋ ਜਾਂਦਾ ਹੈ, ਉਸ ਦੇ ਜੀਵਨ ਵਿੱਚ ਕੋਈ ਧੰਨਤਾ, ਕੋਈ ਸੰਪੂਰਨਤਾ ਨਹੀਂ ਹੁੰਦੀ।

ਧੰਨ ਹਨ ਉਹ ਥੋੜ੍ਹੇ-ਜਿਹੇ ਲੋਕ ਹੀ, ਜਿਹੜੇ ਜੀਵਨ ਦੇ ਇਸ ਅਵਸਰ ਨੂੰ ਨਦੀ ਵਾਂਗ, ਸਾਗਰ ਤਕ ਦੌੜਨ ਦਾ ਅਵਸਰ ਬਣਾ ਲੈਂਦੇ ਹਨ। ਧੰਨ ਹਨ ਉਹ ਲੋਕ ਜਿਹੜੇ ਨਦੀ ਦੀ ਤਰ੍ਹਾਂ, ਸਾਗਰ ਨੂੰ ਪਹੁੰਚ ਜਾਂਦੇ ਹਨ। ਜੀਵਨ ਦੀ ਇਸ ਸੰਪੂਰਨਤਾ ਦਾ ਅਨੰਦ, ਜੀਵਨ ਦੇ ਇਸ ਅੰਮ੍ਰਿਤ ਦਾ ਬੋਧ ਸਿਰਫ਼ ਉਹਨਾਂ ਨੂੰ ਹੀ ਹਾਸਲ ਹੋ ਪਾਂਦਾ ਹੈ।

ਇਹ ਸਾਡਾ ਸਭ ਦਾ ਜਮਾਂਦਰੂ ਹੱਕ ਹੈ, ਜੇ ਅਸੀਂ ਮੰਗ ਕਰੀਏ ਤਾਂ। ਪਰ ਜੇ ਅਸੀਂ ਮੰਗ ਵੀ ਨਾ ਕਰੀਏ, ਜਾਂ ਅਸੀਂ ਮੰਗ ਵੀ ਕਰੀਏ, ਚਿੱਲਾਈਏ ਸੁਤੰਤਰਤਾ, ਸੁਤੰਤਰਤਾ ਅਤੇ ਕਿਸੇ ਸਲਾਖ਼ਾਂ ਨੂੰ ਫੜੀ ਰੱਖੀਏ, ਤਾਂ ਕੌਣ ਜ਼ਿੰਮੇਵਾਰ ਹੋ ਸਕਦਾ ਹੈ। ਹਰੇਕ ਵਿਅਕਤੀ ਹੀ ਆਪਣੇ ਲਈ ਜ਼ਿੰਮੇਵਾਰ ਹੈ, ਆਪਣੇ ਬੰਧਨ ਦੇ ਲਈ, ਆਪਣੇ ਕੈਦਖ਼ਾਨੇ ਦੇ ਲਈ। ਅਤੇ ਜਿਸ ਦਿਨ ਸੋਚੇਗਾ, ਤੋੜ ਸਕੇਗਾ ਉਸ ਕੈਦਖਾਨੇ ਨੂੰ। ਇਕ ਅੰਤਮ ਕਹਾਣੀ 'ਤੇ ਮੈਂ ਆਪਣੀ ਚਰਚਾ ਨੂੰ ਪੂਰੀ ਕਰਾਂਗਾ।

ਰੋਮ ਵਿੱਚ ਇਕ ਬਹੁਤ ਅਨੋਖਾ ਲੁਹਾਰ ਹੋਇਆ। ਉਸ ਦੀ ਬੜੀ ਪ੍ਰਸਿੱਧੀ ਸੀ, ਸਾਰੇ ਜਗਤ ਵਿੱਚ। ਦੂਰ-ਦੂਰ ਦੇ ਬਜ਼ਾਰਾਂ ਤਕ ਉਸ ਦਾ ਸਾਮਾਨ ਪਹੁੰਚਿਆ। ਉਸ ਨੇ ਬਹੁਤ ਧਨ ਕਮਾਇਆ। ਲੇਕਿਨ ਜਦ ਉਹ ਆਪਣੀ ਪ੍ਰਸਿੱਧੀ ਦੇ ਸਿਖਰ 'ਤੇ ਸੀ ਤੇ ਰੋਮ ਦੇ ਸੌ ਉੱਘੇ ਨਾਗਰਿਕਾਂ ਵਿੱਚ ਉਸ ਦੀ ਥਾਂ ਬਣ ਗਈ ਸੀ, ਤਦੇ ਰੋਮ ਉੱਤੇ ਹਮਲਾ ਹੋਇਆ। ਦੁਸ਼ਮਣ ਨੇ ਰੋਮ ਨੂੰ ਲਤਾੜ ਸੁੱਟਿਆ ਤੇ ਸੌ ਵੱਡੇ ਨਾਗਰਿਕਾਂ ਨੂੰ ਗਿਰਫ਼ਤਾਰ ਕਰ ਲਿਆ। ਉਹਨਾਂ ਦੇ ਹੱਥਾਂ-ਪੈਰਾਂ 'ਚ ਬਹੁਤ ਮਜ਼ਬੂਤ ਜ਼ੰਜੀਰਾਂ ਪਾ ਦਿੱਤੀਆਂ ਅਤੇ ਉਹਨਾਂ ਨੂੰ ਸੁਟਵਾ ਦਿੱਤਾ ਜੰਗਲ ਵਿੱਚ ਤਾਂ ਜੋ ਜੰਗਲੀ ਜਾਨਵਰ ਉਹਨਾਂ ਨੂੰ ਖਾ ਜਾਣ। ਉਹ ਜ਼ੰਜੀਰਾਂ ਬਹੁਤ ਮਜ਼ਬੂਤ, ਬਹੁਤ ਵਜ਼ਨਦਾਰ ਸਨ। ਉਹਨਾਂ ਦੇ ਹੁੰਦਿਆਂ ਇਕ ਕਦਮ਼ ਤੁਰਨਾ ਵੀ ਮੁਸ਼ਕਲ ਸੀ, ਅਸੰਭਵ ਸੀ। ਉਹ ਨੜਿੱਨਵੇਂ ਲੋਕ ਤਾਂ ਰੋ ਰਹੇ ਸਨ ਜ਼ਾਰੋ-ਜ਼ਾਰ। ਉਹਨਾਂ ਦੇ ਹਿਰਦੇ ਹੰਝੂਆਂ ਨਾਲ ਭਰੇ ਸਨ। ਉਹਨਾਂ ਦੇ ਸਾਹਮਣੇ ਮੌਤ ਦੇ ਸਿਵਾਇ ਕੁਝ ਵੀ ਨਹੀਂ ਸੀ, ਪਰ ਉਹ ਲੁਹਾਰ ਬਹੁਤ ਕੁਸ਼ਲ ਕਾਰੀਗਰ ਸੀ। ਉਹ ਹੱਸ ਰਿਹਾ ਸੀ, ਉਹ ਨਿਸ਼ਚਿੰਤ ਸੀ। ਉਸ ਨੂੰ ਖ਼ਿਆਲ ਸੀ, ਕੋਈ ਫ਼ਿਕਰ ਨਹੀਂ, ਕੈਸੀਆਂ ਵੀ ਜ਼ੰਜੀਰਾਂ ਹੋਣ, ਮੈਂ ਖੋਲ੍ਹ ਲਵਾਂਗਾ। ਆਪਣੇ ਬੱਚਿਆਂ ਨੂੰ, ਆਪਣੀ ਪਤਨੀ ਨੂੰ ਵਿਦਾ ਦੇਣ ਵੇਲੇ ਉਸ ਨੇ ਕਿਹਾ, ਘਬਰਾਉ ਨਾ, ਸੂਰਜ ਡੁੱਬਣ ਤੋਂ ਪਹਿਲਾਂ ਮੈਂ ਘਰ ਵਾਪਸ ਆ ਜਾਵਾਂਗਾ। ਪਤਨੀ ਨੇ ਵੀ ਸੋਚਿਆ, ਗੱਲ ਠੀਕ ਹੀ ਹੈ। ਉਹ ਇੰਨਾ ਕੁਸ਼ਲ ਕਾਰੀਗਰ ਸੀ। ਜਦ ਉਹਨਾਂ ਸਭ ਨੂੰ ਜੰਗਲ ਵਿੱਚ ਸੁਟਵਾ ਦਿੱਤਾ ਗਿਆ, ਉਹ ਲੁਹਾਰ ਵੀ ਇਕ ਜੰਗਲੀ ਟੋਏ ਵਿੱਚ ਸੁੱਟ ਦਿੱਤਾ ਗਿਆ। ਡਿੱਗਦਿਆਂ ਹੀ ਉਸ ਨੇ ਪਹਿਲਾ ਕੰਮ ਕੀਤਾ, ਆਪਣੀਆਂ ਜ਼ੰਜੀਰਾਂ ਚੁੱਕ ਕੇ ਦੇਖੀਆਂ ਕਿ ਕਿਤੇ ਕੋਈ ਕਮਜ਼ੋਰ ਕੜੀ ਹੋਵੇ, ਲੇਕਿਨ ਜ਼ੰਜੀਰਾਂ ਨੂੰ ਦੇਖਦਿਆਂ ਹੀ ਉਹ ਛਾਤੀ ਪਿੱਟ-ਪਿੱਟ ਕੇ ਰੋਣ ਲੱਗਾ। ਉਸ ਦੀ ਹਮੇਸ਼ਾ ਤੋਂ ਆਦਤ ਸੀ, ਜੋ ਵੀ ਬਣਾਉਂਦਾ ਸੀ, ਕਿਤੇ ਹਸਤਾਖ਼ਰ ਕਰ ਦਿੰਦਾ ਸੀ। ਜ਼ੰਜੀਰਾਂ ਉੱਤੇ ਉਸ ਦੇ ਹਸਤਾਖ਼ਰ ਸਨ। ਉਹ ਉਸ ਦੀਆਂ ਹੀ ਬਣਾਈਆਂ ਹੋਈਆਂ ਜ਼ੰਜੀਰਾਂ ਹਨ। ਉਸ ਨੇ ਕਦੇ ਸੋਚਿਆ ਵੀ ਨਹੀਂ ਸੀ ਕਿ ਜੋ ਜ਼ੰਜੀਰਾਂ ਮੈਂ ਬਣਾ ਰਿਹਾ ਹਾਂ, ਉਹ ਇਕ ਦਿਨ ਮੇਰੇ ਹੀ ਪੈਰਾਂ ਵਿੱਚ ਪੈਣਗੀਆਂ ਅਤੇ ਮੈਂ ਹੀ ਬੰਦੀ ਬਣ ਜਾਵਾਂਗਾ। ਹੁਣ ਉਹ ਰੋਣ ਲੱਗਾ। ਰੋਣ ਲੱਗਾ ਇਸ ਲਈ ਕਿ ਜੇ ਇਹ ਜ਼ੰਜੀਰਾਂ ਕਿਸੇ ਹੋਰ ਦੀਆਂ ਬਣਾਈਆਂ ਹੋਈਆਂ ਹੁੰਦੀਆਂ ਤਾਂ ਤੋੜ ਵੀ ਸਕਦਾ ਸੀ। ਉਹ ਭਲੀ-ਭਾਂਤ ਜਾਣਦਾ ਸੀ, ਕਮਜ਼ੋਰ ਚੀਜ਼ਾਂ ਬਣਾਉਣ ਦੀ ਉਸ ਦੀ ਆਦਤ ਨਹੀਂ, ਇਹੀ ਤਾਂ ਉਸ ਦੀ ਪ੍ਰਸਿੱਧੀ ਸੀ। ਜ਼ੰਜੀਰਾਂ ਉਸ

ਦੀਆਂ ਬਣਾਈਆਂ ਹੋਈਆਂ ਸਨ। ਉਹਨਾਂ ਨੂੰ ਤੋੜਨਾ ਮੁਸ਼ਕਲ ਸੀ, ਉਹ ਕਮਜ਼ੋਰ ਸਨ ਹੀ ਨਹੀਂ।

ਉਸ ਕੁਸ਼ਲ ਕਾਰੀਗਰ ਨੂੰ ਜੋ ਮੁਸੀਬਤ ਮਹਿਸੂਸ ਹੋਈ ਹੋਵੇਗੀ, ਹਰ ਆਦਮੀ ਨੂੰ ਜਿਸ ਦਿਨ ਉਹ ਜਾਗ ਕੇ ਦੇਖਦਾ ਹੈ ਅਜੇਹੀ ਹੀ ਮੁਸੀਬਤ ਮਹਿਸੂਸ ਹੋਵੇਗੀ। ਤਦ ਉਹ ਪਾਂਦਾ ਹੈ, ਹਰ ਜ਼ੰਜੀਰ ਉੱਤੇ ਮੇਰੇ ਹਸਤਾਖ਼ਰ ਹਨ ਤੇ ਹਰ ਜ਼ੰਜੀਰ ਇੰਨੀ ਮਜ਼ਬੂਤੀ ਨਾਲ ਬਣਾਈ ਗਈ ਹੈ, ਕਿਉਂਕਿ ਮੈਂ ਤਾਂ ਇਸ ਨੂੰ ਸੁਤੰਤਰਤਾ ਸੋਚ ਕੇ ਬਣਾਇਆ ਸੀ, ਕਦੇ ਸੋਚਿਆ ਵੀ ਨਹੀਂ ਸੀ ਕਿ ਇਹ ਜ਼ੰਜੀਰ ਹੈ। ਤਾਂ ਸੁਤੰਤਰਤਾ ਨੂੰ ਬੜੀ ਮਜ਼ਬੂਤੀ ਨਾਲ ਬਣਾਇਆ ਸੀ। ਮੈਂ ਇਸ ਨੂੰ ਧਰਮ ਸਮਝਿਆ ਸੀ, ਬੜੀ ਮਜ਼ਬੂਤੀ ਨਾਲ ਤਿਆਰ ਕੀਤਾ ਸੀ। ਮੈਂ ਇਸ ਨੂੰ ਮੰਦਰ ਸਮਝਿਆ ਸੀ, ਮੈਂ ਕਦੇ ਸੋਚਿਆ ਵੀ ਨਹੀਂ ਸੀ ਕਿ ਇਹ ਕੈਦਖ਼ਾਨਾ ਹੈ। ਤਾਂ ਬਹੁਤ ਮਜ਼ਬੂਤ ਬਣਾਇਆ ਸੀ। ਉਸ ਲੁਹਾਰ ਦੀ ਜੋ ਹਾਲਤ ਹੋ ਗਈ, ਉਹ ਕਰੀਬ-ਕਰੀਬ ਹਰ ਆਦਮੀ ਨੂੰ ਮਹਿਸੂਸ ਹੁੰਦੀ ਹੈ, ਜਿਹੜਾ ਜਾਗ ਕੇ ਆਪਣੀਆਂ ਜ਼ੰਜੀਰਾਂ ਵੱਲ ਦੇਖਦਾ ਹੈ। ਲੇਕਿਨ, ਉਹ ਲੁਹਾਰ ਸ਼ਾਮ ਨੂੰ ਘਰ ਪਹੁੰਚ ਗਿਆ। ਉਹ ਕਿਵੇਂ ਪਹੁੰਚਿਆ, ਉਹ ਮੈਂ ਰਾਤੀਂ ਤੁਹਾਡੇ ਨਾਲ ਗੱਲ ਕਰਾਂਗਾ।

ਮੇਰੀਆਂ ਗੱਲਾਂ ਨੂੰ ਇੰਨੇ ਪ੍ਰੇਮ ਅਤੇ ਸ਼ਾਂਤੀ ਨਾਲ ਸੁਣਿਆ ਹੈ, ਇਸ ਲਈ ਬਹੁਤ ਧੰਨਵਾਦੀ ਹਾਂ। ਸਭ ਦੇ ਅੰਦਰ ਬੈਠੇ ਹੋਏ ਪਰਮਾਤਮਾ ਨੂੰ ਅੰਤ ਵਿੱਚ ਪ੍ਰਣਾਮ ਕਰਦਾ ਹਾਂ, ਮੇਰੇ ਪ੍ਰਣਾਮ ਸਵੀਕਾਰ ਕਰਨਾ।



# 8
# ਅਕਾਸ਼ ਦਾ ਅਨੰਦ

ਮੇਰੇ ਪਿਆਰੇ ਆਪਣੇ,

ਮੈਂ ਬੜਾ ਹੀ ਅਨੰਦਤ ਹਾਂ, ਲਾਯੰਸ ਇੰਟਰਨੈਸ਼ਨਲ ਦੇ ਇਸ ਸੰਮੇਲਨ ਵਿੱਚ ਸ਼ਾਂਤੀ ਦੇ ਸੰਬੰਧ ਵਿੱਚ ਥੋੜ੍ਹੀਆਂ-ਜਿਹੀਆਂ ਗੱਲਾਂ ਤੁਹਾਡੇ ਨਾਲ ਕਰ ਸਕਾਂਗਾ। ਇਸ ਤੋਂ ਪਹਿਲਾਂ ਕਿ ਮੈਂ ਆਪਣੇ ਵਿਚਾਰ ਤੁਹਾਡੇ ਸਾਹਮਣੇ ਰੱਖਾਂ, ਇਕ ਛੋਟੀ-ਜਿਹੀ ਘਟਨਾ ਮੈਨੂੰ ਚੇਤੇ ਆਉਂਦੀ ਹੈ, ਉਸੇ ਤੋਂ ਹੀ ਮੈਂ ਸ਼ੁਰੂ ਕਰਾਂਗਾ।

ਮਨੁੱਖ-ਜਾਤੀ ਦੇ ਬਹੁਤ-ਹੀ ਮੁੱਢਲੇ ਛਿਨਾਂ ਦੀ ਗੱਲ ਹੈ। ਅਦਮ ਅਤੇ ਈਵ ਨੂੰ ਸਵਰਗ ਦੇ ਬਗ਼ੀਚੇ ਤੋਂ ਬਾਹਰ ਕੱਢਿਆ ਜਾ ਰਿਹਾ ਸੀ। ਦਰਵਾਜ਼ੇ ਤੋਂ ਅਪਮਾਨਤ ਹੋ ਕੇ ਨਿਕਲਦੇ ਹੋਏ ਅਦਮ ਨੇ ਈਵ ਨੂੰ ਕਿਹਾ, ਅਸੀਂ ਬੜੇ ਸੰਕਟ 'ਚੋਂ ਲੰਘ ਰਹੇ ਹਾਂ। ਇਹ ਪਹਿਲੀ ਗੱਲ ਸੀ, ਜੋ ਦੋ ਮਨੁੱਖਾਂ ਦੇ ਵਿਚਾਲੇ ਸੰਸਾਰ ਵਿੱਚ ਹੋਈ, ਲੇਕਿਨ ਪਹਿਲੀ ਗੱਲ ਇਹ ਸੀ ਕਿ ਅਸੀਂ ਬੜੇ ਸੰਕਟ 'ਚੋਂ ਲੰਘ ਰਹੇ ਹਾਂ। ਅਤੇ ਤਦ ਤੋਂ ਅੱਜ ਤਕ ਕੋਈ ਵੀਹ ਲੱਖ ਸਾਲ ਹੋਏ, ਮਨੁੱਖ-ਜਾਤੀ ਹੋਰ ਵੱਡੇ, ਹੋਰ ਵੱਡੇ ਸੰਕਟਾਂ ਵਿੱਚੋਂ ਗੁਜ਼ਰਦੀ ਰਹੀ ਹੈ। ਇਹ ਵਚਨ ਸਦਾ ਲਈ ਸੱਚ ਹੋ ਗਿਆ। ਅਜੇਹਾ ਕੋਈ ਸਮਾਂ ਨਾ ਰਿਹਾ, ਜਦ ਅਸੀਂ ਸੰਕਟ ਵਿੱਚ ਨਾ ਰਹੇ ਹੋਈਏ, ਅਤੇ ਸੰਕਟ ਰੋਜ਼ ਵਧਦੇ ਗਏ ਹਨ। ਇਕ ਦਿਨ ਅਦਮ ਨੂੰ ਸਵਰਗ ਦੇ ਰਾਜ ਵਿੱਚੋਂ ਕੱਢਿਆ ਗਿਆ ਸੀ, ਹੌਲੀ-ਹੌਲੀ ਅਸੀਂ ਕਦੋਂ ਨਰਕ ਦੇ ਰਾਜ ਵਿੱਚ ਦਾਖ਼ਲ ਹੋ ਗਏ, ਇਸ ਦਾ ਪਤਾ ਲਾਉਣਾ ਕਠਨ ਹੈ।

ਅੱਜ ਤਾਂ ਇਹ ਕਿਹਾ ਜਾ ਸਕਦਾ ਹੈ, ਇਧਰ ਤਿੰਨ ਹਜ਼ਾਰ ਵਰ੍ਹਿਆਂ ਦਾ ਇਤਿਹਾਸ ਗਿਆਤ ਹੈ। ਤਿੰਨ ਹਜ਼ਾਰ ਵਰ੍ਹਿਆਂ ਵਿੱਚ ਸਾਢੇ ਚਾਰ ਹਜ਼ਾਰ ਯੁੱਧ ਹੋਏ ਹਨ। ਇਹ ਘਬਰਾ ਦੇਣ ਵਾਲੀ ਅਤੇ ਹੈਰਾਨ ਕਰ ਦੇਣ ਵਾਲੀ ਗੱਲ ਹੈ। ਤਿੰਨ ਹਜ਼ਾਰ ਸਾਲਾਂ ਵਿੱਚ ਮਨੁੱਖ ਨੇ ਸਾਢੇ ਚਾਰ ਹਜ਼ਾਰ ਲੜਾਈਆਂ ਲੜੀਆਂ ਹੋਣ ਤਾਂ ਇਹ ਜੀਵਨ ਸ਼ਾਂਤੀ ਦਾ ਜੀਵਨ ਨਹੀਂ ਕਿਹਾ ਜਾ ਸਕਦਾ। ਹੁਣ ਤਕ ਅਸੀਂ ਕੋਈ ਸ਼ਾਂਤੀਕਾਲ ਜਾਣਿਆ ਨਹੀਂ ਹੈ। ਦੋ ਤਰ੍ਹਾਂ ਦੇ ਹਿੱਸਿਆਂ ਵਿਚ ਅਸੀਂ ਮਨੁੱਖ ਦੇ ਇਤਿਹਾਸ ਨੂੰ ਵੰਡ ਸਕਦੇ ਹਾਂ—ਯੁੱਧ ਦਾ ਸਮਾਂ, ਅਤੇ ਯੁੱਧ ਦੇ ਲਈ ਤਿਆਰੀ ਦਾ ਸਮਾਂ। ਸ਼ਾਂਤੀ ਦਾ ਕੋਈ ਸਮਾਂ, ਕੋਈ ਹਿੱਸਾ ਅਜੇ ਤਕ ਗਿਆਤ ਨਹੀਂ ਹੈ। ਨਿਸਚਿਤ ਹੀ, ਕੋਈ ਬਹੁਤ ਗਹਿਰਾ ਸ਼ੁਦਾਅ, ਕੋਈ ਬਹੁਤ ਵੱਡਾ ਪਾਗ਼ਲਪਣ ਮਨੁੱਖ ਨੂੰ ਚੁੰਬੜਿਆ ਹੋਵੇਗਾ। ਕੋਈ ਰਾਹ ਹੁਣ ਲੱਭ ਲੈਣਾ ਜ਼ਰੂਰੀ ਹੈ। ਪੁਰਾਣੀਆਂ ਲੜਾਈਆਂ ਬਹੁਤ ਛੋਟੀਆਂ ਲੜਾਈਆਂ ਸਨ ਅਤੇ ਉਹਨਾਂ ਦੇ ਬਾਅਦ ਵੀ ਅਸੀਂ ਬਚਦੇ ਚਲੇ ਆਏ ਹਾਂ। ਲੇਕਿਨ ਹੁਣ ਸ਼ਾਇਦ ਜੋ ਯੁੱਧ ਹੋਵੇਗਾ, ਉਸ ਵਿੱਚ ਮਨੁੱਖ ਦੇ ਬਚਣ ਦਾ ਵੀ ਕੋਈ ਉਪਾਅ ਨਾ ਹੋਵੇ।

ਅਲਬਰਟ ਆਈਂਸਟੀਨ ਤੋਂ ਮਰਨ ਤੋਂ ਪਹਿਲਾਂ ਕਿਸੇ ਨੇ ਪੁੱਛਿਆ, ਤੀਜੇ ਮਹਾਂਯੁੱਧ ਵਿੱਚ ਕਿਹਨਾਂ ਸ਼ਸਤਰਾਂ ਦਾ ਉਪਯੋਗ ਹੋਵੇਗਾ? ਆਈਂਸਟੀਨ ਨੇ ਕਿਹਾ, ਤੀਜੇ ਬਾਰੇ ਕਹਿਣਾ ਕਠਨ ਹੈ, ਲੇਕਿਨ ਚੌਥੇ ਦੇ ਸੰਬੰਧ ਵਿੱਚ ਕਿਹਾ ਜਾ ਸਕਦਾ ਹੈ। ਸੁਣਨ ਵਾਲਾ, ਪੁੱਛਣ ਵਾਲਾ ਹੈਰਾਨ ਹੋਇਆ। ਉਸ ਨੇ ਪੁੱਛਿਆ ਚੌਥੇ ਵਿੱਚ ਕਿਹਨਾਂ ਸ਼ਸਤਰਾਂ ਦਾ ਉਪਯੋਗ ਹੋਵੇਗਾ? ਜੇ ਮਨੁੱਖ ਬਚਿਆ ਰਿਹਾ—ਕਿਉਂਕਿ ਬਚਣ ਦੀ ਕੋਈ ਸੰਭਾਵਨਾ ਨਹੀਂ ਹੈ, ਜੇ ਬਚਿਆ ਰਿਹਾ, ਤਾਂ ਫਿਰ ਪੱਥਰ ਦੇ ਹਥਿਆਰਾਂ ਨਾਲ ਲੜਾਈ ਸ਼ੁਰੂ ਕਰਨੀ ਪਏਗੀ। ਕਿਉਂਕਿ ਤੀਜਾ ਮਹਾਂਯੁੱਧ, ਬਹੁਤੀ ਸੰਭਾਵਨਾ ਇਸ ਗੱਲ ਦੀ ਹੈ ਕਿ ਸਾਰੀ ਮਨੁੱਖ-ਜਾਤੀ ਨੂੰ ਹੀ ਨਹੀਂ, ਬਲਕਿ ਸਮੁੱਚੇ ਜੀਵਨ-ਮਾਤਰ ਨੂੰ ਹੀ ਖ਼ਤਮ ਕਰ ਦੇਵੇ।

ਪਿਛਲੇ ਮਹਾਂਯੁੱਧ ਵਿੱਚ ਪੰਜ ਕਰੋੜ ਲੋਕਾਂ ਦੀ ਹੱਤਿਆ ਹੋਈ। ਪੰਜ ਕਰੋੜ ਲੋਕ ਛੋਟੀ ਸੰਖਿਆ ਨਹੀਂ ਹੈ। ਦੋਹਾਂ ਪਿਛਲੇ ਯੁੱਧਾਂ ਵਿੱਚ ਮਿਲਾ ਕੇ ਦਸ ਕਰੋੜ ਲੋਕ ਮਾਰੇ ਗਏ। ਸ਼ਾਇਦ ਸਾਨੂੰ ਖ਼ਿਆਲ ਵੀ ਨਹੀਂ ਹੈ ਕਿ ਇਹਨਾਂ ਦਸ ਕਰੋੜ ਲੋਕਾਂ ਦੀ ਹੱਤਿਆ ਕਰਨ ਵਿੱਚ ਸਾਡਾ ਵੀ ਹੱਥ ਹੈ। ਅਸੀਂ ਜੋ ਇਥੇ ਬੈਠੇ ਹਾਂ; ਅਸੀਂ ਜ਼ਿੰਮੇਵਾਰ ਹਾਂ। ਕੋਈ ਵੀ ਮਨੁੱਖ ਇਸ ਜ਼ਿੰਮੇਵਾਰੀ ਅਤੇ ਜਵਾਬਦੇਹੀ ਤੋਂ ਬਚ ਨਹੀਂ ਸਕਦਾ। ਜੋ ਵੀ ਜ਼ਮੀਨ 'ਤੇ ਹੋ ਰਿਹਾ ਹੈ, ਉਸ ਸਭ ਵਿੱਚ ਸਾਡੇ ਹੱਥ ਹਨ। ਦੋ ਮਹਾਂਯੁੱਧ ਸਾਡੇ ਅੰਦਰੋਂ ਪੈਦਾ ਹੋਏ ਅਤੇ ਅਸੀਂ ਇੰਨੀ ਵੱਡੀ ਹੱਤਿਆ ਕੀਤੀ। ਅਤੇ ਹੁਣ ਤਾਂ ਸਾਡੀ ਤਿਆਰੀ ਬਹੁਤ ਵੱਡੀ ਹੈ। ਮੈਂ ਉਸ ਤਿਆਰੀ ਦੇ ਸੰਬੰਧ ਵਿੱਚ ਵੀ ਦੋ ਸ਼ਬਦ ਕਹਿਣਾ ਚਾਹਾਂਗਾ।

1945 ਵਿੱਚ ਹਿਰੋਸ਼ੀਮਾ ਅਤੇ ਨਾਗਾਸਾਕੀ ਉੱਤੇ ਜੋ ਐਟਮ ਬੰਬ ਸੁੱਟੇ ਗਏ, ਉਹ ਬਹੁਤ ਘਾਤਕ ਸਨ। ਇਕ ਲੱਖ ਦੇ ਕਰੀਬ ਲੋਕ ਉਹਨਾਂ ਐਟਮ ਬੰਬਾਂ ਦੇ ਡਿੱਗਣ ਨਾਲ ਨਸ਼ਟ ਹੋਏ। ਇਧਰ ਵੀਹ ਸਾਲਾਂ ਵਿੱਚ ਬਹੁਤ ਵਿਕਾਸ ਹੋਇਆ ਹੈ ਅਤੇ ਹਿਰੋਸ਼ੀਮਾ ਉੱਤੇ ਜੋ ਬੰਬ ਸੁੱਟਿਆ ਗਿਆ ਸੀ, ਬੱਚਿਆਂ ਦੇ ਖਿਡੌਣਿਆਂ ਤੋਂ ਜ਼ਿਆਦਾ ਨਹੀਂ ਹੈ, ਹੁਣ। ਹੁਣ ਸਾਡੇ ਕੋਲ ਉਸ ਤੋਂ ਬਹੁਤ ਸ਼ਕਤੀਸ਼ਾਲੀ ਬੰਬ ਹਨ। ਅਜੇਹਾ ਪਰਮਾਣੂੰ ਬੰਬ ਕੋਈ ਚਾਲੀ ਹਜ਼ਾਰ ਵਰਗ ਮੀਲ ਦੇ ਘੇਰੇ ਵਿੱਚ ਸਮੁੱਚੇ ਜੀਵਨ ਨੂੰ ਤਬਾਹ ਕਰ ਸਕਦਾ ਹੈ। ਅਤੇ ਅਜੇਹੇ ਪਰਮਾਣੂੰ ਬੰਬਾਂ ਦੀ ਸੰਖਿਆ ਸਾਡੇ ਕੋਲ 1960 ਵਿੱਚ ਪੰਜਾਹ ਹਜ਼ਾਰ ਸੀ। ਨਿਸਚਿਤ ਹੀ ਛੇ ਸਾਲਾਂ ਵਿੱਚ ਇਹ ਸੰਖਿਆ ਬਹੁਤ ਜ਼ਿਆਦਾ ਵਧ ਗਈ ਹੋਵੇਗੀ, ਅਸੀਂ ਰੁਕੇ ਨਹੀਂ ਹਾਂ।

ਪੰਜਾਹ ਹਜ਼ਾਰ ਪਰਮਾਣੂੰ ਬੰਬ ਕੀ ਅਰਥ ਰੱਖਦੇ ਹਨ, ਸ਼ਾਇਦ ਤੁਹਾਨੂੰ ਖ਼ਿਆਲ ਨਾ ਹੋਵੇ। ਇਹ ਜ਼ਮੀਨ ਬਹੁਤ ਵੱਡੀ ਹੈ। ਪੰਜਾਹ ਹਜ਼ਾਰ ਪਰਮਾਣੂੰ ਬੰਬਾਂ ਨੂੰ ਨਸ਼ਟ ਕਰਨ ਦੇ ਲਈ ਇਹ ਜ਼ਮੀਨ ਬਹੁਤ ਛੋਟੀ ਹੈ। ਇਸ ਤਰ੍ਹਾਂ ਦੀਆਂ ਸੱਤ ਜ਼ਮੀਨਾਂ ਹੋਣ ਤਾਂ ਪੰਜਾਹ ਹਜ਼ਾਰ ਪਰਮਾਣੂੰ ਬੰਬ ਉਹਨਾਂ ਨੂੰ ਨਸ਼ਟ ਕਰ ਸਕਦੇ ਹਨ। ਅਜੇ ਆਦਮੀ ਦੀ ਸੰਖਿਆ ਕੋਈ ਤਿੰਨ ਅਰਬ ਹੈ। ਇੱਕੀ ਅਰਬ ਆਦਮੀਆਂ ਨੂੰ ਮਾਰਨ ਦੇ ਲਈ ਸਾਡੇ ਕੋਲ ਇੰਤਜ਼ਾਮ ਹੈ। ਇਹ ਜ਼ਰਾ ਹੈਰਾਨੀ ਦੀ ਗੱਲ ਹੈ ਕਿ ਇੰਨੇ ਵੱਡੇ ਇੰਤਜ਼ਾਮ ਨਾਲ ਅਸੀਂ ਕੀ ਕਰਾਂਗੇ ! ਸ਼ਾਇਦ ਇਹ ਡਰ ਹੋਵੇ ਕਿ ਕੋਈ ਆਦਮੀ ਮਰਨ ਤੋਂ ਬਚ ਜਾਵੇ ਤਾਂ ਉਸ ਨੂੰ ਦੁਬਾਰਾ ਮਾਰਿਆ ਜਾ ਸਕੇ। ਹਾਲਾਂਕਿ ਭਗਵਾਨ ਦਾ ਕੁਝ ਅਜੇਹਾ ਇੰਤਜ਼ਾਮ ਹੈ ਕਿ

ਇਕ ਆਦਮੀ ਇਕ ਹੀ ਵਾਰ ਵਿੱਚ ਮਰ ਜਾਂਦਾ ਹੈ, ਲੇਕਿਨ ਫਿਰ ਵੀ ਅਸੀਂ ਸੱਤ ਵਾਰ ਮਾਰਨ ਦਾ ਇੰਤਜ਼ਾਮ ਕਰ ਰੱਖਿਆ ਹੈ ਕਿ ਕੋਈ ਬਚ ਜਾਵੇ, ਕੋਈ ਅਪਵਾਦ ਹੋ ਜਾਵੇ ਤਾਂ ਇੰਤਜ਼ਾਮ ਪੂਰਾ ਹੋਣਾ ਜ਼ਰੂਰੀ ਹੈ। ਇਹ ਪੰਜਾਹ ਹਜ਼ਾਰ ਪਰਮਾਣੂੰ ਬੰਬ ਕਿਸੇ ਵੀ ਦਿਨ, ਕਿਸੇ ਵੀ ਇਕ ਪਾਗ਼ਲ ਰਾਜਨੀਤਿਕ ਦੇ ਦਿਮਾਗ਼ ਵਿੱਚ ਖ਼ਰਾਬੀ ਆ ਜਾਣ ਨਾਲ ਖ਼ਤਰਾ ਬਣ ਸਕਦੇ ਹਨ। ਕੋਈ ਇਕ ਆਦਮੀ ਦਾ ਦਿਮਾਗ਼ ਖ਼ਰਾਬ ਹੋ ਜਾਵੇ ਤਾਂ ਸਾਰੀ ਮਨੁੱਖ-ਜਾਤੀ ਤਬਾਹ ਹੋ ਸਕਦੀ ਹੈ। ਅਤੇ ਜਿਹੋ-ਜਿਹੇ ਸਾਡੇ ਦਿਮਾਗ਼ ਹਨ, ਅਸੀਂ ਕਰੀਬ-ਕਰੀਬ ਉਂਜ ਹੀ ਪਾਗ਼ਲ ਹਾਂ, ਇਸ ਲਈ ਪਾਗ਼ਲ ਹੋਣ ਦੀ ਕੋਈ ਬਹੁਤੀ ਜ਼ਿਆਦਾ ਲੋੜ ਨਹੀਂ ਹੈ।

ਆਮ ਆਦਮੀ ਇੰਨਾ ਅਸ਼ਾਂਤ ਹੈ, ਇੰਨਾ ਦੁਖੀ ਹੈ, ਇੰਨਾ ਪਰੇਸ਼ਾਨ ਹੈ ਕਿ ਉਸ ਦੇ ਦੁਆਰਾ ਡਰ ਹੈ ਕਿ ਉਹ ਕਦੇ ਵੀ ਯੁੱਧ ਦੇ ਖ਼ਤਰੇ ਨੂੰ ਮੁੱਲ ਲੈ ਸਕਦਾ ਹੈ। ਅਸੀਂ ਛੋਟੀ-ਛੋਟੀ ਗੱਲ 'ਤੇ ਲੜਨ ਨੂੰ ਤਿਆਰ ਹੋ ਜਾਂਦੇ ਹਾਂ, ਬਹੁਤ ਛੋਟੀਆਂ-ਛੋਟੀਆਂ ਗੱਲਾਂ ਉੱਤੇ, ਅਤੇ ਸਾਡੇ ਅੰਦਰੋਂ ਸਾਡਾ ਰਾਜਨੀਤਿਕ ਵੀ ਪੈਦਾ ਹੁੰਦਾ ਹੈ। ਉਸ ਦੀ ਬੁੱਧੀ ਵੀ ਸਾਥੋਂ ਜ਼ਿਆਦਾ ਵੱਡੀ ਅਤੇ ਸਾਥੋਂ ਸ੍ਰੇਸ਼ਠ ਨਹੀਂ ਹੁੰਦੀ। ਉਸ ਦੀ ਆਤਮਾ ਵੀ ਸਾਥੋਂ ਜ਼ਿਆਦਾ ਵਿਕਸਿਤ ਨਹੀਂ ਹੁੰਦੀ। ਅਕਸਰ ਤਾਂ ਇਹ ਹੁੰਦਾ ਹੈ, ਜੋ ਸਾਥੋਂ ਨੀਵੇਂ ਹਨ, ਉਹ ਰਾਜਨੀਤੀ ਵਿੱਚ ਸ੍ਰੇਸ਼ਠ ਹੋ ਜਾਂਦੇ ਹਨ, ਅਤੇ ਤਦ, ਤਦ ਖ਼ਤਰਾ ਹੋਰ ਵੀ ਵਧ ਜਾਂਦਾ ਹੈ। ਰਾਜਨੀਤਿਕਾਂ ਦੇ ਹੱਥ ਵਿੱਚ ਦੁਨੀਆਂ ਦਾ ਹੋਣਾ ਇਕ ਜੁਆਲਾਮੁਖੀ ਦੇ ਉੱਪਰ ਜਿਵੇਂ ਅਸੀਂ ਬੈਠੇ ਹੋਈਏ, ਅਜੇਹੀ ਹਾਲਤ ਵਿੱਚ ਹੈ।

ਕੀ ਤੁਹਾਨੂੰ ਪਤਾ ਹੈ, ਟਰੂਮੈਨ ਦੀ ਆਗਿਆ ਨਾਲ ਹਿਰੋਸ਼ੀਮਾ ਅਤੇ ਨਾਗਾਸਾਕੀ ਵਿੱਚ ਇਕ ਐਟਮ ਬੰਬ ਡਿੱਗਾ। ਦੂਜੇ ਦਿਨ ਸਵੇਰੇ ਪੱਤਰਕਾਰਾਂ ਨੇ ਟਰੂਮੈਨ ਤੋਂ ਪੁੱਛਿਆ, ਤੁਸੀਂ ਰਾਤ ਨੂੰ ਠੀਕ ਤਰ੍ਹਾਂ ਸੌਂ ਸਕੇ? ਇਕ ਲੱਖ ਆਦਮੀ ਮਾਰੇ ਗਏ ਸਨ, ਸੁਭਾਵਕ ਸੀ ਕਿ ਟਰੂਮੈਨ ਦੀ ਨੀਂਦ ਰਾਤ ਨੂੰ ਖ਼ਰਾਬ ਹੋਈ ਹੁੰਦੀ, ਲੇਕਿਨ ਟਰੂਮੈਨ ਨੇ ਕਿਹਾ, ਮੈਂ ਬਹੁਤ ਅਨੰਦ ਨਾਲ ਸੁੱਤਾ! ਸੱਚ ਤਾਂ ਇਹ ਹੈ, ਉਸ ਨੇ ਕਿਹਾ, ਇਧਰ ਤਿੰਨ ਹਜ਼ਾਰ ਵਰ੍ਹਿਆਂ ਵਿੱਚ ਇੰਨੀ ਸ਼ਾਂਤੀ ਨਾਲ ਮੈਂ ਕਦੇ ਨਹੀਂ ਸੁੱਤਾ। ਇਕ ਲੱਖ ਆਦਮੀਆਂ ਨੂੰ ਮਾਰ ਕੇ ਜੇ ਸਾਡੇ ਰਾਜਨੀਤਕ ਸ਼ਾਂਤੀ ਨਾਲ ਸੌਂ ਸਕਦੇ ਹਨ ਤਾਂ ਇਹਨਾਂ ਰਾਜਨੀਤਿਕਾਂ ਦੇ ਹੱਥ ਵਿੱਚ ਦੁਨੀਆਂ ਦਾ ਹੋਣਾ ਸ਼ੁੱਭ ਨਹੀਂ ਕਿਹਾ ਜਾ ਸਕਦਾ। ਅਤੇ ਰਾਜਨੀਤਿਕਾਂ ਦੇ ਹੱਥ ਵਿੱਚ ਦੁਨੀਆਂ ਹਜ਼ਾਰਾਂ ਸਾਲਾਂ ਤੋਂ ਹੈ ਤੇ ਰਾਜਨੀਤੀ ਬਿਨਾਂ ਯੁੱਧ ਦੇ ਨਾ ਤਾਂ ਜਿਉਂ ਸਕਦੀ ਹੈ ਤੇ ਨਾ ਜੀਵੀ ਹੈ।

ਜਿਸ ਦਿਨ ਦੁਨੀਆ ਤੋਂ ਯੁੱਧ ਖ਼ਤਮ ਹੋਣਗੇ, ਉਸ ਦਿਨ ਰਾਜਨੀਤੀ ਦਾ ਭਾਵ ਵੀ ਖ਼ਤਮ ਹੋ ਜਾਏਗਾ। ਇਸ ਲਈ ਇਹ ਬਹੁਤ ਸੁਭਾਵਕ ਹੈ ਕਿ ਰਾਜਨੀਤਿਕ ਯੁੱਧ ਨੂੰ ਜਾਰੀ ਰੱਖੇ, ਯੁੱਧ ਨੂੰ ਬਣਾਈ ਰੱਖੇ, ਉਸ ਨੂੰ ਜਿਉਂਦਾ ਰੱਖੇ। ਇਸ ਸੰਬੰਧ ਵਿੱਚ ਵਿਚਾਰ ਕਰਨਾ ਇਸ ਲਈ ਬਹੁਤ-ਬਹੁਤ ਜ਼ਰੂਰੀ ਹੋ ਗਿਆ ਹੈ, ਕਿਉਂਕਿ ਪਿਛਲੇ ਦਿਨਾਂ ਵਿੱਚ ਰਾਜਨੀਤਿਕ ਯੁੱਧ ਨਾਲ ਜੋ ਨੁਕਸਾਨ ਪੁਜਾ ਸਕਦੇ ਸਨ, ਉਹ ਇੰਨੇ ਵੱਡੇ ਨਹੀਂ ਸਨ, ਲੇਕਿਨ ਹੁਣ ਤਾਂ ਉਹ ਪੂਰੀ ਮਨੁੱਖ-ਜਾਤੀ ਨੂੰ ਨਸ਼ਟ ਕਰ ਸਕਦੇ ਹਨ। ਇਕ ਛੋਟੀ-

ਜਿਹੀ ਕਹਾਣੀ ਕਹਾਂ ਤੇ ਫਿਰ ਆਪਣੀ ਚਰਚਾ ਸ਼ੁਰੂ ਕਰਾਂ। ਇਹ ਕਹਾਣੀ ਮੈਂ ਮੁਲਕ ਦੇ ਕੋਨੇ-ਕੋਨੇ ਵਿੱਚ ਕਹੀ ਹੈ। ਇਕ ਬਿਲਕੁਲ ਝੂਠੀ ਕਹਾਣੀ ਹੈ।

ਇਕ ਬਹੁਤ ਵੱਡੇ ਮਹਿਲ ਦੇ ਬਾਹਰ ਬੜੀ ਭੀੜ ਸੀ। ਅੰਦਰ ਕੁਝ ਹੋ ਰਿਹਾ ਸੀ, ਉਸ ਨੂੰ ਜਾਣਨ ਲਈ ਸੈਂਕੜੇ ਲੋਕ ਇਕੱਠੇ ਸਨ, ਪਰ ਉਹ ਸਾਧਾਰਨ ਜਨ ਨਹੀਂ ਸਨ। ਜੋ ਬਾਹਰ ਇਕੱਠੇ ਸਨ, ਉਹ ਸਵਰਗ ਦੇ ਦੇਵੀ-ਦੇਵਤੇ ਸਨ ਅਤੇ ਜੋ ਮਹਿਲ ਸੀ ਉਹ ਖ਼ੁਦ ਭਗਵਾਨ ਦਾ ਮਹਿਲ ਸੀ। ਅੰਦਰ ਉਥੇ ਕੋਈ ਗੱਲ ਚੱਲੀ ਸੀ, ਜਿਸ ਨੂੰ ਸੁਣਨ ਦੇ ਲਈ ਸਾਰੇ ਲੋਕ ਉਤਸਕ ਸਨ। ਉਸ ਗੱਲ 'ਤੇ ਬਹੁਤ-ਕੁਝ ਨਿਰਭਰ ਸੀ। ਮੈਂ ਕਿਹਾ, ਕਹਾਣੀ ਬਿਲਕੁਲ ਝੂਠੀ ਹੈ, ਲੇਕਿਨ ਫਿਰ ਵੀ ਬਹੁਤ ਅਰਥਪੂਰਨ ਹੈ। ਅੰਦਰ ਈਸ਼ਵਰ ਦਾ ਦਰਬਾਰ ਲੱਗਾ ਹੋਇਆ ਸੀ ਅਤੇ ਤਿੰਨ ਆਦਮੀ ਦਰਬਾਰ ਵਿੱਚ ਖੜੇ ਹੋਏ ਸਨ। ਈਸ਼ਵਰ ਨੇ ਉਹਨਾਂ ਤਿੰਨ ਆਦਮੀਆਂ ਤੋਂ ਪੁੱਛਿਆ, ਮੈਂ ਬਹੁਤ ਹੈਰਾਨ ਹੋ ਗਿਆ ਹਾਂ, ਮਨੁੱਖ ਨੂੰ ਬਣਾ ਕੇ ਮੈਂ ਬਹੁਤ ਪ੍ਰੇਸ਼ਾਨ ਹੋ ਗਿਆ ਹਾਂ। ਮੈਂ ਸੋਚਿਆ ਸੀ, ਮਨੁੱਖ ਨੂੰ ਬਣਾ ਕੇ ਦੁਨੀਆਂ ਵਿੱਚ ਇਕ ਅਨੰਦ, ਇਕ ਸ਼ਾਂਤੀ, ਇਕ ਸੰਗੀਤਪੂਰਨ ਵਿਸ਼ਵ ਦਾ ਜਨਮ ਹੋਵੇਗਾ। ਜ਼ਮੀਨ ਇਕ ਸਵਰਗ ਬਣੇਗੀ। ਲੇਕਿਨ ਮਨੁੱਖ ਨੂੰ ਬਣਾ ਕੇ ਭੁੱਲ ਹੋ ਗਈ। ਜ਼ਮੀਨ ਰੋਜ਼ ਨਰਕ ਦੇ ਕਰੀਬ ਹੁੰਦੀ ਜਾ ਰਹੀ ਹੈ ਅਤੇ ਅਜੇਹਾ ਵਕਤ ਆ ਸਕਦਾ ਹੈ, ਨਰਕ ਵਿੱਚ ਜੋ ਲੋਕ ਪਾਪ ਕਰਨ, ਉਹਨਾਂ ਨੂੰ ਸਾਨੂੰ ਜ਼ਮੀਨ 'ਤੇ ਭੇਜਣਾ ਪਵੇ। ਇਸ ਲਈ ਈਸ਼ਵਰ ਨੇ ਕਿਹਾ, ਮੈਂ ਬਹੁਤ ਪ੍ਰੇਸ਼ਾਨ ਹਾਂ ਅਤੇ ਤੁਹਾਨੂੰ ਇਸ ਲਈ ਬੁਲਾਇਆ ਹੈ ਕਿ ਤੁਹਾਥੋਂ ਪੁੱਛ ਸਕਾਂ ਕਿ ਕੀ ਕੋਈ ਉਪਾਅ ਮੈਂ ਕਰ ਸਕਦਾ ਹਾਂ ਜਿਸ ਨਾਲ ਕਿ ਦੁਨੀਆ ਠੀਕ ਹੋ ਜਾਵੇ?

ਉਹ ਤਿੰਨ ਲੋਕ ਤਿੰਨ ਵੱਡੇ ਦੇਸ਼ਾਂ ਦੇ ਪ੍ਰਤੀਨਿਧ ਸਨ—ਅਮਰੀਕਾ, ਰੂਸ ਅਤੇ ਬ੍ਰਿਟੇਨ ਦੇ। ਅਮਰੀਕਾ ਦੇ ਪ੍ਰਤੀਨਿਧ ਨੇ ਕਿਹਾ, ਦੁਨੀਆ ਹੁਣੇ ਠੀਕ ਹੋ ਜਾਵੇ। ਇਕ ਛੋਟੀ-ਜਿਹੀ ਖ਼ਾਹਿਸ਼ ਸਾਡੀ ਪੂਰੀ ਕਰ ਦਿਉ। ਈਸ਼ਵਰ ਨੇ ਉਤਸੁਕਤਾ ਨਾਲ ਕਿਹਾ, ਕਿਹੜੀ ਖ਼ਾਹਿਸ਼? ਅਮਰੀਕਾ ਦੇ ਪ੍ਰਤੀਨਿਧ ਨੇ ਕਿਹਾ, ਹੇ ਪਰਮਾਤਮਾ! ਜ਼ਮੀਨ ਤਾਂ ਰਹੇ, ਲੇਕਿਨ ਜ਼ਮੀਨ ਉੱਤੇ ਰੂਸ ਦਾ ਕੋਈ ਨਿਸ਼ਾਨ ਨਾ ਰਹਿ ਜਾਵੇ। ਇੰਨੀ-ਕੁ ਖ਼ਾਹਿਸ਼ ਪੂਰੀ ਹੋ ਜਾਵੇ, ਫਿਰ ਹੋਰ ਕੋਈ ਤਕਲੀਫ਼ ਨਹੀਂ, ਫਿਰ ਹੋਰ ਕੋਈ ਕਸ਼ਟ ਨਹੀਂ, ਫਿਰ ਸਭ ਠੀਕ ਹੋ ਜਾਏਗਾ ਅਤੇ ਜਿਵੇਂ ਤੁਸੀਂ ਚਾਹਿਆ ਹੈ ਦੁਨੀਆ ਉਸ ਤਰ੍ਹਾਂ ਦੀ ਹੋ ਸਕੇਗੀ।

ਈਸ਼ਵਰ ਨੇ ਬਹੁਤ ਵਰਦਾਨ ਦਿੱਤੇ ਸਨ। ਅਜੇਹੇ ਵਰਦਾਨ ਦੇਣ ਦਾ ਉਸ ਨੂੰ ਕੋਈ ਮੌਕਾ ਨਹੀਂ ਆਇਆ ਸੀ। ਉਸ ਨੇ ਰੂਸ ਦੀ ਤਰਫ਼ ਦੇਖਿਆ, ਰੂਪ ਦੇ ਪ੍ਰਤੀਨਿਧ ਨੇ ਕਿਹਾ ਕਿ ਸ੍ਰੀਮਾਨ, ਇਕ ਤਾਂ ਅਸੀਂ ਮੰਨਦੇ ਨਹੀਂ ਕਿ ਤੁਸੀਂ ਹੋ। 1917 ਦੇ ਬਾਅਦ ਅਸੀਂ ਆਪਣੇ ਮੰਦਰਾਂ, ਮਸਜਿਦਾਂ ਤੇ ਚਰਚਾਂ ਵਿੱਚੋਂ ਕੱਢ ਕੇ ਤੁਹਾਨੂੰ ਬਾਹਰ ਕਰ ਦਿੱਤਾ ਹੈ। ਲੇਕਿਨ ਅਸੀਂ ਮੁੜ ਕੇ ਤੁਹਾਡੀ ਪੂਜਾ ਸ਼ੁਰੂ ਕਰ ਦੇਵਾਂਗੇ ਅਤੇ ਫਿਰ ਤੁਹਾਡੇ ਮੰਦਰਾਂ ਵਿੱਚ ਦੀਵੇ ਜਗਾਵਾਂਗੇ ਤੇ ਫੁੱਲ ਚੜ੍ਹਾਵਾਂਗੇ। ਇਕ ਛੋਟੀ-ਜਿਹੀ ਖ਼ਾਹਿਸ਼ ਜੇਕਰ ਪੂਰੀ ਹੋ ਜਾਵੇ ਤਾਂ ਉਹੀ ਸਬੂਤ ਹੋਵੇਗਾ ਈਸ਼ਵਰ ਦੇ ਹੋਣ ਦਾ। ਈਸ਼ਵਰ ਨੇ ਕਿਹਾ, ਕਿਹੜੀ ਖ਼ਾਹਿਸ਼? ਉਸ ਨੇ ਕਿਹਾ, ਅਸੀਂ ਚਾਹੁੰਦੇ ਹਾਂ ਕਿ ਜ਼ਮੀਨ ਦਾ ਨਕਸ਼ਾ ਤਾਂ ਰਹੇ, ਲੇਕਿਨ

ਅਮਰੀਕਾ ਦੇ ਲਈ ਕੋਈ ਰੰਗ ਨਾ ਰਹਿ ਜਾਵੇ। ਈਸ਼ਵਰ ਨੇ ਹੈਰਾਨੀ ਵਿੱਚ ਅਤੇ ਘਬਰਾ ਕੇ ਬ੍ਰਿਟੇਨ ਵੱਲ ਦੇਖਿਆ। ਬ੍ਰਿਟੇਨ ਦੇ ਪ੍ਰਤੀਨਿਧ ਨੇ ਕਿਹਾ ਹੇ ਪਰਮਪਿਤਾ! ਸਾਡੀ ਆਪਣੀ ਖ਼ਾਹਿਸ਼ ਨਹੀਂ। ਇਹਨਾਂ ਦੋਨਾਂ ਦੀਆਂ ਖ਼ਾਹਿਸ਼ਾਂ ਇਕੱਠੀਆਂ ਪੂਰੀਆਂ ਹੋ ਜਾਣ ਤਾਂ ਸਾਡੀ ਖ਼ਾਹਿਸ਼ ਪੂਰੀ ਹੋ ਜਾਵੇ।

ਇਹ ਤਾਂ ਬਿਲਕੁਲ ਹੀ ਝੂਠੀ ਕਹਾਣੀ ਮੈਂ ਤੁਹਾਨੂੰ ਕਹੀ। ਲੇਕਿਨ ਦੁਨੀਆ ਦੀ ਹਾਲਤ ਕਰੀਬ-ਕਰੀਬ ਅਜੇਹੀ ਹੋ ਗਈ ਹੈ। ਸਾਰੀ ਦੁਨੀਆ ਦੇ ਰਾਜਨੀਤਿਕ ਇਕ-ਦੂਜੇ ਦੀ ਤਬਾਹੀ ਲਈ ਉਤਸੁਕ ਹਨ। ਸਾਰੀ ਦੁਨੀਆ ਦੇ ਲੋਕ ਇਕ-ਦੂਜੇ ਦੀ ਹੱਤਿਆ ਦੇ ਲਈ ਤਤਪਰ ਹਨ। ਸਾਰੀ ਦੁਨੀਆ ਦੀ ਸ਼ਕਤੀ—ਇੰਨੀ ਵੱਡੀ ਸ਼ਕਤੀ ਜਿਸ ਨਾਲ ਅਸੀਂ ਜ਼ਮੀਨ ਨੂੰ ਪਤਾ ਨਹੀਂ ਕੀ ਬਣਾ ਸਕਦੇ ਸੀ! ਜਿਸ ਨਾਲ ਸਾਰੀ ਦੁਨੀਆ ਦੀ ਦਰਿੱਦਰਤਾ ਮਿਟ ਸਕਦੀ ਸੀ, ਸਾਰੀ ਅਨਪੜ੍ਹਤਾ ਮਿਟ ਸਕਦੀ ਸੀ, ਸਾਰੇ ਦੁੱਖ ਤੇ ਬੀਮਾਰੀਆਂ ਮਿਟ ਸਕਦੀਆਂ ਸਨ, ਜਿਸ ਨਾਲ ਮਨੁੱਖ ਇਕ ਨਿਆਰੇ ਰੂਪ ਨਾਲ ਸ਼ਾਂਤ, ਨਰੋਏ ਤੇ ਸੁਖੀ ਸੰਸਾਰ ਦੀ ਉਸਾਰੀ ਕਰ ਸਕਦਾ ਸੀ, ਉਹ ਸਾਰੀ ਸ਼ਕਤੀ ਇਸ ਗੱਲ ਵਿੱਚ ਲੱਗੀ ਹੋਈ ਹੈ ਕਿ ਅਸੀਂ ਕਿਵੇਂ ਇਕ-ਦੂਜੇ ਨੂੰ ਨਸ਼ਟ ਕਰ ਦੇਈਏ। ਉਹ ਸਾਰੀ ਸ਼ਕਤੀ ਇਸ ਗੱਲ ਵਿੱਚ ਲੱਗੀ ਹੋਈ ਹੈ ਕਿ ਮਨੁੱਖ ਦੂਜੇ ਦੀ ਹੱਤਿਆ ਕਰਨ ਵਿੱਚ ਕਿਵੇਂ ਸਮਰੱਥ ਹੋ ਜਾਵੇ। ਇਹ ਕਹਾਣੀ ਤਾਂ ਝੂਠੀ ਹੈ, ਪਰ ਇਹ ਕਹਾਣੀ ਕਰੀਬ-ਕਰੀਬ ਸਾਡੀ ਦੁਨੀਆ ਦੇ ਸੰਬੰਧ ਵਿੱਚ ਸੱਚ ਹੋ ਰਹੀ ਹੈ। ਅਸੀਂ ਸਰੇ ਲੋਕ ਤਬਾਹੀ ਦੇ ਲਈ ਤੱਤਪਰ ਹਾਂ। ਕਿਉਂ? ਇਸ ਦਾ ਜ਼ਿੰਮਾ, ਇਸ ਦੀ ਜਵਾਬਦੇਹੀ ਕਿਸ 'ਤੇ ਹੈ? ਅਤੇ ਇਹ ਸਾਰੇ ਰਾਜਨੀਤਿਕ ਸ਼ਾਂਤੀ ਦੀਆਂ ਗੱਲਾਂ ਵੀ ਕਰਦੇ ਹਨ। ਇਹ ਵੀ ਤੁਹਾਨੂੰ ਪਤਾ ਹੋਵੇਗਾ, ਦੁਨੀਆ ਦੇ ਸਾਰੇ ਯੁੱਧ ਸ਼ਾਂਤੀ ਦੇ ਨਾਉਂ 'ਤੇ ਹੋਏ ਹਨ। ਇਸ ਲਈ ਸ਼ਾਂਤੀ ਦੇ ਸੰਬੰਧ ਵਿੱਚ ਵੀ ਵਿਚਾਰ ਕਰਨਾ ਬਹੁਤ ਜ਼ਰੂਰੀ ਹੈ।

ਸ਼ਾਂਤੀ ਦੇ ਲਈ ਵੀ ਯੁੱਧ ਹੋ ਸਕਦਾ ਹੈ। ਅਤੇ ਜਦ ਵੀ ਕੋਈ ਲੜਦਾ ਹੈ ਤਾਂ ਸ਼ਾਂਤੀ ਦੇ ਲਈ ਲੜਦਾ ਹੈ। ਚੰਗੇ ਨਾਉਂ, ਬੁਰੇ ਕੰਮਾਂ ਨੂੰ ਕਰਨ ਦਾ ਕਾਰਨ ਬਣ ਜਾਂਦੇ ਹਨ। ਚੰਗੇ ਨਾਮਾਂ ਦੀ ਓਟ ਵਿੱਚ ਦੁਨੀਆ 'ਚ ਬੁਰੇ ਤੋਂ ਬੁਰੇ ਪਾਪ, ਬੁਰੇ ਤੋਂ ਬੁਰੇ ਕੰਮ ਹੋਏ ਹਨ। ਧਰਮਾਂ ਦੀ ਓਟ ਵਿੱਚ ਹੱਤਿਆਵਾਂ ਹੋਈਆਂ ਹਨ। ਸ਼ਾਂਤੀ ਦੇ ਨਾਉਂ 'ਤੇ ਯੁੱਧ ਹੋਏ ਹਨ। ਇਸ ਲਈ ਰਾਜਨੀਤਕ ਜਦ ਸ਼ਾਂਤੀ ਦੀ ਗੱਲ ਕਰਦਾ ਹੋਵੇ ਤਾਂ ਬਹੁਤ ਵਿਚਾਰ ਕਰਨਾ ਜ਼ਰੂਰੀ ਹੈ। ਹੋ ਸਕਦਾ ਹੈ, ਸ਼ਾਂਤੀ ਦੀਆਂ ਅਵਾਜ਼ਾਂ ਉਠਾ ਕੇ ਉਹ ਸਿਰਫ਼ ਯੁੱਧ ਦੀਆਂ ਤਿਆਰੀਆਂ ਕਰਾਉਣਾ ਚਾਹੁੰਦਾ ਹੋਵੇ। ਅੰਤ ਵਿੱਚ ਉਹ ਕਹੇਗਾ ਹੁਣ ਤਿਆਰ ਹੋ ਜਾਉ, ਸ਼ਾਂਤੀ ਦੇ ਲਈ ਲੜਨਾ ਜ਼ਰੂਰੀ ਹੈ। ਸ਼ਾਂਤੀ ਦੀ ਰੱਖਿਆ ਲਈ ਯੁੱਧ ਜ਼ਰੂਰੀ ਹੋ ਗਿਆ ਹੈ।

ਇਹ ਜੋ ਸਾਰੇ, ਰਾਜਨੀਤੀ ਦੀ ਭਾਸ਼ਾ ਵਿੱਚ ਸੋਚਣ ਵਾਲੇ ਲੋਕ ਹਨ, ਜੇ ਮਨੁੱਖ ਇਸ ਭਾਸ਼ਾ ਤੋਂ, ਇਸ ਬਿਰਤੀ ਤੋਂ ਸੁਚੇਤ ਨਹੀਂ ਹੁੰਦਾ ਹੈ ਤਾਂ ਯੁੱਧ ਤੋਂ ਨਹੀਂ ਬਚਿਆ ਜਾ ਸਕੇਗਾ। ਮੇਰੀ ਦ੍ਰਿਸ਼ਟੀ ਵਿੱਚ ਕੋਈ ਰਾਜਨੀਤਿਕ ਉਪਾਅ ਸਥਾਈ ਰੂਪ ਨਾਲ ਸ਼ਾਂਤ ਵਿਸ਼ਵ ਨੂੰ ਜਨਮ ਦੇਣ 'ਚ ਅਸਮਰੱਥ ਹੈ। ਇਸ ਲਈ ਅਸਮਰੱਥ ਹੈ ਕਿ ਰਾਜਨੀਤੀ

ਮੂਲ ਤੌਰ 'ਤੇ ਖ਼ਾਹਿਸ਼ ਹੈ, ਐਂਬਿਸ਼ਨ ਹੈ। ਜਿਥੇ ਰਾਜਨੀਤੀ ਹੈ, ਉਥੇ ਦੂਜੇ ਤੋਂ ਅੱਗੇ ਨਿਕਲਣ ਦੀ ਹੋੜ ਹੈ। ਮੁਕਾਬਲੇਬਾਜ਼ੀ ਹੈ ਅਤੇ ਜਿਥੇ ਅੱਗੇ ਨਿਕਲਣ ਦੀ ਦੌੜ ਹੈ, ਉਥੇ ਅੱਜ ਨਹੀਂ ਕੱਲ੍ਹ, ਯੁੱਧ ਲਾਜ਼ਮੀ ਹੈ। ਜਦ ਇਕ ਰਾਸ਼ਟਰ ਦੂਜੇ ਰਾਸ਼ਟਰ ਤੋਂ ਅੱਗੇ ਨਿਕਲਣਾ ਚਾਹੇ ਤਾਂ ਅੰਤ ਵਿੱਚ ਯੁੱਧ ਆ ਜਾਣਾ ਸੁਭਾਵਕ ਹੈ।

ਪਹਿਲੇ ਮਹਾਂਯੁੱਧ ਵਿੱਚ ਹੇਨਰੀ ਫੋਰਡ ਕੁਝ ਮਿੱਤਰਾਂ ਦਾ ਜੱਥਾ ਲੈ ਕੇ ਯੁੱਧ ਦੀ ਸਮਾਪਤੀ ਦੇ ਲਈ ਯੂਰਪ ਵੱਲ ਆਇਆ। ਅਮਰੀਕਾ ਤੋਂ ਉਸ ਨੇ ਇਕ ਜਹਾਜ਼ ਲਿਆ। ਕੁਝ ਮਿੱਤਰ ਇਕੱਠੇ ਕੀਤੇ ਜਿਹੜੇ ਸ਼ਾਂਤੀਵਾਦੀ ਸਨ ਅਤੇ ਉਸ ਜਹਾਜ਼ ਵਿੱਚ ਉਹਨਾਂ ਨੂੰ ਲੈ ਕੇ ਉਹ ਯੂਰਪ ਵੱਲ ਗਿਆ, ਤਾਂ ਜੋ ਉਥੇ ਸ਼ਾਂਤੀ ਦੀਆਂ ਗੱਲਾਂ ਤੇ ਖ਼ਬਰਾਂ ਪੁਜਾਈਆਂ ਜਾ ਸਕਣ। ਸ਼ਾਂਤੀ ਦਾ ਮਿਸ਼ਨ ਲੈ ਕੇ ਉਹ ਆਇਆ। ਲੇਕਿਨ ਹੇਨਰੀ ਫੋਰਡ, ਜਿਵੇਂ ਹੀ ਜਹਾਜ਼ ਸ਼ੁਰੂ ਹੋਇਆ, ਪਛਤਾਉਣ ਲੱਗਾ ਮਨ ਵਿੱਚ। ਉਸ ਨੇ ਭੁੱਲ ਕਰ ਲਈ ਸੀ। ਜਿਨ੍ਹਾਂ ਲੋਕਾਂ ਨੂੰ ਲੈ ਕੇ ਉਹ ਜਹਾਜ਼ ਵਿੱਚ ਚੱਲਿਆ ਸੀ ਸ਼ਾਂਤੀ ਦੇ ਲਈ, ਉਹ ਸਾਰੇ ਆਪਸ ਵਿੱਚ ਲੜਨ ਲੱਗੇ। ਉਸ ਵਿੱਚ ਕਈ-ਕਈ ਤਰ੍ਹਾਂ ਦੇ ਰਾਜਨੀਤਿਕ ਸਨ। ਉਸ ਵਿੱਚ ਇਕ ਤਰ੍ਹਾਂ ਦਾ ਸ਼ਾਂਤੀਵਾਦੀ ਸੀ, ਉਸ ਵਿੱਚ ਦੂਜੀ ਤਰ੍ਹਾਂ ਦੇ ਸ਼ਾਂਤੀਵਾਦੀ ਸਨ। ਉਸ ਵਿੱਚ ਪਰਜਾਤੰਤਰਵਾਦੀ ਸਨ। ਉਸ ਵਿੱਚ ਸਾਮਵਾਦੀ ਸਨ। ਉਸ ਵਿੱਚ ਕੈਥੋਲਿਕ ਸਨ, ਉਸ ਵਿੱਚ ਪ੍ਰੋਟੈਸਟੇਂਟਸ ਸਨ। ਉਸ ਵਿੱਚ ਇਸ ਆਇਡਿਓਲੌਜੀ ਨੂੰ ਮੰਨਣ ਵਾਲੇ ਸਨ, ਉਸ ਆਇਡਿਓਲੌਜੀ ਨੂੰ ਮੰਨਣ ਵਾਲੇ ਸਨ। ਉਹ ਜਹਾਜ਼ ਜਿਵੇਂ ਹੀ ਬੰਦਰਗਾਹ ਤੋਂ ਚੱਲਿਆ, ਉਹ ਆਪਸ ਵਿੱਚ ਲੜਨ ਲੱਗੇ। ਹੇਨਰੀ ਫੋਰਡ ਮਨ 'ਚ ਪਛਤਾਇਆ ਅਤੇ ਉਸ ਨੇ ਸੋਚਿਆ, ਇਹਨਾਂ ਲੋਕਾਂ ਨੂੰ ਲੈ ਕੇ ਸ਼ਾਂਤੀ ਦੀ ਗੱਲ ਕਰਨੀ ਅਸੰਭਵ ਹੈ। ਜਿਹੜੇ ਆਪਸ ਵਿੱਚ ਲੜਦੇ ਹੋਣ, ਉਹ ਸ਼ਾਂਤੀ ਦੇ ਲਈ ਕੀ ਕੰਮ ਕਰ ਸਕਣਗੇ!

ਅਸੀਂ ਸਾਰੇ ਲੋਕ, ਜੋ ਮਨੁੱਖ ਦੇ ਭਵਿੱਖ ਲਈ ਵਿਚਾਰ ਕਰਦੇ ਹੋਈਏ ਅਤੇ ਜਿਨ੍ਹਾਂ ਦੇ ਮਨ 'ਚ ਇਹ ਖ਼ਿਆਲ ਆਉਂਦਾ ਹੋਵੇ ਕਿ ਜੀਵਨ ਨੂੰ ਬਚਾਉਣਾ ਤੇ ਸੁਰੱਖਿਅਤ ਕਰਨਾ ਜ਼ਰੂਰੀ ਹੈ, ਉਹਨਾਂ ਨੂੰ ਕੁਝ ਗੱਲਾਂ 'ਤੇ ਵਿਚਾਰ ਕਰਨਾ ਹੋਵੇਗਾ। ਸਭ ਤੋਂ ਪਹਿਲੀ ਗੱਲ ਤਾਂ ਇਹ ਵਿਚਾਰਨੀ ਹੋਵੇਗੀ ਕਿ ਅਸੀਂ ਜੋ ਨਿੱਜੀ ਤੌਰ 'ਤੇ ਛੋਟੀਆਂ-ਛੋਟੀਆਂ ਗੱਲਾਂ ਪਿੱਛੇ ਲੜਦੇ ਹਾਂ ਤੇ ਸੰਘਰਸ਼ ਕਰਦੇ ਹਾਂ, ਕਿਤੇ ਉਹ ਸੰਘਰਸ਼, ਕਿਤੇ ਉਹੀ ਲੜਾਈ ਓੜਕ ਨੂੰ ਵੱਡੇ ਪੈਮਾਨੇ 'ਤੇ ਰਾਸ਼ਟਰਾਂ ਦਾ ਯੁੱਧ ਤਾਂ ਨਹੀਂ ਬਣ ਜਾਂਦੀ ਹੈ? ਅਸੀਂ ਜੋ ਨਿੱਜੀ ਤੌਰ 'ਤੇ ਕਰਦੇ ਹਾਂ, ਛੋਟੇ-ਛੋਟੇ ਰੂਪਾਂ ਵਿੱਚ ਉਹੀ ਇਕੱਠਾ ਹੋ ਕੇ ਵੱਡੇ ਪੈਮਾਨੇ 'ਤੇ ਯੁੱਧ ਬਣ ਜਾਂਦਾ ਹੈ। ਕੋਈ ਰਾਜਨੀਤਿਕ, ਕੋਈ ਸਮਾਜ-ਸੁਧਾਰ ਮੂਲ ਤੌਰ 'ਤੇ ਫ਼ਰਕ ਨਹੀਂ ਲਿਆ ਸਕੇਗਾ, ਜੇਕਰ ਵਿਅਕਤੀਆਂ ਦੇ ਚਿੱਤ ਇਸ ਗੱਲ ਨੂੰ ਸਮਝਣ ਵਿੱਚ ਸਮਰੱਥ ਨਾ ਹੋ ਜਾਣ ਕਿ ਉਨਾਂ ਦੇ ਅੰਦਰ ਜਦ ਤਕ ਦ੍ਵੰਦ ਹੈ, ਜਦ ਤਕ ਸੰਘਰਸ਼ ਹੈ, ਜਦ ਤਕ ਮੁਕਾਬਲੇਬਾਜ਼ੀ ਹੈ, ਐਂਬਿਸ਼ਨ ਹੈ, ਉੱਚੀ ਆਸ ਹੈ, ਤਦ ਤਕ ਮਨੁੱਖ-ਜਾਤੀ ਯੁੱਧ ਤੋਂ ਮੁਕਤ ਨਹੀਂ ਹੋ ਸਕਦੀ। ਇਸ ਲਈ ਮੈਂ ਮਨੁੱਖ ਦੇ, ਆਮ ਮਨੁੱਖ ਦੇ ਅੰਦਰ, ਜੋ ਯੁੱਧ ਦੇ ਮੂਲ ਕਾਰਨ ਹਨ, ਉਸ ਦੇ ਸੰਬੰਧ ਵਿੱਚ ਗੱਲ ਕਰਾਂਗਾ ਅਤੇ

ਕਿਵੇਂ ਮਨੁੱਖ ਦੇ ਚਿੱਤ ਵਿੱਚ ਸ਼ਾਂਤੀ ਸਥਾਪਤ ਹੋ ਸਕੇ, ਉਸ ਦੀ ਵੀ ਗੱਲ ਕਰਾਂਗਾ।

ਮਨੁੱਖ ਦੇ ਹਿਰਦੇ ਵਿੱਚ ਯੁੱਧ ਦਾ ਮੂਲ ਕਾਰਨ ਕੀ ਹੈ? ਇਹ ਤਾਂ ਤੁਸੀਂ ਅਨੁਭਵ ਕੀਤਾ ਹੋਵੇਗਾ ਕਿ ਤਬਾਹੀ ਵਿੱਚ ਸਾਡੀ ਸਭ ਦੀ ਉਤਸੁਕਤਾ ਹੈ। ਰਸਤੇ 'ਤੇ ਕੋਈ ਆਦਮੀ ਕਿਸੇ ਨੂੰ ਛੁਰਾ ਮਾਰ ਦੇਵੇ ਤਾਂ ਅਸੀਂ ਹਜ਼ਾਰ ਮਹੱਤਵਪੂਰਨ ਕੰਮ ਛੱਡ ਕੇ ਉਸ ਨੂੰ ਦੇਖਣ ਦੇ ਲਈ ਰੁਕ ਜਾਂਦੇ ਹਾਂ। ਕਿਉਂ? ਦੁਨੀਆ ਵਿੱਚ ਜਦ ਵੀ ਯੁੱਧ ਚਲਦੇ ਹਨ, ਲੋਕ ਖ਼ੁਸ਼ ਹੋ ਜਾਂਦੇ ਹਨ। ਲੋਕ ਸਵੇਰ ਤੋਂ ਹੀ ਅਖ਼ਬਾਰ ਅਤੇ ਰੇਡੀਓ ਦੀ ਉਡੀਕ ਕਰਦੇ ਹਨ ਅਤੇ ਯੁੱਧ ਦੇ ਸਮਾਚਾਰ ਪੜ੍ਹ ਕੇ ਉਹਨਾਂ ਦੀਆਂ ਅੱਖਾਂ ਵਿੱਚ ਚਮਕ ਆ ਜਾਂਦੀ ਹੈ। ਜਦ ਯੁੱਧ ਚਲਦਾ ਹੈ ਤਾਂ ਲੋਕਾਂ ਵਿੱਚ ਬੜਾ ਉਤਸ਼ਾਹ ਤੇ ਬੜੀ ਤਾਜ਼ਗੀ ਤੇ ਬੜੀ ਚਹਿਲ-ਪਹਿਲ ਅਤੇ ਬੜੀ ਗਤੀ ਜਾਣ ਪੈਂਦੀ ਹੈ। ਉਹਨਾਂ ਵਿੱਚ ਬੜੀ ਜ਼ਿੰਦਗੀ ਜਾਣ ਪੈਂਦੀ ਹੈ। ਅਤੇ ਜਦ ਯੁੱਧ ਸ਼ਾਂਤ ਹੋ ਜਾਂਦਾ ਹੈ, ਲੋਕ ਫਿਰ ਬੋਝਲ ਹੋ ਜਾਂਦੇ ਹਨ, ਫਿਰ ਉਦਾਸ ਹੋ ਜਾਂਦੇ ਹਨ, ਫਿਰ ਢਿੱਲੇ ਮਨ ਨਾਲ ਚੱਲਣ ਲੱਗਦੇ ਹਨ।

ਕੀ ਤੁਹਾਨੂੰ ਇਹ ਪਤਾ ਹੈ, ਜਦ ਪਹਿਲਾ ਮਹਾਂਯੁੱਧ ਹੋਇਆ, ਤਾਂ ਮਨੋਵਿਗਿਆਨੀ ਬਹੁਤ ਪਰੇਸ਼ਾਨ ਹੋਏ। ਪਹਿਲਾ ਮਹਾਂਯੁੱਧ ਜਿੰਨੇ ਦਿਨਾਂ ਤਕ ਚੱਲਿਆ ਉੱਨੇ ਦਿਨਾਂ ਤਕ ਯੂਰਪ ਵਿੱਚ ਚੋਰੀਆਂ ਘੱਟ ਹੋ ਗਈਆਂ, ਹੱਤਿਆਵਾਂ ਘੱਟ ਹੋ ਗਈਆਂ, ਆਤਮ-ਹੱਤਿਆਵਾਂ ਘੱਟ ਹੋ ਗਈਆਂ, ਘੱਟ ਲੋਕ ਪਾਗ਼ਲ ਹੋਏ। ਹੈਰਾਨੀ ਦੀ ਗੱਲ ਹੈ। ਮਨੋਵਿਗਿਆਨੀ ਸਮਝ ਨਾ ਸਕੇ ਕਿ ਇਸ ਦਾ ਕੀ ਕਾਰਨ ਹੈ? ਫਿਰ ਦੂਜਾ ਮਹਾਂਯੁੱਧ ਹੋਇਆ। ਤਦ ਤਾਂ ਹੋਰ ਵੱਡੇ ਪੈਮਾਨੇ 'ਤੇ ਹੋਇਆ। ਹੱਤਿਆਵਾਂ ਦੀ ਸੰਖਿਆ ਇਕਦਮ ਘੱਟ ਹੋ ਗਈ, ਆਤਮ-ਹੱਤਿਆਵਾਂ ਦੀ ਸੰਖਿਆ ਘੱਟ ਹੋ ਗਈ। ਲੋਕਾਂ ਨੇ ਯੁੱਧ ਦੇ ਸਮੇਂ ਪਾਗ਼ਲ ਹੋਣਾ ਬੰਦ ਕਰ ਦਿੱਤਾ। ਘੱਟ ਲੋਕ ਪਾਗ਼ਲ ਹੋਏ। ਅਤੇ ਕਿਉਂ? ਲੋਕ ਇੰਨੇ ਉਤਸਾਹਤ ਹੋ ਗਏ, ਲੋਕ ਇੰਨੇ ਅਨੰਦਤ ਹੋ ਗਏ ਕਿ ਉਨ੍ਹਾਂ ਨੂੰ ਹੱਤਿਆ ਕਰਨ ਦੀ ਜ਼ਰੂਰਤ ਨਹੀਂ ਪਈ, ਆਤਮ-ਹੱਤਿਆ ਕਰਨ ਦੀ ਜ਼ਰੂਰਤ ਨਹੀਂ ਪਈ। ਅਕਾਅ ਅਤੇ ਬੋਰਡਮ ਘੱਟ ਹੋ ਗਈ। ਉਦਾਸੀ ਘੱਟ ਹੋ ਗਈ, ਲੋਕ ਖਿੜੇ ਹੋਏ ਸਨ।

ਯੁੱਧ ਅਜੇਹਾ ਕੀ ਖੇੜਾ ਲਿਆਉਂਦਾ ਹੈ? ਯੁੱਧ ਜੇ ਇੰਨਾ ਖੇੜਾ ਲਿਆਉਂਦਾ ਹੈ ਤਾਂ ਉਸ ਦਾ ਅਰਥ ਹੈ, ਸਾਡੇ ਅੰਦਰ, ਸਾਡੇ ਮਨ ਵਿੱਚ ਯੁੱਧ ਦੀ ਕਿਤੇ ਚਾਹ ਹੋਵੇਗੀ, ਜਿਸ ਤੋਂ ਯੁੱਧ ਪੈਦਾ ਹੁੰਦਾ ਹੈ ਅਤੇ ਜੇ ਲਗਾਤਾਰ ਯੁੱਧ ਚਲਦਾ ਰਹੇ ਤਾਂ ਅਸੀਂ ਬਹੁਤ ਖ਼ੁਸ਼ ਹੋ ਜਾਵਾਂਗੇ। ਇਹ ਗੱਲ ਆਪਣੇ ਖ਼ਿਆਲ 'ਚੋਂ ਤੁਸੀਂ ਕੱਢ ਦਿਉ ਕਿ ਯੁੱਧ ਨਾਲ ਤੁਸੀਂ ਉਦਾਸ ਹੁੰਦੇ ਹੋ। ਤੁਸੀਂ ਖ਼ੁਦ ਵਿਚਾਰ ਕਰੋ—ਹੁਣੇ ਹਿੰਦੁਸਤਾਨ ਵਿੱਚ ਚੀਨ ਤੇ ਪਾਕਿਸਤਾਨ ਦੀਆਂ ਲੜਾਈਆਂ ਚੱਲੀਆਂ, ਤਾਂ ਤੁਸੀਂ ਖ਼ਿਆਲ ਕਰਨਾ, ਤੁਸੀਂ ਜ਼ਿਆਦਾ ਖ਼ੁਸ਼ ਸੀ। ਤੁਸੀਂ ਜ਼ਿਆਦਾ ਖਿੜੇ ਹੋਏ ਸੀ, ਤੁਸੀਂ ਜ਼ਿਆਦਾ ਤਾਜ਼ਗੀ ਨਾਲ ਭਰੇ ਹੋਏ ਸੀ। ਤੁਸੀਂ ਖ਼ਬਰਾਂ ਦੇ ਲਈ ਤਾਂਘਵਾਨ ਸੀ। ਤੁਹਾਡੀ ਜ਼ਿੰਦਗੀ ਵਿੱਚ ਇਕ ਰਸ ਜਾਣ ਪੈ ਰਿਹਾ ਸੀ। ਕਿਉਂ? ਕੁਝ ਕਾਰਨ ਹੈ।

ਜੋ ਮਨੁੱਖ ਆਮ ਜੀਵਨ ਤੋਂ ਅੱਕਿਆ ਹੋਇਆ ਹੈ, ਉਹ ਮਨੁੱਖ ਯੁੱਧ ਨੂੰ ਚਾਹੇਗਾ, ਹਿੰਸਾ ਨੂੰ ਚਾਹੇਗਾ। ਬੋਰਡਮ ਜੋ ਸਾਡੇ ਜੀਵਨ ਦੀ ਹੈ, ਰੋਜ਼ ਸਵੇਰ ਤੋਂ ਸ਼ਾਮ ਤਕ ਸਾਡੇ

ਜੀਵਨ ਵਿੱਚ ਨਾ ਤਾਂ ਕੋਈ ਰਸ ਹੈ, ਨਾ ਤਾਂ ਕੋਈ ਅਨੰਦ ਹੈ, ਨਾ ਕੋਈ ਪ੍ਰਸੰਨਤਾ ਹੈ। ਜਦ ਤਕ ਕੋਈ ਸੰਸ਼ੇਸਨਲ, ਜਦ ਤਕ ਕੋਈ ਬਹੁਤ ਤੀਬਰ ਸੰਵੇਦਨਾ ਕਰਨ ਵਾਲੀ ਗੱਲ ਨਾ ਵਾਪਰ ਜਾਵੇ, ਸਾਡੇ ਜੀਵਨ ਵਿੱਚ ਕੋਈ ਖੇੜਾ, ਕੋਈ ਜ਼ਿੰਦਗੀ ਨਹੀਂ ਆਉਂਦੀ। ਬਰਨਾਰਡ ਸ਼ਾੱ ਤੋਂ ਕਿਸੇ ਨੇ ਪੁੱਛਿਆ ਕਿ ਕਿਸ ਗੱਲ ਨੂੰ ਤੁਸੀਂ ਸਮਾਚਾਰ ਕਹਿੰਦੇ ਹੋ, ਨਿਊਜ਼ ਕਿਸ ਨੂੰ ਕਹਿੰਦੇ ਹੋ ? ਬਰਨਾਰਡ ਸ਼ਾੱ ਨੇ ਕਿਹਾ, ਜੇਕਰ ਕੁੱਤਾ ਇਕ ਆਦਮੀ ਨੂੰ ਵੱਢ ਲਵੇ ਤਾਂ ਇਸ ਨੂੰ ਮੈਂ ਨਿਊਜ਼ ਨਹੀਂ ਕਹਿੰਦਾ। ਲੇਕਿਨ ਇਕ ਆਦਮੀ ਜੇ ਕੁੱਤੇ ਨੂੰ ਵੱਢੇ ਤਾਂ ਇਸ ਨੂੰ ਮੈਂ ਨਿਊਜ਼ ਕਹਿੰਦਾ ਹਾਂ। ਇਸ ਨੂੰ ਮੈਂ ਸਮਾਚਾਰ ਕਹਿੰਦਾ ਹਾਂ, ਇਕ ਆਦਮੀ ਜੇਕਰ ਕੁੱਤੇ ਨੂੰ ਵੱਢ ਲਵੇ।

ਇਹ ਸਾਡੀ ਜ਼ਿੰਦਗੀ ਦੀ ਜੋ ਢਿੱਲੀ-ਮੱਠੀ ਰਫ਼ਤਾਰ ਹੈ, ਉਹ ਉਸ ਨੂੰ ਚੌਂਕਾ ਦਿੰਦੀ ਹੈ ਗੱਲ। ਅਸੀਂ ਚੌਂਕਣ ਦੇ ਲਈ ਉਤਸੁਕ ਹਾਂ, ਅਸੀਂ ਚੌਂਕਾਈਏ ਜਾਈਏ। ਇਸ ਲਈ ਡਿਟੈਕ੍ਟਿਵ ਫ਼ਿਲਮਾਂ ਦੇਖਦੇ ਹਾਂ, ਜਸੂਸੀ ਨਾਵਲ ਤੇ ਕਹਾਣੀਆਂ ਪੜ੍ਹਦੇ ਹਾਂ ਜਿਨ੍ਹਾਂ ਵਿੱਚ ਹੱਤਿਆਵਾਂ ਦਾ ਜ਼ੋਰ ਹੋਵੇ। ਜ਼ਿੰਦਗੀ ਵਿੱਚ ਵੀ ਯੁੱਧ ਅਤੇ ਲੜਾਈਆਂ ਚਾਹੁੰਦੇ ਹਾਂ, ਸੰਘਰਸ਼ ਅਤੇ ਕਲੇਸ਼ ਚਾਹੁੰਦੇ ਹਾਂ, ਤਾਂ ਜੋ ਸਾਡੇ ਅੰਦਰ ਉਹ ਉਦਾਸੀ, ਅਕਾਅ ਜੋ ਜ਼ਿੰਦਗੀ ਵਿੱਚ ਛਾ ਗਿਆ ਹੈ, ਉਹ ਟੁੱਟ ਜਾਵੇ। ਸਿਰਫ਼ ਉਹੀ ਮਨੁੱਖ ਦਾ ਸਮਾਜ ਯੁੱਧ ਤੋਂ ਬਚ ਸਕਦਾ ਹੈ, ਜੋ ਮਨੁੱਖ ਦਾ ਸਮਾਜ ਬਹੁਤ-ਜ਼ਿਆਦਾ ਅਨੰਦਤ ਅਤੇ ਖਿੜਿਆ ਹੋਇਆ ਹੋਵੇ। ਚੇਤੇ ਰੱਖਣਾ, ਜੇ ਅਸੀਂ ਉਦਾਸ ਹਾਂ, ਦੁਖੀ ਹਾਂ, ਰਸਹੀਣ ਸਾਡਾ ਜੀਵਨ ਹੈ ਤਾਂ ਅਸੀਂ ਅੰਦਰ ਅਣਜਾਣੇ ਵੀ,ਅਚੇਤਨ, ਅਨਕਾਂਸ਼ੇਸ ਵੀ ਯੁੱਧ ਦੇ ਲਈ, ਤੀਬਰ ਯੁੱਧ ਦੇ ਲਈ ਪਿਆਸੇ ਰਹਾਂਗੇ। ਸਾਡੇ ਅੰਦਰ ਕੋਈ ਹਠ, ਕੋਈ ਚਾਹਤ ਬਣੀ ਰਹੇਗੀ ਕਿ ਜੀਵਨ ਨੂੰ ਚੌਂਕਾ ਦੇਣ ਵਾਲੀਆਂ ਕੋਈ ਗੱਲਾਂ ਹੋ ਜਾਣ। ਯੁੱਧ ਸਭ ਤੋਂ ਜ਼ਿਆਦਾ ਜੀਵਨ ਨੂੰ ਚੌਂਕਾ ਦਿੰਦਾ ਹੈ। ਇਸ ਲਈ ਜੀਵਨ ਵਿਚ ਇਕ ਲਹਿਰ ਆ ਜਾਂਦੀ ਹੈ, ਇਕ ਗਤੀ ਆ ਜਾਂਦੀ ਹੈ। ਇਸ ਲਈ ਸਾਰੀ ਮਨੁੱਖ-ਜਾਤੀ ਬਹੁਤ ਗਹਿਰੇ 'ਚ ਯੁੱਧ ਨੂੰ ਪ੍ਰੇਮ ਕਰਦੀ ਹੈ, ਯੁੱਧ ਦੀ ਖ਼ਾਹਿਸ਼ ਕਰਦੀ ਹੈ।

ਹੁਣੇ ਹਿੰਦੁਸਤਾਨ ਵਿੱਚ ਜਦ ਚੀਨ ਤੇ ਪਾਕਿਸਤਾਨ ਨਾਲ ਉਪੱਦਰ ਚੱਲਿਆ ਤਾਂ ਤੁਸੀਂ ਦੇਖਿਆ, ਹਿੰਦੁਸਤਾਨ-ਭਰ ਵਿੱਚ ਕਵਿਤਾਵਾਂ ਲਿਖੀਆਂ ਜਾਣ ਲੱਗੀਆਂ, ਪਿੰਡ-ਪਿੰਡ ਵਿੱਚ ਕਵੀ ਪੈਦਾ ਹੋ ਗਏ। ਯੁੱਧ ਦੇ ਗੀਤ ਗਾਏ ਜਾਣ ਲੱਗੇ, ਲੋਕਾਂ ਦੀਆਂ ਅੱਖਾਂ ਵਿੱਚ ਰੌਣਕ ਅਤੇ ਚੇਤਨਾ ਆ ਗਈ। ਕੈਸਾ ਪਾਗ਼ਲਪਣ ਹੈ ! ਅਸੀਂ ਕਿੰਨੇ ਉਤਸਾਹਤ ਹੋ ਗਏ। ਸਾਡਾ ਨੇਤਾ ਕਿੰਨੇ ਜ਼ੋਰ ਨਾਲ ਬੋਲਣ ਲੱਗਾ ਅਤੇ ਸਾਡੀਆਂ ਤਾੜੀਆਂ ਕਿੰਨੇ ਜ਼ੋਰ ਨਾਲ ਵੱਜਣ ਲੱਗੀਆਂ ਅਤੇ ਸਾਡੇ ਪ੍ਰਾਣਾਂ ਵਿੱਚ ਜਿਵੇਂ ਗਤੀ ਤੇ ਕੰਬਣੀ ਆ ਗਈ। ਅਜੇਹਾ ਲੱਗਾ ਜਿਵੇਂ ਮੁਰਦੇ ਜਾਗ ਗਏ ਹੋਣ।

ਇਹ ਸਾਰੀ-ਦੀ-ਸਾਰੀ ਹਾਲਤ ਇਹ ਦੱਸਦੀ ਹੈ ਕਿ ਆਮ ਜੀਵਨ ਸਾਡਾ ਬਹੁਤ ਦੁਖੀ ਤੇ ਬਹੁਤ ਪੀੜਿਤ ਹੈ। ਅਤੇ ਇਹ ਵੀ ਚੇਤੇ ਰੱਖਣਾ, ਜੇਕਰ ਆਮ ਤੌਰ 'ਤੇ ਅਸੀਂ ਦੁਖੀ ਹਾਂ ਤਾਂ ਜਿਹੜਾ ਆਦਮੀ ਦੁਖੀ ਹੁੰਦਾ ਹੈ, ਉਹ ਆਦਮੀ ਦੂਜੇ ਦੇ ਦੁੱਖ ਵਿੱਚ ਅਨੰਦ ਮਹਿਸੂਸ ਕਰਦਾ ਹੈ। ਜਿਹੜਾ ਆਦਮੀ ਅਨੰਦਤ ਹੁੰਦਾ ਹੈ ਉਹ ਦੂਜੇ ਨੂੰ ਅਨੰਦ

ਦੇਣ 'ਚ ਅਨੰਦ ਦਾ ਅਨੁਭਵ ਕਰਦਾ ਹੈ। ਜੋ ਸਾਡੇ ਕੋਲ ਹੁੰਦਾ ਹੈ, ਉਸ 'ਤੇ ਨਿਰਭਰ ਹੁੰਦਾ ਹੈ, ਅਸੀਂ ਦੂਜੇ ਦੇ ਨਾਲ ਕੀ ਕਰਾਂਗੇ। ਕਿਉਂਕਿ ਅਸੀਂ ਸਾਰੇ ਲੋਕ ਦੁਖੀ ਹਾਂ, ਇਸ ਲਈ ਸਾਡੇ ਜੀਵਨ ਵਿੱਚ ਇਕ ਹੀ ਸੁੱਖ ਹੈ ਕਿ ਅਸੀਂ ਕਿਸੇ ਦੂਜੇ ਨੂੰ ਦੁੱਖ ਦੇ ਸਕੀਏ। ਇਸ ਲਈ ਅਸੀਂ ਜਦ ਕਿਸੇ ਵੀ ਦੂਜੇ ਨੂੰ ਦੁੱਖ ਦਿੰਦੇ ਹਾਂ, ਸਤਾਉਂਦੇ ਹਾਂ, ਪਰੇਸ਼ਾਨ ਕਰਦੇ ਹਾਂ ਤਾਂ ਸਾਨੂੰ ਸੁੱਖ ਮਿਲਦਾ ਹੈ।

ਇਕ ਮੁਸਲਮਾਨ ਫ਼ਕੀਰ ਸੀ, ਬਾਯਜ਼ੀਦ। ਉਹ ਬਹੁਤ ਪਰੇਸ਼ਾਨ ਸੀ ਇਸ ਗੱਲੋਂ ਕਿ ਈਸ਼ਵਰ ਨੇ ਨਰਕ ਬਣਾਇਆ ਹੀ ਕਿਉਂ? ਉਸ ਨੂੰ ਇਹ ਪਰੇਸ਼ਾਨੀ ਸੀ ਕਿ ਈਸ਼ਵਰ ਜੋ ਇੰਨਾ ਦਿਯਾਲੂ ਹੈ, ਇਸ ਨੇ ਵੀ ਨਰਕ ਕਿਉਂ ਬਣਾਇਆ! ਉਸ ਨੇ ਇਕ ਰਾਤ ਈਸ਼ਵਰ ਨੂੰ ਬੇਨਤੀ ਕੀਤੀ ਕਿ ਮੈਂ ਤਾਂ ਸਮਝਣ ਤੋਂ ਅਸਮਰਥ ਹਾਂ, ਜੇ ਤੂੰ ਹੀ ਮੈਨੂੰ ਦੱਸ ਸਕੇਂ ਕਿ ਤੂੰ ਨਰਕ ਕਿਉਂ ਬਣਾਇਆ, ਇੰਨਾ ਬੁਰਾ ਨਰਕ ਕਿਉਂ ਬਣਾਇਆ! ਉਹ ਰਾਤੀਂ ਸੁੱਤਾ, ਉਸ ਨੂੰ ਇਕ ਸੁਫ਼ਨਾ ਆਇਆ। ਲਗਾਤਾਰ ਸੋਚਣ ਦੇ ਕਾਰਨ ਹੀ ਉਸ ਨੂੰ ਉਹ ਸੁਫ਼ਨਾ ਆਇਆ ਹੋਵੇਗਾ। ਉਸ ਨੇ ਸੁਫ਼ਨਾ ਦੇਖਿਆ, ਉਹ ਸਵਰਗ ਵਿੱਚ ਗਿਆ ਹੈ। ਉਥੇ ਚਾਰ-ਚੁਫੇਰੇ ਸੰਗੀਤ ਹੀ ਸੰਗੀਤ ਹੈ ਅਤੇ ਅਨੰਦ ਹੀ ਅਨੰਦ ਹੈ। ਉਥੇ ਦਰੱਖ਼ਤਾਂ ਦੇ ਉੱਪਰ ਸੁੰਦਰ ਫੁੱਲ ਹਨ, ਉਥੇ ਚਾਰ-ਚੁਫੇਰੇ ਸੁਗੰਧ ਹੈ। ਲੋਕ ਬੜੇ ਨਿਰੋਗ ਹਨ।

ਜਦ ਉਹ ਸਵਰਗ ਪਹੁੰਚਿਆ ਤਾਂ ਲੋਕ ਭੋਜਨ ਕਰ ਰਹੇ ਸਨ। ਘਰਾਂ-ਘਰਾਂ ਵਿੱਚ ਭੋਜ ਚੱਲ ਰਿਹਾ ਸੀ। ਉਸ ਨੇ ਕਈ ਘਰਾਂ ਵਿੱਚ ਝਾਕ ਕੇ ਦੇਖਿਆ, ਇਕ ਗੱਲ ਤੋਂ ਬਹੁਤ ਪਰੇਸ਼ਾਨ ਹੋਇਆ। ਲੋਕਾਂ ਦੇ ਹੱਥ ਬਹੁਤ ਲੰਮੇ ਹਨ, ਲੋਕਾਂ ਦੇ ਸਰੀਰ ਤਾਂ ਬਹੁਤ ਛੋਟੇ ਹਨ, ਲੇਕਿਨ ਹੱਥ ਬਹੁਤ ਲੰਮੇ ਹਨ, ਇਸ ਲਈ ਭੋਜਨ ਕਰਨ ਵਿੱਚ ਉਹਨਾਂ ਨੂੰ ਬਹੁਤ ਤਕਲੀਫ਼ ਹੁੰਦੀ ਹੈ। ਉਠਦੇ ਹਨ ਤਾਂ ਉਹਨਾਂ ਨੂੰ ਮੂੰਹ ਤਕ ਲੈ ਜਾਣ ਵਿੱਚ ਬੜੀ ਅੜਿੱਚਣ ਹੈ, ਮੂੰਹ ਤਕ ਖਾਣਾ ਨਹੀਂ ਜਾ ਪਾਂਦਾ। ਲੇਕਿਨ ਫਿਰ ਵੀ ਲੋਕ ਨਰੋਏ ਹਨ ਤਾਂ ਉਹ ਬਹੁਤ ਹੈਰਾਨ ਹੋਇਆ। ਉਸ ਨੇ ਜਾ ਕੇ ਦੇਖਿਆ, ਉਸ ਨੇ ਦੇਖਿਆ, ਘਰ-ਘਰ ਵਿੱਚ ਲੋਕ ਇਕ-ਦੂਜੇ ਨੂੰ ਖਾਣਾ ਖੁਆ ਰਹੇ ਹਨ। ਖ਼ੁਦ ਤਾਂ ਖਾ ਨਹੀਂ ਸਕਦੇ, ਉਹਨਾਂ ਦੇ ਹੱਥ ਬਹੁਤ ਲੰਮੇ ਹਨ, ਤਾਂ ਇਕ ਆਦਮੀ ਦੂਜੇ ਆਦਮੀ ਨੂੰ ਖਾਣਾ ਖੁਆ ਰਿਹਾ ਹੈ।

ਫਿਰ ਉਥੋਂ ਉਹ ਨਰਕ ਗਿਆ। ਨਰਕ ਵਿੱਚ ਦੇਖਿਆ ਉਸ ਨੇ, ਉਥੇ ਵੀ ਹੱਥ ਉੱਨੇ ਹੀ ਲੰਮੇ ਹਨ, ਦਰੱਖ਼ਤ ਉੱਨੇ ਹੀ ਸੁੰਦਰ ਹਨ ਅਤੇ ਫੁੱਲ ਖਿੜੇ ਹੋਏ ਹਨ। ਉਥੇ ਵੀ ਸੁਗੰਧੀ ਹੈ, ਉਥੇ ਵੀ ਸਭ ਠੀਕ ਹੈ, ਲੇਕਿਨ ਲੋਕ ਬਿਲਕੁਲ ਕਮਜ਼ੋਰ ਅਤੇ ਪਰੇਸ਼ਾਨ ਤੇ ਪੀੜਿਤ ਹਨ। ਉਹ ਹੈਰਾਨ ਹੋਇਆ। ਉਸ ਨੇ ਦੇਖਿਆ, ਉਥੇ ਹਰ ਆਦਮੀ ਆਪਣਾ ਖਾਣਾ ਖਾਣ ਦੀ ਕੋਸ਼ਿਸ਼ ਕਰ ਰਿਹਾ ਹੈ ਅਤੇ ਬਗ਼ਲ ਵਾਲਾ ਨਾ ਖਾ ਸਕੇ, ਇਸ ਦੀ ਕੋਸ਼ਿਸ਼ ਵੀ ਕਰ ਰਿਹਾ ਹੈ। ਖ਼ੁਦ ਦੇ ਹੱਥ ਲੰਮੇ ਹਨ, ਇਸ ਲਈ ਖ਼ੁਦ ਆਪਣੇ ਮੂੰਹ ਤਕ ਨਹੀਂ ਪਹੁੰਚਦੇ ਇਸ ਲਈ ਕੋਈ ਆਦਮੀ ਖਾਣਾ ਨਹੀਂ ਖਾ ਪਾ ਰਿਹਾ ਹੈ ਅਤੇ ਕਿਸੇ ਤਰ੍ਹਾਂ ਥੋੜ੍ਹਾ-ਬਹੁਤ ਖਾਣਾ ਪਹੁੰਚ ਵੀ ਜਾਵੇ ਤਾਂ ਦੂਜੇ ਲੋਕ ਉਸ ਨੂੰ ਧੱਕਾ ਦੇ ਰਹੇ ਹਨ। ਉਸ ਦੀ ਵਜ੍ਹਾ ਨਾਲ ਉਸ ਕੋਲ ਖਾਣਾ ਨਹੀਂ ਪਹੁੰਚ ਪਾ ਰਿਹਾ ਹੈ। ਉਸ ਨੇ ਦੇਖਿਆ, ਸਵਰਗ

ਅਤੇ ਨਰਕ ਤਾਂ ਬਿਲਕੁਲ ਇੱਕੋ-ਜਿਹੇ ਹਨ, ਲੋਕ ਕੁਝ ਅਲੱਗ-ਅਲੱਗ ਹਨ। ਨਰਕ ਵਿੱਚ ਕੋਈ ਆਦਮੀ ਦੂਜੇ ਆਦਮੀ ਨੂੰ ਸੁਖੀ ਦੇਖਣ ਦੇ ਲਈ ਉਤਸੁਕ ਨਹੀਂ ਹੈ। ਹਰ ਆਦਮੀ ਨੂੰ ਦੁਖੀ ਦੇਖਣਾ ਚਾਹ ਰਿਹਾ ਹੈ।

ਅਸੀਂ ਸਾਰੇ ਲੋਕ ਵੀ ਇਕ-ਦੂਜੇ ਨੂੰ ਦੁਖੀ ਦੇਖਣਾ ਚਾਹ ਰਹੇ ਹਾਂ। ਫੋਸਡੇਗ ਦਾ ਨਾਉਂ ਸੁਣਿਆ ਹੋਣੈ, ਇਕ ਬਹੁਤ ਵਿਚਾਰਸ਼ੀਲ ਵਿਅਕਤੀ ਹੈ। ਉਹ ਇਕ ਥਿਓਲਾੱਜਿਕਲ ਕਾਲਜ ਵਿੱਚ ਬੱਚਿਆਂ ਨੂੰ ਪੜ੍ਹਾ ਰਿਹਾ ਸੀ, ਉਹ ਸਕੂਲ, ਜਿਥੇ ਈਸਾਈ ਮਿਸ਼ਨਰੀ ਤਿਆਰ ਕੀਤੇ ਜਾਂਦੇ ਹਨ, ਉਪਦੇਸ਼ ਦੇ ਲਈ। ਉਥੇ ਉਹ ਕਾਲਜ ਵਿੱਚ ਉਹਨਾਂ ਲੜਕਿਆਂ ਨੂੰ ਪੜ੍ਹਾ ਰਿਹਾ ਸੀ। ਉਸ ਨੇ ਪੜ੍ਹਾਉਣ ਵੇਲੇ ਉਹਨਾਂ ਨੂੰ ਕਿਹਾ ਕਿ ਜਦ ਤੁਸੀਂ ਸਵਰਗ ਦਾ ਵਰਣਨ ਕਰਨ ਲੱਗੋ, ਤੁਸੀਂ ਕਿਤੇ ਉਪਦੇਸ਼ ਕਰਨ ਜਾਉ ਅਤੇ ਬਾਈਬਲ ਵਿੱਚ ਸਵਰਗ ਦਾ ਜ਼ਿਕਰ ਆ ਜਾਵੇ ਤਾਂ ਤੁਸੀਂ ਪ੍ਰਸੰਨਤਾ ਜ਼ਾਹਰ ਕਰਨਾ, ਚੇਹਰੇ 'ਤੇ ਹਾਸਾ ਲੈ ਆਉਣਾ, ਅੱਖਾਂ ਵਿੱਚ ਤਾਜ਼ਗੀ ਲੈ ਆਉਣਾ, ਰੌਸ਼ਨੀ ਲੈ ਆਉਣਾ। ਇਕਦਮ ਖਿੜ ਜਾਣਾ, ਤਾਂ ਜੋ ਲੋਕ ਸਮਝ ਸਕਣ ਕਿ ਸਵਰਗ ਦੇ ਜ਼ਿਕਰ ਨਾਲ ਤੁਹਾਡਾ ਹਿਰਦਾ ਖਿੜ ਗਿਆ। ਇਕ ਯੁਵਕ ਨੇ ਖੜੇ ਹੋਕੇ ਪੁੱਛਿਆ, ਅਤੇ ਜਦ ਨਰਕ ਦਾ ਜ਼ਿਕਰ ਕਰਨਾ ਪਵੇ? ਤਾਂ ਫੋਸਡੇਗ ਨੇ ਕਿਹਾ, ਤੁਹਾਡੀ ਜੋ ਸੂਰਤ ਹੈ, ਉਸ ਨਾਲ ਹੀ ਕੰਮ ਚੱਲ ਜਾਏਗਾ, ਹੋਰ ਕੋਈ ਸੂਰਤ ਬਣਾਉਣ ਦੀ ਕੋਸ਼ਿਸ਼ ਨਾ ਕਰਨਾ।

ਸਾਡੀਆਂ ਸਭ ਦੀਆਂ ਸੂਰਤਾਂ ਜਿਹੋ-ਜਿਹੀਆਂ ਹਨ, ਉਸੇ ਨਾਲ ਨਰਕ ਦਾ ਕੰਮ ਚੱਲ ਜਾਏਗਾ। ਉਹਦੇ ਲਈ ਕੋਈ ਹੋਰ ਵਿਸ਼ੇਸ਼ ਸੂਰਤ ਬਣਾਉਣ ਦੀ ਜ਼ਰੂਰਤ ਨਹੀਂ ਹੈ। ਜ਼ਮੀਨ ਕਰੀਬ-ਕਰੀਬ ਦੁਖੀ, ਉਦਾਸ, ਪੀੜਿਤ, ਉਸ ਹਾਲਤ ਵਿੱਚ ਪਹੁੰਚ ਗਈ ਹੈ ਕਿ ਕਿਸੇ ਮਨੁੱਖ ਨੂੰ ਅੰਦਰ ਜੀਵਨ ਵਿੱਚ ਨਾ ਤਾਂ ਕੋਈ ਰਸ ਹੈ, ਨਾ ਕੋਈ ਅਨੰਦ ਹੈ। ਫਿਰ ਇਕ ਹੀ ਰਸ ਹੈ ਕਿ ਉਹ ਦੂਜੇ ਨੂੰ ਸਤਾਵੇ, ਦੂਜੇ ਨੂੰ ਪਰੇਸ਼ਾਨ ਕਰੇ।

ਚੰਗੇਜ਼ ਦਿੱਲੀ ਆਇਆ। ਉਸ ਨੇ ਆਉਂਦਿਆਂ ਹੀ ਦਸ ਹਜ਼ਾਰ ਬੱਚਿਆਂ ਦੇ ਸਿਰ ਕਟਵਾ ਦਿੱਤੇ ਅਤੇ ਉਹਨਾਂ ਨੂੰ ਬਰਛਿਆਂ ਉੱਤੇ ਟੰਗਵਾ ਕੇ ਜਲੂਸ ਕਢਵਾਇਆ ਅੱਗੇ। ਲੋਕਾਂ ਨੇ ਪੁੱਛਿਆ, ਇਹ ਤੂੰ ਕੀ ਕਰਦਾ ਹੈਂ? ਉਸ ਨੇ ਕਿਹਾ, ਤਾਂ ਜੋ ਦਿੱਲੀ ਵਿੱਚ ਲੋਕਾਂ ਨੂੰ ਯਾਦ ਰਹੇ ਕਿ ਕੋਈ ਆਇਆ ਸੀ। ਉਹ ਖ਼ੁਸ਼ ਸੀ ਉਹਨਾਂ ਦਸ ਹਜ਼ਾਰ ਬੱਚਿਆਂ ਦੇ ਸਿਰ ਕਟਵਾ ਕੇ।

ਇਹ ਆਦਮੀ ਜ਼ਰੂਰ ਦੁਖੀ ਰਿਹਾ ਹੋਵੇਗਾ। ਇਸ ਦੇ ਦੁੱਖ ਦਾ ਅੰਤ ਨਹੀਂ ਹੋਣਾ। ਇਸ ਦੇ ਅੰਦਰ ਹੀ ਨਰਕ ਰਿਹਾ ਹੋਵੇਗਾ, ਤਦੇ ਤਾਂ ਇਸ ਨੂੰ ਖ਼ੁਸ਼ੀ ਮਿਲ ਸਕੀ। ਜਦ ਹਿੰਦੁਸਤਾਨ ਤੋਂ ਵਾਪਸ ਮੁੜਿਆ, ਵਿਚਾਲੇ ਇਕ ਪਿੰਡ ਵਿੱਚ ਰੁਕਿਆ। ਕੁਝ ਵੇਸਵਾਵਾਂ, ਰਾਤ ਨੂੰ ਉਸ ਦੇ ਦਰਬਾਰ ਵਿੱਚ ਨੱਚਣ ਆਈਆਂ। ਅੱਧੀ ਰਾਤ ਨੂੰ, ਦੋ ਵਜੇ ਜਦ ਵੇਸਵਾਵਾਂ ਵਾਪਸ ਮੁੜਨ ਲੱਗੀਆਂ ਤਾਂ ਉਹਨਾਂ ਨੇ ਕਿਹਾ, ਸਾਨੂੰ ਡਰ ਲੱਗਦਾ ਹੈ, ਰਾਹ ਵਿੱਚ ਹਨੇਰਾ ਹੈ। ਚੰਗੇਜ਼ ਨੇ ਕਿਹਾ ਆਪਣੇ ਸੈਨਿਕਾਂ ਨੂੰ, ਰਾਹ ਵਿਚ ਜਿੰਨੇ ਪਿੰਡ ਆਉਂਦੇ ਹਨ, ਸਭ 'ਚ ਅੱਗ ਲਾ ਦਿਉ ਤਾਂ ਜੋ ਇਹਨਾਂ ਵੇਸਵਾਵਾਂ ਨੂੰ ਯਾਦ ਰਹੇ ਕਿ ਚੰਗੇਜ਼ ਦੇ ਦਰਬਾਰ ਵਿੱਚ ਨੱਚਣ ਗਈਆਂ ਸਨ ਤਾਂ ਅੱਧੀ ਰਾਤ ਨੂੰ ਹੀ ਉਸ ਨੇ ਦਿਨ

ਕਰਵਾ ਦਿੱਤਾ। ਸਾਰੇ ਪਿੰਡਾਂ 'ਚ ਅੱਗ ਲਾ ਦਿੱਤੀ ਗਈ, ਕੋਈ ਵੀਹ ਪਿੰਡ ਜਲਾ ਦਿੱਤੇ ਗਏ। ਉਹਨਾਂ ਵਿੱਚ ਸੁੱਤੇ ਲੋਕ ਉਥੇ ਜਲ ਗਏ। ਲੇਕਿਨ ਵੇਸਵਾਵਾਂ ਦੇ ਰਸਤੇ 'ਤੇ ਪ੍ਰਕਾਸ਼ ਕਰ ਦਿੱਤਾ।

ਇਹ ਆਦਮੀ ਜ਼ਰੂਰ ਅੰਦਰ ਗਹਿਰੇ ਨਰਕ ਵਿੱਚ ਰਿਹਾ ਹੋਵੇਗਾ। ਚੰਗੇਜ਼ ਸੌਂ ਨਹੀਂ ਸਕਦਾ ਸੀ। ਹਿਟਲਰ ਵੀ ਨਹੀਂ ਸੌਂ ਸਕਦਾ ਸੀ, ਸ੍ਟੈਲਿਨ ਵੀ ਨਹੀਂ ਸੌਂ ਸਕਦਾ ਸੀ। ਅੰਦਰ ਇਕ ਗਹਿਰੀ ਪੀੜ ਰਹੀ ਹੋਵੇਗੀ, ਕਿੰਨਾ ਗਹਿਰਾ ਦੁੱਖ ਰਿਹਾ ਹੋਵੇਗਾ ਕਿ ਦੂਜੇ ਦਾ ਦੁੱਖ ਤਾਂ ਮਹਿਸੂਸ ਨਹੀਂ ਹੋਇਆ, ਬਲਕਿ ਦੂਜੇ ਨੂੰ ਦੁੱਖ ਦੇਣ ਵਿੱਚ ਇਕ ਖ਼ੁਸ਼ੀ ਮਹਿਸੂਸ ਹੋਈ। ਅਸੀਂ ਸਾਰੇ ਲੋਕ ਦੁਖੀ ਹਾਂ। ਜੇ ਤੁਸੀਂ ਦੁਖੀ ਹੋ, ਤਾਂ ਤੁਸੀਂ ਚੇਤੇ ਰੱਖੋ, ਤੁਹਾਡਾ ਹੱਥ ਯੁੱਧ ਵਿੱਚ ਹੈ। ਜੇ ਤੁਸੀਂ ਦੁਖੀ ਹੋ ਤਾਂ ਤੁਸੀਂ ਯੁੱਧ ਦੀ ਖ਼ਾਹਿਸ਼ ਕਰ ਰਹੇ ਹੋ। ਜੇ ਤੁਸੀਂ ਦੁਖੀ ਹੋ ਤਾਂ ਤੁਸੀਂ ਦੂਜਿਆਂ ਦੇ ਲਈ ਦੁੱਖ ਪੈਦਾ ਕਰ ਰਹੇ ਹੋ। ਅਸੀਂ ਸਾਰੇ ਲੋਕ ਮਿਲ ਕੇ ਦੁੱਖ ਪੈਦਾ ਕਰ ਰਹੇ ਹਾਂ—ਸਮੂਹਕ ਰੂਪ ਨਾਲ, ਨਿੱਜੀ ਤੌਰ 'ਤੇ, ਰਾਸ਼ਟਰਾਂ ਦੇ ਤੌਰ 'ਤੇ। ਅਤੇ ਜਦ ਸਾਰੀ ਦੁਨੀਆਂ ਬਹੁਤ ਦੁੱਖ ਨਾਲ ਭਰ ਜਾਂਦੀ ਹੈ, ਦਸ-ਪੰਦਰਾਂ ਸਾਲ ਵਿੱਚ, ਦੁੱਖ ਦੇ ਸਿਵਾਇ ਸਾਡੇ ਦੁੱਖ ਦੇ ਰਿਲੀਫ਼ ਦਾ, ਨਿਕਾਸ ਦਾ ਕੋਈ ਰਸਤਾ ਨਹੀਂ ਰਹਿ ਜਾਂਦਾ। ਯੁੱਧ ਰਾਜਨੀਤਿਕ ਘਟਨਾ ਮਾਤਰ ਨਹੀਂ ਹੈ। ਜਦ ਅੰਦਰ ਬਹੁਤ ਪੀੜ ਇਕੱਠੀ ਹੋ ਜਾਂਦੀ ਹੈ, ਇਕ ਦੁੱਖ ਸਾਰੀ ਦੁਨੀਆ ਵਿੱਚ ਅਸੀਂ ਪੈਦਾ ਕਰ ਦਿੰਦੇ ਹਾਂ, ਪਾਗ਼ਲਪਣ ਪੈਦਾ ਕਰ ਦਿੰਦੇ ਹਾਂ। ਦਸ-ਪੰਦਰਾਂ ਸਾਲ ਦੇ ਲਈ ਫਿਰ ਇਕ ਹਲਕੀ ਸ਼ਾਂਤੀ ਛਾ ਜਾਂਦੀ ਹੈ। ਦਸ-ਪੰਦਰਾਂ ਸਾਲ ਵਿੱਚ ਫਿਰ ਅਸੀਂ ਇਕੱਠਾ ਕਰ ਲੈਂਦੇ ਹਾਂ।

ਜੇ ਕੋਈ ਵਿਅਕਤੀ ਇਸ ਗੱਲ ਦੇ ਲਈ ਉਤਸੁਕ ਹੈ ਕਿ ਦੁਨੀਆ ਵਿੱਚ ਸ਼ਾਂਤੀ ਹੋਵੇ ਅਤੇ ਯੁੱਧ ਨਾ ਹੋਵੇ, ਹਿੰਸਾ ਨਾ ਹੋਵੇ ਤਾਂ ਸਭ ਤੋਂ ਪਹਿਲਾਂ ਉਸ ਨੂੰ ਇਸ ਗੱਲ 'ਤੇ ਵਿਚਾਰ ਕਰਨਾ ਹੋਵੇਗਾ ਕਿ ਉਸ ਦੇ ਆਪਣੇ ਜੀਵਨ ਵਿੱਚ ਦੁੱਖ ਨਾ ਹੋਵੇ। ਇਹ ਪਹਿਲੀ ਗੱਲ ਹੈ ਜੋ ਮੈਂ ਤੁਹਾਨੂੰ ਅਰਜ਼ ਕਰਨਾ ਚਾਹੁੰਦਾ ਹਾਂ। ਜੇ ਤੁਸੀਂ ਖਿੜੇ ਹੋਏ ਤੇ ਅਨੰਦਤ ਹੋ, ਜੇ ਤੁਸੀਂ ਆਪਣੇ ਜੀਵਨ ਵਿੱਚ ਚੌਵੀ ਘੰਟੇ ਖ਼ੁਸ਼ੀ ਖਿਲਾਰ ਰਹੇ ਹੋ, ਖ਼ੁਸ਼ਬੂ ਤੇ ਸੁਗੰਧੀ ਖਿਲਾਰ ਰਹੇ ਹੋ ਤਾਂ ਤੁਸੀਂ ਯੁੱਧ ਦੇ ਖ਼ਿਲਾਫ਼ ਕੰਮ ਕਰ ਰਹੇ ਹੋ। ਤੁਸੀਂ ਇਕ ਅਜੇਹੀ ਦੁਨੀਆਂ ਨੂੰ ਬਣਾਉਣ ਦੇ ਕੰਮ 'ਚ ਲੱਗੇ ਹੋਏ ਹੋ, ਜਿਥੇ ਯੁੱਧ ਨਹੀਂ ਹੋ ਸਕਣਗੇ। ਜੇ ਦੁਨੀਆ ਵਿੱਚ ਬਹੁਤੇ ਲੋਕ ਖ਼ੁਸ਼ ਹੋਣ ਤਾਂ ਯੁੱਧ ਅਸੰਭਵ ਹੋ ਜਾਏਗਾ। ਯੁੱਧ ਨੂੰ ਰੋਕਣ ਦੇ ਲਈ ਕੋਈ ਰਸਤਾ ਨਹੀਂ ਹੈ, ਸਿਵਾਇ ਇਸ ਦੇ ਕਿ ਦੁਨੀਆ ਵਿੱਚ ਅਨੰਦ ਦੀਆਂ ਗਹਿਰੀਆਂ ਤੋਂ ਗਹਿਰੀਆਂ ਪਰਤਾਂ ਖਿਲਾਰੀਆਂ ਜਾਣ।

ਮੈਡਮ ਵ੍ਲਾਵਤਸਕੀ ਜਿਸ ਪਿੰਡ ਵਿਚ ਗਈ, ਜਿਸ ਰਾਹ 'ਤੇ ਲੰਘੀ, ਆਪਣੇ ਨਾਲ ਹਮੇਸ਼ਾ ਝੋਲੇ ਵਿੱਚ ਬਹੁਤ ਸਾਰੇ ਫੁੱਲਾਂ ਦੇ ਬੀਜ ਲਈ ਰੱਖਦੀ ਸੀ। ਬੱਸ ਵਿੱਚ ਬੈਠੀ ਹੋਵੇ, ਕਾਰ ਵਿੱਚ ਬੈਠੀ ਹੋਵੇ, ਟ੍ਰੇਨ ਵਿੱਚ ਬੈਠੀ ਹੋਵੇ; ਰਾਹਾਂ ਦੇ ਕੰਢੇ, ਖੇਤਾਂ ਵਿੱਚ ਫੁੱਲਾਂ ਦੇ ਬੀਜ ਸੁੱਟਦੀ ਜਾਂਦੀ ਸੀ। ਲੋਕਾਂ ਨੇ ਪੁੱਛਿਆ, ਤੂੰ ਪਾਗ਼ਲ ਹੈਂ? ਉਸ ਨੇ ਲੱਖਾਂ ਰੁਪਏ ਦੇ ਫੁੱਲਾਂ ਦੇ ਬੀਜ ਅਣਜਾਣ ਰਾਹਾਂ 'ਤੇ ਸੁੱਟ ਦਿੱਤੇ। ਲੋਕਾਂ ਨੇ ਕਿਹਾ, ਤੂੰ ਪਾਗ਼ਲ ਹੈਂ। ਇਹਨਾਂ ਬੀਜਾਂ ਨੂੰ ਸੁੱਟਣ ਨਾਲ ਫ਼ਾਇਦਾ? ਉਸ ਔਰਤ ਨੇ ਕਿਹਾ, ਜ਼ਰੂਰ ਵਰਖਾ

ਆਏਗੀ ਛੇਤੀ ਹੀ, ਇਹ ਬੀਜ ਫੁੱਟਣਗੇ, ਇਹਨਾਂ ਵਿੱਚ ਫੁੱਲ ਲੱਗਣਗੇ ਅਤੇ ਕੋਈ ਉਹਨਾਂ ਫੁੱਲਾਂ ਨੂੰ ਦੇਖ ਕੇ ਖ਼ੁਸ਼ ਹੋਵੇਗਾ। ਲੋਕਾਂ ਨੇ ਕਿਹਾ, ਲੇਕਿਨ ਤੂੰ ਦੁਬਾਰਾ ਇਸ ਰਸਤੇ ਤੋਂ ਨਹੀਂ ਲੰਘ ਸਕੇਂਗੀ ਤੇ ਨਾ ਉਹਨਾਂ ਲੋਕਾਂ ਨੂੰ ਖ਼ੁਸ਼ ਦੇਖ ਸਕੇਂਗੀ। ਉਸ ਨੇ ਕਿਹਾ, ਇਸ ਨਾਲ ਕੋਈ ਫ਼ਰਕ ਨਹੀਂ ਪੈਂਦਾ। ਜੇ ਇਕ ਬਿਹਤਰ ਦੁਨੀਆ ਬਣਾਉਣੀ ਹੈ ਤਾਂ ਉਸ ਵਿੱਚ ਮੁਸਕਰਾਹਟ ਖਿਲਾਰਨੀ ਜ਼ਰੂਰੀ ਹੈ, ਬਹੁਤ ਫੁੱਲ ਫੈਲਾ ਦੇਣੇ ਜ਼ਰੂਰੀ ਹਨ।

ਤਾਂ ਮੈਂ ਤੁਹਾਨੂੰ ਕਹਾਂਗਾ, ਜੇ ਤੁਸੀਂ ਖ਼ੁਸ਼ ਹੋ ਅਤੇ ਤੁਹਾਡੇ ਜੀਵਨ ਤੋਂ ਕੰਡੇ ਨਹੀਂ, ਫੁੱਲ ਕਿਰਦੇ ਹਨ, ਜੇ ਤੁਹਾਡੇ ਵਤੀਰੇ ਤੋਂ, ਤੁਹਾਡੇ ਵਿਚਾਰ ਤੋਂ, ਤੁਹਾਡੇ ਸੰਬੰਧਾਂ ਤੋਂ ਖ਼ੁਸ਼ੀਆਂ ਖਿੱਲਰਦੀਆਂ ਹਨ ਤਾਂ ਤੁਸੀਂ ਇਕ ਅਜੇਹੀ ਦੁਨੀਆ ਦੀ ਉਸਾਰੀ ਵਿੱਚ ਭਾਈਵਾਲ ਬਣ ਰਹੇ ਹੋ, ਜਿਸ ਵਿੱਚ ਯੁੱਧ ਨਹੀਂ ਹੋ ਸਕਣਗੇ। ਜਿਸ ਵਿੱਚ ਹਿੰਸਾ ਨਹੀਂ ਹੋ ਸਕੇਗੀ। ਲੇਕਿਨ ਇਹ ਗੱਲ ਅਜੀਬ ਲੱਗੇਗੀ ਕਿ ਮੈਂ ਯੁੱਧ ਨੂੰ ਰੋਕਣ ਦੇ ਲਈ ਕਹਾਂ। ਪਰ ਮੈਂ ਜਾਣਦਾ ਹਾਂ, ਸਿਵਾਇ ਇਸ ਦੇ ਕੋਈ ਉਪਾਅ ਨਹੀਂ ਹੈ। ਦੁਖੀ ਲੋਕ ਯੁੱਧ ਤੋਂ ਨਹੀਂ ਬਚ ਸਕਦੇ। ਦੁਖੀ ਲੋਕ ਹਿੰਸਾ ਤੋਂ ਨਹੀਂ ਬਚ ਸਕਦੇ, ਕਿਉਂਕਿ ਦੁਖੀ ਲੋਕ ਦੂਜਿਆਂ ਨੂੰ ਦੁੱਖ ਦੇਣ ਤੋਂ ਨਹੀਂ ਬਚ ਸਕਦੇ ਹਨ। ਇਹ ਤਾਂ ਪਹਿਲੀ ਗੱਲ ਹੈ ਅਤੇ ਇਹ ਹਰੇਕ ਵਿਅਕਤੀ ਨੂੰ ਚੇਤੇ ਰੱਖਣਾ ਜ਼ਰੂਰੀ ਹੈ, ਤਾਂ ਉਸ ਦੇ ਜੀਵਨ ਵਿੱਚੋਂ ਇਕ ਅਨੰਦ ਦੀ ਫੁਹਾਰ, ਅਨੰਦ ਦੀ ਮਹਿਕ ਲਗਾਤਾਰ ਉਠਦੀ ਰਹੇ। ਉਸ ਦੇ ਸੌਂਦਿਆਂ, ਉਠਦਿਆਂ, ਬੈਠਦਿਆਂ ਉਸ ਦੇ ਜੀਵਨ ਵਿੱਚ ਇਕ ਅਨੰਦ ਪਰਗਟ ਹੋਵੇ।

ਲੇਕਿਨ ਇਹ ਅਨੰਦ ਕਿਵੇਂ ਪਰਗਟ ਹੋਵੇ?

ਜੇ ਇਹ ਅੰਦਰ ਨਾ ਹੋਵੇ ਤਾਂ ਇਹ ਕਿਵੇਂ ਪਰਗਟ ਹੋਵੇਗਾ? ਝੂਠੀਆਂ ਖ਼ੁਸ਼ੀਆਂ ਦਾ ਕੋਈ ਅਰਥ ਨਹੀਂ ਹੈ ਅਤੇ ਝੂਠੀਆਂ ਮੁਸਕਰਾਹਟਾਂ ਬੇਅਰਥੀਆਂ ਹਨ। ਜੇ ਮੈਂ ਝੂਠਾ ਮੁਸਕੁਰਾਵਾਂ, ਕੋਸ਼ਿਸ਼ ਕਰਕੇ ਹੱਸਾਂ ਅਤੇ ਕੋਸ਼ਿਸ਼ ਕਰਕੇ ਸੁਖੀ ਤੇ ਖ਼ੁਸ਼ ਦਿੱਸਣ ਦੀ ਚੇਸ਼ਟਾ ਕਰਾਂ ਤਾਂ ਉਹ ਸਭ ਝੂਠ ਹੋਵੇਗਾ, ਉਹ ਅਭਿਨੈ ਹੋਵੇਗਾ, ਉਹ ਐਕਟਿੰਗ ਹੋਵੇਗੀ। ਉਸ ਦਾ ਕੋਈ ਬਹੁਤਾ ਅਰਥ ਨਹੀਂ ਹੈ। ਮੇਰੇ ਪ੍ਰਾਣਾਂ ਤੋਂ ਅਨੰਦ ਉਠਣਾ ਚਾਹੀਦਾ ਹੈ। ਲੇਕਿਨ ਮੇਰੇ ਪ੍ਰਾਣ ਤਾਂ ਉਦਾਸ ਅਤੇ ਹਨੇਰੇ ਵਿੱਚ ਡੁੱਬੇ ਹੋਏ ਹਨ। ਉਸ ਤੋਂ ਅਨੰਦ ਕਿਵੇਂ ਉਠੇਗਾ?

ਜ਼ਰੂਰ ਕੋਈ ਰਸਤਾ ਹੈ ਕਿ ਸਾਰਾ ਜੀਵਨ ਇਕ ਸੰਗੀਤ ਹੋ ਜਾਵੇ ਅਤੇ ਪ੍ਰਾਣਾਂ ਦੀਆਂ ਧੜਕਣਾਂ ਲਗਾਤਾਰ ਅਰੁੱਕ ਇਕ ਅਪੂਰਵ ਅਨੰਦ ਵਿੱਚ ਧੜਕਣ ਲੱਗਣ। ਰਸਤਾ ਹੈ। ਮਾਰਗ ਹੈ। ਕੁਝ ਲੋਕਾਂ ਨੇ ਇਸੇ ਜੀਵਨ ਵਿੱਚ ਉਸ ਤਰ੍ਹਾਂ ਦੇ ਅਨੰਦ ਨੂੰ ਹਾਸਲ ਕੀਤਾ ਹੈ। ਕੁਝ ਲੋਕਾਂ ਨੇ ਉਸ ਤਰ੍ਹਾਂ ਦੇ ਜੀਵਨ ਵਿੱਚ ਸੰਗੀਤ ਨੂੰ ਹਾਸਲ ਕੀਤਾ ਹੈ ਅਤੇ ਫਿਰ—ਤਦ ਫਿਰ ਉਹਨਾਂ ਦੇ ਜੀਵਨ ਤੋਂ ਜੋ ਪਰਗਟ ਹੋਇਆ ਪ੍ਰੇਮ, ਉਹਨਾਂ ਦੇ ਜੀਵਨ ਤੋਂ ਜੋ ਪਰਗਟ ਹੋਈ ਅਹਿੰਸਾ, ਉਸ ਦੇ ਉਹ ਅਧਾਰ ਰੱਖੇ ਹਨ, ਜਿਸ ਤੋਂ ਮਨੁੱਖ ਦਾ—ਨਵੇਂ ਮਨੁੱਖ ਦਾ ਜਨਮ ਹੋ ਸਕੇ।

ਬੁੱਧ ਇਕ ਪਹਾੜ ਦੇ ਕਰੀਬ ਤੋਂ ਲੰਘ ਰਹੇ ਸਨ। ਇਕ ਹੱਤਿਆਰੇ ਨੇ ਉਥੇ

ਪ੍ਰਤਿੱਗਿਆ ਕਰ ਰੱਖੀ ਸੀ, ਇਕ ਹਜ਼ਾਰ ਲੋਕਾਂ ਨੂੰ ਮਾਰਨ ਦੀ। ਉਸ ਨੇ ਨੌ ਸੌ ਨੜ੍ਹਿਨਵੇਂ ਲੋਕ ਮਾਰ ਸੁੱਟੇ ਸਨ, ਲੇਕਿਨ ਹੁਣ ਰਸਤਾ ਚੱਲਣਾ ਬੰਦ ਹੋ ਗਿਆ ਸੀ। ਹੁਣ ਉਸ ਰਸਤੇ 'ਤੇ ਕੋਈ ਵੀ ਨਹੀਂ ਨਿਕਲਦਾ ਸੀ। ਬੁੱਧ ਉਸ ਰਸਤੇ 'ਤੇ ਗਏ। ਪਿੰਡ ਦੇ ਲੋਕਾਂ ਨੇ, ਜੋ ਅੰਤਮ ਪਿੰਡ ਸੀ, ਉਹਨਾਂ ਨੇ ਕਿਹਾ ਨਾ ਜਾਉ, ਕਿਉਂਕਿ ਹੱਤਿਆਰਾ ਉਥੇ ਅੰਗੁਲੀਮਾਲ ਹੈ। ਉਹ ਤੁਹਾਡਾ ਵੀ ਸਿਰ ਕੱਟ ਸੁੱਟੇਗਾ। ਉਹ ਰਸਤਾ ਨਿਰਜਨ ਹੈ, ਉਥੇ ਕੋਈ ਜਾਂਦਾ ਵੀ ਨਹੀਂ।

ਬੁੱਧ ਨੇ ਕਿਹਾ, ਜੇ ਉਥੇ ਕੋਈ ਵੀ ਨਹੀਂ ਜਾਂਦਾ ਤਾਂ ਉਹ ਵਿਚਾਰਾ ਹੱਤਿਆਰਾ, ਇਕੱਲਾ ਬਹੁਤ ਦੁੱਖ ਵਿੱਚ ਅਤੇ ਪੀੜ ਵਿਚ ਹੋਵੇਗਾ। ਮੈਨੂੰ ਜਾਣਾ ਚਾਹੀਦਾ ਹੈ। ਜੇ ਮੇਰੀ ਗਰਦਨ ਕੱਟੀ ਜਾਵੇ ਤਾਂ ਵੀ ਉਸ ਨੂੰ ਖ਼ੁਸ਼ੀ ਹੋਵੇਗੀ। ਉਸ ਦਾ ਇਕ ਹਜ਼ਾਰ ਦਾ ਵਰਤ ਪੂਰਾ ਹੋ ਜਾਏਗਾ। ਦੂਜੀ ਗੱਲ, ਜਿਹੜਾ ਆਦਮੀ ਇਕ ਹਜ਼ਾਰ ਆਦਮੀਆਂ ਨੂੰ ਮਾਰ ਕੇ ਵੀ ਦੁਖੀ ਨਹੀਂ ਹੋਇਆ ਹੈ, ਉਸ ਦੇ ਪ੍ਰਾਣ ਪੱਥਰ ਹੋ ਗਏ ਹੋਣਗੇ। ਉਸ ਦੇ ਪੱਥਰ ਪ੍ਰਾਣ ਉਸ ਨੂੰ ਕਿੰਨੀ ਪੀੜ ਨਹੀਂ ਦਿੰਦੇ ਹੋਣਗੇ ! ਬੁੱਧ ਨੇ ਕਿਹਾ, ਮੈਨੂੰ ਉਹਨਾਂ ਨੌ ਸੌ ਨੜ੍ਹਿੱਨਵੇਂ ਲੋਕਾਂ ਦੇ ਮਰ ਜਾਣ ਦੀ ਉੱਨੀ ਪੀੜ ਨਹੀਂ ਜਿੰਨੀ ਉਸ ਆਦਮੀ ਦੇ ਹਿਰਦੇ ਵਿੱਚ ਪੀੜ ਹੈ, ਜਿਸ ਦਾ ਹਿਰਦਾ ਕਿੰਨਾ ਵੱਡਾ ਪੱਥਰ ਹੋਵੇਗਾ। ਮੈਨੂੰ ਜਾਣ ਦਿਉ। ਬੁੱਧ ਉਥੇ ਗਏ। ਉਥੇ ਇਕ ਛੋਟੀ-ਜਿਹੀ ਘਟਨਾ ਵਾਪਰੀ।

ਬੁੱਧ ਨੂੰ ਆਉਂਦੇ ਦੇਖ ਕੇ, ਉਹਨਾਂ ਦੀ ਸਿੱਧੀ ਤੇ ਸ਼ਾਂਤ ਸ਼ਕਲ ਦੇਖ ਕੇ ਅੰਗੁਲੀਮਾਲ ਨੂੰ ਥੋੜ੍ਹੀ-ਜਿਹੀ ਦਯਾ ਆਈ। ਸੋਚਿਆ, ਭਿਕਸ਼ੂ ਹੈ, ਗ਼ਲਤੀ ਨਾਲ ਆ ਗਿਆ। ਹੋਰ ਤਾਂ ਕੋਈ ਆਉਂਦਾ ਨਹੀਂ ਹੈ। ਉਸ ਨੇ ਦੂਰੋਂ ਚਿੱਲਾ ਕੇ ਕਿਹਾ ਕਿ ਭਿਕਸ਼ੂ, ਵਾਪਸ ਮੁੜ ਜਾ। ਕੀ ਤੈਨੂੰ ਪਤਾ ਨਹੀਂ, ਅੰਗੁਲੀਮਾਲ ਦਾ ਨਾਉਂ ਨਹੀਂ ਸੁਣਿਆ? ਅਤੇ ਸਾਰੇ ਹੀ ਹੱਤਿਆਰੇ ਚਾਹੁੰਦੇ ਹਨ ਕਿ ਉਹਨਾਂ ਦਾ ਨਾਉਂ ਸੁਣਿਆ ਜਾਵੇ, ਉਸ ਦੇ ਲਈ ਹੱਤਿਆ ਕਰਦੇ ਹਨ। ਉਸ ਨੇ ਚਿੱਲਾ ਕੇ ਕਿਹਾ, ਅੰਗੁਲੀਮਾਲ ਦਾ ਨਾਉਂ ਨਹੀਂ ਸੁਣਿਆ? ਬੁੱਧ ਨੇ ਕਿਹਾ, ਸੁਣਿਆ ਹੈ, ਅਤੇ ਉਸੇ ਦੀ ਖੋਜ ਵਿੱਚ ਮੈਂ ਵੀ ਆਇਆ ਹਾਂ। ਅੰਗੁਲੀਮਾਲ ਜ਼ਰਾ ਹੈਰਾਨ ਹੋਇਆ। ਕੀ ਤੈਨੂੰ ਪਤਾ ਨਹੀਂ ਕਿ ਮੈਂ ਤੇਰੀ ਗਰਦਨ ਕੱਟ ਦਿਆਂਗਾ? ਨੌ ਸੌ ਨੜ੍ਹਿੱਨਵੇਂ ਲੋਕਾਂ ਨੂੰ ਮੈਂ ਮਾਰਿਆ ਹੈ। ਬੁੱਧ ਨੇ ਕਿਹਾ, ਮੈਂ ਵੀ ਮਰਾਂ, ਕਿਉਂਕਿ ਮੌਤ ਤਾਂ ਨਿਸਚਿਤ ਹੈ। ਅੱਜ ਨਹੀਂ ਕੱਲ੍ਹ ਮਰ ਜਾਵਾਂਗਾ। ਲੇਕਿਨ ਤੈਨੂੰ ਕੁਝ ਖ਼ੁਸ਼ੀ ਮਿਲ ਸਕੇ ਤੇ ਤੇਰਾ ਵਰਤ ਪੂਰਾ ਹੋ ਜਾਵੇ ਤਾਂ ਮੇਰੀ ਮੌਤ ਸਾਰਥਕ ਹੋ ਜਾਏਗੀ। ਅੰਗੁਲੀਮਾਲ ਜ਼ਰਾ ਪਰੇਸ਼ਾਨ ਹੋਇਆ। ਇਸ ਤਰ੍ਹਾਂ ਦੀਆਂ ਗੱਲਾਂ ਉਸ ਨੇ ਜੀਵਨ ਵਿੱਚ ਕਦੇ ਸੁਣੀਆਂ ਨਹੀਂ ਸਨ।

ਉਸ ਨੇ ਦੋ ਤਰ੍ਹਾਂ ਦੇ ਲੋਕ ਦੇਖੇ ਸਨ—ਉਹ ਜਿਹੜੇ ਉਸ ਦੀ ਤਲਵਾਰ ਦੇਖ ਕੇ ਭੱਜ ਜਾਂਦੇ ਹਨ ਅਤੇ ਉਹ ਜਿਹੜੇ ਉਸ ਦੀ ਤਲਵਾਰ ਨੂੰ ਦੇਖ ਕੇ ਤਲਵਾਰ ਕੱਢ ਲੈਂਦੇ ਸਨ। ਇਸ ਆਦਮੀ ਦੇ ਕੋਲ ਨਾ ਤਾਂ ਤਲਵਾਰ ਸੀ ਤੇ ਨਾ ਇਹ ਆਦਮੀ ਭੱਜ ਰਿਹਾ ਸੀ, ਕਿਉਂਕਿ ਆ ਰਿਹਾ ਸੀ। ਇਹ ਬਿਲਕੁਲ ਤੀਜੀ ਤਰ੍ਹਾਂ ਦਾ ਆਦਮੀ ਸੀ ਜੋ ਅੰਗੁਲੀਮਾਲ ਨੇ ਨਹੀਂ ਦੇਖਿਆ ਸੀ। ਬੁੱਧ ਕਰੀਬ ਆਏ, ਅੰਗੁਲੀਮਾਲ ਨੂੰ ਉਹਨਾਂ ਨੇ

ਕਿਹਾ ਕਿ ਤੂੰ ਇਸ ਤੋਂ ਪਹਿਲਾਂ ਕਿ ਮੈਨੂੰ ਮਾਰੇਂ, ਕੀ ਇਕ ਛੋਟਾ-ਜਿਹਾ ਕੰਮ ਮੇਰਾ ਕਰ ਸਕੇਂਗਾ? ਅਤੇ ਇਕ ਮਰਦੇ ਹੋਏ ਆਦਮੀ ਦੀ ਅਰਜ਼ੋਈ ਕੌਣ ਇਨਕਾਰ ਕਰੇਗਾ? ਅੰਗੁਲੀਮਾਲ ਵੀ ਇਨਕਾਰ ਨਹੀਂ ਕਰ ਸਕਿਆ। ਬੁੱਧ ਨੇ ਕਿਹਾ, ਇਹ ਜੋ ਸਾਹਮਣੇ ਬਿਰਛ ਹੈ, ਇਸ ਦੇ ਕੁੱਝ ਪੱਤੇ ਤੋੜ ਕੇ ਮੈਨੂੰ ਦੇ ਦੇ। ਉਸ ਨੇ ਆਪਣੀ ਤਲਵਾਰ ਨਾਲ ਇਕ ਟਹਿਣੀ ਕੱਟ ਕੇ ਬੁੱਧ ਦੇ ਹੱਥ ਵਿੱਚ ਦੇ ਦਿੱਤੀ। ਬੁੱਧ ਨੇ ਕਿਹਾ, ਤੂੰ ਮੇਰੀ ਗੱਲ ਮੰਨੀ। ਕੀ ਇਕ ਛੋਟੀ-ਜਿਹੀ ਗੱਲ ਹੋਰ ਮੰਨ ਸਕੇਂਗਾ। ਇਸ ਟਹਿਣੀ ਨੂੰ ਵਾਪਸ ਜੋੜ ਦੇ।

ਉਹ ਅੰਗੁਲੀਮਾਲ ਹੈਰਾਨ ਹੋਇਆ। ਉਸ ਨੇ ਕਿਹਾ, ਇਹ ਤਾਂ ਅਸੰਭਵ ਹੈ। ਵਾਪਸ ਜੋੜ ਦੇਣਾ ਅਸੰਭਵ ਹੈ। ਬੁੱਧ ਹੱਸਣ ਲੱਗੇ ਅਤੇ ਉਹਨਾਂ ਨੇ ਕਿਹਾ, ਫਿਰ ਤੋੜਨਾ ਤਾਂ ਬੱਚੇ ਵੀ ਕਰ ਸਕਦੇ ਸੀ, ਪਾਗ਼ਲ ਵੀ ਕਰ ਸਕਦੇ ਸੀ। ਇਸ ਵਿੱਚ ਕੋਈ ਬਹਾਦਰੀ ਨਹੀਂ, ਇਸ ਵਿੱਚ ਕੋਈ ਪੁਰਸ਼ਾਰਥ ਨਹੀਂ ਕਿ ਤੂੰ ਤੋੜੀ। ਜੋੜੇਂ ਤਾਂ ਕੋਈ ਗੱਲ ਹੈ। ਤੋੜਨਾ ਤਾਂ ਕੋਈ ਵੀ ਕਰ ਸਕਦਾ ਹੈ। ਅਤੇ ਬੁੱਧ ਨੇ ਕਿਹਾ, ਚੇਤੇ ਰੱਖੀਂ, ਜਿਹੜਾ ਤੋੜਦਾ ਹੈ ਉਹ ਲਗਾਤਾਰ ਦੁਖੀ ਹੁੰਦਾ ਚਲਿਆ ਜਾਂਦਾ ਹੈ। ਅਤੇ ਜਿੰਨਾ ਦੁਖੀ ਹੁੰਦਾ ਹੈ, ਉੱਨਾ ਜ਼ਿਆਦਾ ਤੋੜਦਾ ਹੈ, ਹੋਰ ਜ਼ਿਆਦਾ ਤੋੜਦਾ ਹੈ ਅਤੇ ਜਿੰਨਾ ਜ਼ਿਆਦਾ ਤੋੜਦਾ ਹੈ, ਉੱਨਾ ਦੁਖੀ ਹੁੰਦਾ ਜਾਂਦਾ ਹੈ। ਅੰਗੁਲੀਮਾਲ ਨੇ ਪੁੱਛਿਆ, ਸੱਚ, ਮੈਂ ਤਾਂ ਬਹੁਤ ਦੁਖੀ ਹਾਂ, ਕੋਈ ਰਸਤਾ ਹੈ ਕਿ ਮਨੁੱਖ ਅਨੰਦਤ ਹੋ ਸਕੇ? ਬੁੱਧ ਨੇ ਕਿਹਾ, ਜਿਹੜਾ ਜੋੜਦਾ ਹੈ, ਉਹ ਅਨੰਦ ਨੂੰ ਪਹੁੰਚਦਾ ਹੈ। ਅੰਗੁਲੀਮਾਲ ਨੇ ਉਹ ਤਲਵਾਰ ਸੁੱਟ ਦਿੱਤੀ। ਉਸ ਨੇ ਕਿਹਾ ਕਿ ਮੈਂ ਜੋੜਨ ਦਾ ਵਿਗਿਆਨ ਸਿੱਖਾਂਗਾ।

ਮੈਂ ਤੁਹਾਨੂੰ ਇਹ ਕਹਿਣਾ ਚਾਹੁੰਦਾ ਹਾਂ, ਜੀਵਨ ਵਿੱਚ ਜਿਹੜਾ ਜੋੜਦਾ ਹੈ, ਉਹ ਅਨੰਦ ਨੂੰ ਪਹੁੰਚਦਾ ਹੈ। ਜੋ ਵੀ ਕ੍ਰਿਏਟ ਕਰਦਾ ਹੈ, ਜੋ ਵੀ ਸਿਰਜਣਾ ਕਰਦਾ ਹੈ, ਜੋ ਵੀ ਬਣਾਉਂਦਾ ਹੈ, ਉਹ ਅਨੰਦ ਨੂੰ ਅੱਪੜਦਾ ਹੈ। ਜੇ ਤੁਸੀਂ ਦੁਖੀ ਹੋ ਤਾਂ ਉਸ ਦਾ ਅਰਥ ਹੈ, ਤੁਸੀਂ ਸਿਰਫ਼ ਤੋੜਨਾ ਸਿੱਖਿਆ ਹੋਵੇਗਾ, ਬਣਾਉਣਾ ਨਹੀਂ। ਤੁਸੀਂ ਜੀਵਨ ਵਿੱਚ ਕੁਝ ਬਣਾਇਆ, ਕੁਝ ਸਿਰਜਿਆ, ਕੁਝ ਕ੍ਰਿਏਟ ਕੀਤਾ? ਤੁਹਾਡੇ ਜੀਵਨ ਵਿੱਚ ਕੁਝ ਬਣਿਆ? ਕੁਝ ਸਿਰਜਿਆ ਗਿਆ, ਕੁਝ ਬਣਿਆ, ਕੁਝ ਪੈਦਾ ਹੋਇਆ? ਕੋਈ ਇਕ ਗੀਤ, ਜੋ ਤੁਹਾਡੇ ਮਰਨ ਤੋਂ ਬਾਅਦ ਵੀ ਗਾਇਆ ਜਾ ਸਕੇ, ਕੋਈ ਇਕ ਮੂਰਤੀ, ਜੋ ਤੁਹਾਡੇ ਬਾਅਦ ਵੀ ਯਾਦ ਬਣੀ ਰਹੇ, ਕੋਈ ਇਕ ਪੌਦਾ, ਜੋ ਤੁਹਾਡੇ ਨਾ ਹੋਣ ਦੇ ਬਾਅਦ ਵੀ ਛਾਂ ਦੇਵੇ? ਤੁਸੀਂ ਕੁਝ ਬਣਾਇਆ, ਕੁਝ ਉਸਾਰਿਆ? ਜੋ ਤੁਹਾਥੋਂ ਵੱਡਾ ਹੋਵੇ। ਜੋ ਤੁਸੀਂ ਮਿਟ ਜਾਵੋ ਅਤੇ ਰਹੇ, ਜੋ ਤੁਸੀਂ ਨਾ ਹੋਵੋ ਫਿਰ ਵੀ ਹੋਵੇ। ਜਿਹੜਾ ਮਨੁੱਖ ਸਿਰਜਣਾ ਕਰਦਾ ਹੈ, ਉਹੀ ਮਨੁੱਖ ਸ਼ਾਂਤੀ ਨੂੰ ਪਹੁੰਚਦਾ ਹੈ। ਜਿਸ ਦੇ ਜੀਵਨ ਵਿੱਚ ਜਿੰਨੀ ਸਿਰਜਣਾਤਮਕਤਾ, ਜਿੰਨੀ ਕ੍ਰਿਏਟਿਵਿਟੀ ਹੁੰਦੀ ਹੈ, ਉਸ ਦੇ ਜੀਵਨ ਵਿੱਚ ਉੱਨੀ ਹੀ ਸ਼ਾਂਤੀ ਅਤੇ ਉੱਨਾ ਹੀ ਅਨੰਦ ਹੁੰਦਾ ਹੈ। ਜਿਹੜੇ ਲੋਕ ਸਿਰਫ਼ ਮਿਟਾਉਂਦੇ ਅਤੇ ਤੋੜਦੇ ਹਨ, ਉਹ ਅਨੰਦਤ ਨਹੀਂ ਹੋ ਸਕਦੇ।

ਕਿਉਂ ਸਿਰਜਣਾ ਕਰਨ ਨਾਲ ਮਨੁੱਖ ਅਨੰਦ ਨੂੰ ਪਹੁੰਚਦਾ ਹੈ? ਜੋ ਵਿਅਕਤੀ

ਜਿੰਨੀ ਦੂਰ ਤਕ ਸਿਰਜਣਾ ਕਰਦਾ ਹੈ, ਉਹ ਉੱਨੀ ਦੂਰ ਤਕ ਸਿਰਜਣਾ ਕਰਦਾ ਹੈ, ਉਹ ਉੱਨੀ ਦੂਰ ਤਕ ਈਸ਼ਵਰ ਦਾ ਭਾਈਵਾਲ ਹੋ ਜਾਂਦਾ ਹੈ। ਈਸ਼ਵਰ ਹੈ ਸ੍ਰਿਸ਼ਟਾ, ਅਤੇ ਜਦ ਵੀ ਅਸੀਂ ਕੁਝ ਸਿਰਜਣਾ ਕਰਦੇ ਹਾਂ, ਈਸ਼ਵਰ ਦਾ ਅੰਸ਼ ਸਾਡੇ ਵਿੱਚ ਕੰਮ ਕਰਨ ਲੱਗਦਾ ਹੈ ਅਤੇ ਜਿਹੜਾ ਵਿਅਕਤੀ ਸਾਰੇ ਜੀਵਨ ਨੂੰ ਸਿਰਜਣਾਤਮਕ ਬਣਾ ਦਿੰਦਾ ਹੈ, ਸਾਰੇ ਜੀਵਨ ਨੂੰ ਇਕ ਸਿਰਜਣਾਤਮਕ ਸੇਵਾ ਵਿੱਚ ਸਮਰਪਤ ਕਰ ਦਿੰਦਾ ਹੈ, ਉਸ ਦੇ ਜੀਵਨ ਵਿੱਚ ਸੰਪੂਰਨ ਰੂਪ ਨਾਲ ਈਸ਼ਵਰ ਪਰਗਟ ਹੋਣ ਲੱਗਦਾ ਹੈ। ਉਸ ਦਾ ਜੀਵਨ ਅਨੰਦ ਨਾਲ, ਪ੍ਰੇਮ ਨਾਲ ਭਰ ਜਾਂਦਾ ਹੈ।

ਸੁੱਖ ਦੇ ਲਈ, ਅਨੰਦ ਦੇ ਲਈ ਸਿਰਜਣਾਤਮਕਤਾ ਚਾਹੀਦੀ ਹੈ।

ਕੁਝ ਤਿਆਰ ਕਰੋ, ਕੁਝ ਬਣਾਉ, ਜੋ ਤੁਹਾਥੋਂ ਵੱਡਾ ਹੋਵੇ। ਤੁਹਾਡਾ ਜੀਵਨ ਸਿਰਫ਼ ਸਮਾਂ ਗੁਜ਼ਾਰਨਾ ਨਾ ਹੋਵੇ, ਬਲਕਿ ਇਕ ਸਿਰਜਣਾ ਹੋਵੇ। ਉਹ ਸਿਰਜਣਾ ਚਾਹੇ ਛੋਟੀ ਜਿਹੀ ਕਿਉਂ ਨਾ ਹੋਵੇ, ਉਹ ਤੁਹਾਡੇ ਪ੍ਰੇਮ ਦਾ ਕਰਮ ਹੋਵੇ। ਜਿਹੜੇ ਲੋਕ ਜੀਵਨ ਵਿੱਚ ਸਿਰਜਣਾਤਮਕ ਹੋ ਪਾਂਦੇ ਹਨ, ਜਿਹੜੇ ਲੋਕ ਵੀ ਜੀਵਨ ਵਿੱਚ ਛੋਟੇ ਜਿਹੇ ਪ੍ਰੇਮ ਦੇ ਕਰਮ ਨੂੰ ਉਸਾਰੀ ਦੇ ਪਾਂਦੇ ਹਨ। ਫਿਰ ਉਹ ਅਨੰਦ ਉੱਪਰ ਤੋਂ ਥੋਪਿਆ ਹੋਇਆ ਨਹੀਂ ਹੋਵੇਗਾ। ਫਿਰ ਉਹ ਅਨੰਦ ਉਹਨਾਂ ਦੇ ਪ੍ਰਾਣਾਂ ਦੇ ਅੰਤਮ ਕੇਂਦਰ ਤੋਂ ਉਠਦਾ ਹੈ ਅਤੇ ਉਹਨਾਂ ਦੇ ਸਾਰੇ ਜੀਵਨ ਨੂੰ ਭਰ ਦਿੰਦਾ ਹੈ।

ਜਿਹੜਾ ਵਿਅਕਤੀ ਉਸਾਰੀ ਕਰਨ ਵਿੱਚ ਜੁਟਿਆ ਹੋਵੇ, ਚੇਤੇ ਰੱਖਣਾ ਹੋਵੇਗਾ... ਕਿਉਂਕਿ ਆਮ ਤੌਰ 'ਤੇ ਸਾਨੂੰ ਇਸ ਗੱਲ ਦਾ ਚੇਤਾ ਵੀ ਨਹੀਂ ਹੈ ਕਿ ਸੁੱਖ ਸਿਰਫ਼ ਉਹਨਾਂ ਦਾ ਨਸੀਬ ਬਣਦਾ ਹੈ, ਜਿਹੜੇ ਸਿਰਜਣਾ ਕਰਦੇ ਹਨ। ਸੁੱਖ ਤਾਂ ਅਸੀਂ ਸਾਰੇ ਚਾਹੁੰਦੇ ਹਾਂ, ਲੇਕਿਨ ਸਿਰਜਣਾ ਅਸੀਂ ਕੋਈ ਵੀ ਨਹੀਂ ਕਰਦੇ। ਇਸ ਲਈ ਸੁੱਖ ਨਾਲ ਸਾਡਾ ਕਦੇ ਵੀ ਕੋਈ ਸੰਬੰਧ ਨਹੀਂ ਹੋ ਪਾਂਦਾ। ਕੋਈ ਸੰਬੰਧ ਨਹੀਂ ਹੋ ਪਾਂਦਾ ਸੁੱਖ ਨਾਲ ਸਾਡਾ। ਜੇ ਅਸੀਂ ਸਿਰਜਣਾ ਕਰ ਸਕੀਏ, ਤਾਂ ਸੁੱਖ ਬਾਈ-ਪ੍ਰੋਡੱਕਟ ਹੈ ਸਿਰਜਣਾ ਦੀ। ਸੁੱਖ ਸਿੱਧਾ ਨਹੀਂ ਮਿਲਦਾ।

ਅਨੰਦ ਸਿੱਧਾ ਹਾਸਲ ਨਹੀਂ ਹੁੰਦਾ। ਜਿਹੜਾ ਸਿਰਜਣਾ ਕਰਦਾ ਹੈ, ਉਸ ਨੂੰ ਹਾਸਲ ਹੁੰਦਾ ਹੈ। ਜਿਵੇਂ ਫੁੱਲ ਸਿੱਧੇ ਨਹੀਂ ਮਿਲਦੇ। ਜਿਹੜਾ ਪੌਦਾ ਲਾਉਂਦਾ ਹੈ, ਬੀਜ ਬੀਜਦਾ ਹੈ, ਪਾਣੀ ਪਾਉਂਦਾ ਹੈ, ਪੌਦੇ ਦੀ ਰੱਖਿਆ ਕਰਦਾ ਹੈ, ਪੌਦੇ 'ਤੇ ਮਿਹਨਤ ਕਰਦਾ ਹੈ; ਉਸ ਨੂੰ ਫੁੱਲ ਹਾਸਲ ਹੁੰਦੇ ਹਨ। ਫੁੱਲ ਸਿੱਧੇ ਹਾਸਲ ਨਹੀਂ ਹੁੰਦੇ। ਜਿਹੜਾ ਸਿੱਧਾ ਫੁੱਲ ਹੀ ਚਾਹੁੰਦਾ ਹੋਵੇ, ਫੁੱਲ ਨੂੰ ਬਿਨਾਂ ਬੀਜਿਆਂ, ਫੁੱਲਾਂ ਨੂੰ ਬਿਨਾਂ ਪਾਣੀ ਲਾਇਆਂ, ਉਸ ਨੂੰ ਫੁੱਲ ਨਹੀਂ ਮਿਲਣਗੇ, ਉਸ ਦੇ ਹੱਥ ਦੇ ਫੁੱਲ ਵੀ ਸੜ ਜਾਣਗੇ। ਫੁੱਲ ਤਾਂ ਹਾਸਲ ਹੁੰਦੇ ਹਨ, ਬੀਜ ਨੂੰ ਬੀਜਣ ਨਾਲ। ਉਵੇਂ ਹੀ ਜਿਹੜਾ ਸਿਰਜਣਾ ਦੇ ਬੀਜ ਬੀਜਦਾ ਹੈ, ਉਸ ਨੂੰ ਅਨੰਦ ਦੇ ਫੁੱਲ ਹਾਸਲ ਹੁੰਦੇ ਹਨ। ਕਦੇ ਸਿਰਜਣਾ ਦਾ ਕੋਈ ਕੰਮ ਕਰਕੇ ਦੇਖਣਾ, ਅਤੇ ਚੇਤੇ ਰੱਖਣਾ, ਸਿਰਜਣਾ ਕਰਨ ਦੀ ਸ਼ਰਤ ਕੀ ਹੈ? ਕੌਣ ਲੋਕ ਸਿਰਜਣਾ ਕਰ ਸਕਦੇ ਹਨ? ਇਕ ਆਦਮੀ ਮੰਦਰ ਬਣਾਉਂਦਾ ਹੈ ਅਤੇ ਆਪਣਾ ਨਾਉਂ ਉਸ ਦੇ ਉੱਪਰ ਲਾ ਦਿੰਦਾ ਹੈ। ਬਸ ਫਿਰ ਉਹ ਐੱਕਟ ਕ੍ਰਿਏਟਿਵ ਨਹੀਂ ਰਿਹਾ। ਫਿਰ ਉਹ ਮੰਦਰ

ਦਾ ਬਣਾਉਣਾ ਸਿਰਜਣਾਤਮਕ ਨਹੀਂ ਰਿਹਾ, ਉਹ ਹੰਕਾਰ ਦਾ ਹਿੱਸਾ ਹੋ ਗਿਆ। ਉਸ ਨੂੰ ਫਿਰ ਕੋਈ ਅਨੰਦ ਨਹੀਂ ਮਿਲੇਗਾ।

ਇਕ ਆਦਮੀ ਦਾਨ ਕਰਦਾ ਹੈ ਅਤੇ ਭੱਜਿਆ ਹੋਇਆ ਅਖ਼ਬਾਰ ਦੇ ਦਫ਼ਤਰ ਵਿਚ ਜਾਂਦਾ ਹੈ, ਫਿਰ ਉਹ ਕਰਮ ਸਿਰਜਣਾਤਮਕ ਨਹੀਂ ਰਿਹਾ, ਫਿਰ ਉਹ ਸਿਰਫ਼ ਹੰਕਾਰ ਦੀ ਤ੍ਰਿਪਤੀ ਹੋ ਗਈ। ਅਤੇ ਯਾਦ ਰੱਖਣਾ, ਹੰਕਾਰ ਤੋਂ ਜ਼ਿਆਦਾ ਡਿਸਟ੍ਰਕਟਿਵ ਹੋਰ ਕੁਝ ਵੀ ਨਹੀਂ ਹੈ। ਹੰਕਾਰ ਤੋਂ ਜ਼ਿਆਦਾ ਤਬਾਹਕਾਰੀ ਕੁਝ ਵੀ ਨਹੀਂ ਹੈ। ਹੰਕਾਰ ਦੀ ਪੂਰਤੀ ਦੇ ਲਈ ਕੀਤੇ ਗਏ ਕੰਮ ਸਿਰਜਣਾਤਮਕ ਨਹੀਂ ਰਹਿ ਜਾਂਦੇ। ਹੰਕਾਰ ਦੇ ਦੁਆਰਾ, ਈਗੋ ਦੇ ਦੁਆਰਾ, ਮੈਂ ਦੀ ਤ੍ਰਿਪਤੀ ਦੇ ਲਈ, ਮੈਂ ਕੁਝ ਹਾਂ—ਦਿਖਾਈ ਪਵੇ, ਇਹਦੇ ਲਈ ਜੋ ਕੁਝ ਵੀ ਕੀਤਾ ਜਾਂਦਾ ਹੈ, ਉਹ ਸਿਰਜਣਾ ਨਹੀਂ ਹੈ। ਸਿਰਜਣਾ ਤਾਂ ਤਦੇ ਹੈ ਜਦ ਮੈਂ ਭੁੱਲ ਜਾਂਦਾ ਹੈ। ਤਦ ਮੈਂ ਕੋਈ ਵੀ ਨਹੀਂ ਰਹਿ ਜਾਂਦਾ।

ਰਵਿੰਦਰਨਾਥ ਮਰ ਰਹੇ ਸਨ। ਇਕ ਮਿੱਤਰ ਮਿਲਣ ਗਿਆ ਅਤੇ ਉਸ ਨੇ ਪੁੱਛਿਆ ਕਿ ਰਵੀ ਬਾਬੂ, ਤੁਸੀਂ ਛੇ ਹਜ਼ਾਰ ਗੀਤ ਗਾਏ। ਹੁਣ ਤਕ ਮਨੁੱਖ-ਜਾਤੀ ਵਿੱਚ ਕਿਸੇ ਕਵੀ ਨੇ ਨਹੀਂ ਗਾਏ, ਜੋ ਸੰਗੀਤ ਵਿੱਚ ਬੰਨ੍ਹੇ ਜਾ ਸਕਣ। ਸ਼ੈਲੀ, ਜੋ ਕਿ ਮਹਾਂਕਵੀ ਹੈ ਉਸ ਦੇ ਵੀ ਦੋ ਹਜ਼ਾਰ ਸਾਨੇਟ ਹਨ, ਜੋ ਸੰਗੀਤ ਵਿੱਚ ਬੰਨ੍ਹੇ ਜਾ ਸਕਦੇ ਹਨ। ਰਵਿੰਦਰਨਾਥ ਨੇ ਛੇ ਹਜ਼ਾਰ ਗੀਤ ਗਾਏ, ਜੋ ਸਾਰੇ ਹੀ ਸੰਗੀਤ ਵਿੱਚ ਬੰਨ੍ਹ ਹੋ ਸਕਦੇ ਹਨ। ਕਿਸੇ ਮਿੱਤਰ ਨੇ ਪੁੱਛਿਆ, ਮਰਨ ਵੇਲੇ ਰਵਿੰਦਰਨਾਥ ਨੂੰ, ਤੁਸੀਂ ਛੇ ਹਜ਼ਾਰ ਗੀਤ ਗਾਏ। ਰਵਿੰਦਰਨਾਥ ਨੇ ਕਿਹਾ, 'ਮਾਫ਼ ਕਰ। ਜਦ ਉਹਨਾਂ ਨੂੰ ਗਾਉਂਦਾ ਸੀ, ਤਦ ਮੈਂ ਮੌਜੂਦ ਹੀ ਨਹੀਂ ਸੀ। ਜਦ ਉਹ ਪੈਦਾ ਹੋਏ, ਤਦ ਮੈਂ ਨਹੀਂ ਸੀ। ਬਾਅਦ ਵਿੱਚ ਮੇਰਾ ਨਾਉਂ ਉਹਨਾਂ ਨਾਲ ਜੁੜ ਗਿਆ, ਲੇਕਿਨ ਜਦ ਉਹ ਪੈਦਾ ਹੋਏ, ਤਦ ਮੈਂ ਬਿਲਕੁਲ ਵੀ ਨਹੀਂ ਸੀ। ਜਦ ਮੈਂ ਬਿਲਕੁਲ ਮਿਟ ਜਾਂਦਾ ਸੀ ਅਤੇ ਭੁੱਲ ਜਾਂਦਾ ਸੀ, ਜਦ ਮੈਨੂੰ ਯਾਦ ਵੀ ਨਹੀਂ ਰਹਿੰਦਾ ਸੀ ਕਿ ਮੈਂ ਕੌਣ ਹਾਂ ਤਦ ਉਹਨਾਂ ਦਾ ਜਨਮ ਹੋਇਆ। ਤਦ ਉਹ ਪੈਦਾ ਹੋਏ। ਤਦ ਉਹ ਮੇਰੇ ਅੰਦਰੋਂ ਆਏ ਅਤੇ ਫੈਲੇ, ਇਸ ਲਈ ਮੇਰਾ... ਹਾਂ, ਕੋਈ ਭੁੱਲ-ਚੁੱਕ ਹੋਈ ਹੋਵੇਗੀ ਤਾਂ ਮੇਰੀ ਹੋਵੇਗੀ, ਲੇਕਿਨ ਗੀਤ ਪਰਮਾਤਮਾ ਦੇ ਹਨ, ਮੇਰੇ ਨਹੀਂ ਹਨ।'

ਜਿਸ ਨੇ ਵੀ ਜੀਵਨ ਵਿੱਚ ਕੁਝ ਸਿਰਜਣਾ ਕੀਤੀ ਹੈ, ਉਸ ਨੂੰ ਸਦਾ ਅਜੇਹਾ ਲੱਗੇਗਾ ਕਿ ਉਹ ਉਸ ਤੋਂ ਆਇਆ, ਲੇਕਿਨ ਉਸ ਦਾ ਨਹੀਂ ਹੈ। ਉਹ ਮਾਧਿਅਮ ਬਣਿਆ। ਉਹ ਰਸਤਾ ਬਣਿਆ, ਕੋਈ ਚੀਜ਼ ਉਸ ਤੋਂ ਪੈਦਾ ਹੋਈ, ਪਰ ਉਹ ਉਸ ਦੀ ਨਹੀਂ ਹੈ। ਹੰਕਾਰ ਦੀ ਛਾਪ ਅਤੇ ਹਸਤਾਖ਼ਰ ਉਸ 'ਤੇ ਨਹੀਂ ਹੋਣਗੇ। ਜਿਥੇ-ਜਿਥੇ ਹੰਕਾਰ ਜੁੜ ਜਾਂਦਾ ਹੈ, ਉਥੇ-ਉਥੇ ਹੀ ਸਿਰਜਣਾ ਵੀ ਵਿਨਾਸ਼-ਆਤਮਕ ਹੋ ਜਾਂਦੀ ਹੈ। ਇਸੇ ਲਈ ਤਾਂ ਇੰਨੇ ਸਾਰੇ ਮੰਦਰ ਹਨ ਦੁਨੀਆ ਵਿੱਚ, ਇੰਨੀਆਂ ਮਸਜਿਦਾਂ ਹਨ, ਇੰਨੇ ਚਰਚ ਹਨ, ਲੇਕਿਨ ਮੰਦਰ, ਮਸਜਿਦ ਅਤੇ ਚਰਚ ਜੇ ਸਿਰਜਣਾ ਨਾਲ ਪੈਦਾ ਹੋਏ ਹੁੰਦੇ ਤਾਂ ਮਨੁੱਖ ਦੀ ਦੁਨੀਆ ਵਿੱਚ ਪ੍ਰੇਮ ਭਰ ਗਿਆ ਹੁੰਦਾ। ਲੇਕਿਨ ਮੰਤਰ ਤੇ ਮਸਜਿਦ ਘ੍ਰਿਰਨਾ ਤੋਂ ਪੈਦਾ ਹੋਏ ਤਾਂ ਘਿਰਨਾ ਦੇ ਅੱਡੇ ਬਣੇ ਹੋਏ ਹਨ। ਇਹਨਾਂ ਤੋਂ ਜ਼ਿਆਦਾ ਖ਼ਤਰਨਾਕ ਤਾਂ ਅੱਡੇ ਨਹੀਂ ਹਨ ਦੁਨੀਆਂ ਵਿੱਚ। ਇਹਨਾਂ ਨੇ ਤਾਂ ਮਨੁੱਖ ਨੂੰ ਲੜਾਉਣ

ਅਤੇ ਹੱਤਿਆ ਕਰਵਾਉਣ 'ਚ ਹਿੱਸਾ ਲਿਆ। ਨਿਸਚਿਤ ਹੀ ਇਹ ਪ੍ਰੇਮ ਤੋਂ ਪੈਦਾ ਨਹੀਂ ਹੋਏ ਹੋਣੇ। ਨਿਸਚਿਤ ਹੀ ਇਹ ਹੰਕਾਰ ਤੋਂ ਆਏ ਹੋਣਗੇ ਅਤੇ ਹੰਕਾਰ ਲੜਾਉਂਦਾ ਹੈ, ਇਸ ਲਈ ਮੰਦਰ ਤੇ ਮਸਜਿਦ ਲੜਦੇ ਹਨ। ਉਹ ਹੰਕਾਰ 'ਤੇ ਉੱਸਰੇ ਹੋਏ ਹਨ। ਉਹਨਾਂ ਦੇ ਅੰਦਰ ਸਿਰਜਣਾਤਮਕ ਪਵਿੱਤਰਤਾ, ਸਿਰਜਣਾਤਮਕ ਪ੍ਰੇਮ ਪਰਗਟ ਨਹੀਂ ਹੋਇਆ। ਤਾਂ ਇਕ ਅੰਤਮ ਗੱਲ ਕਹਿਣਾ ਚਾਹੁੰਦਾ ਹਾਂ :

ਪਹਿਲੀ ਗੱਲ ਮੈਂ ਇਹ ਕਹੀ ਕਿ ਜੇ ਤੁਸੀਂ ਦੁਖੀ ਹੋ ਤਾਂ ਦੁਨੀਆ ਤੋਂ ਹਿੰਸਾ ਦਾ ਅੰਤ ਨਹੀਂ ਹੋਵੇਗਾ। ਤੁਹਾਡਾ ਅਨੰਦਤ ਹੋਣਾ ਜ਼ਰੂਰੀ ਹੈ। ਦੂਜੀ ਗੱਲ ਮੈਂ ਤੁਹਾਨੂੰ ਇਹ ਕਹੀ ਕਿ ਜੇ ਤੁਸੀਂ ਅਨੰਦਤ ਹੋਣਾ ਚਾਹੁੰਦੇ ਹੋ ਤਾਂ ਤੁਹਾਡਾ ਸਿਰਜਣਾਤਮਕ ਹੋਣਾ ਜ਼ਰੂਰੀ ਹੈ ਅਤੇ ਤੀਜੀ ਤੇ ਅੰਤਮ ਗੱਲ ਮੈਂ ਤੁਹਾਨੂੰ ਇਹ ਕਹਿਣਾ ਚਾਹੁੰਦਾ ਹਾਂ ਕਿ ਜੇ ਤੁਸੀਂ ਸਿਰਜਣਾਤਮਕ ਹੋਣਾ ਚਾਹੁੰਦੇ ਹੋ ਤਾਂ ਤੁਹਾਡਾ ਹੰਕਾਰ-ਸ਼ੁੰਨਯ ਹੋਣਾ ਜ਼ਰੂਰੀ ਹੈ। ਤੁਹਾਨੂੰ ਇਹ ਜੋ ਖ਼ਿਆਲ ਤੁਹਾਡੇ ਅੰਦਰ ਪੈਦਾ ਹੋਇਆ ਹੈ ਕਿ ਮੈਂ ਕੁਝ ਹਾਂ, ਇਹ ਭਰਮ ਟੁੱਟ ਜਾਣਾ ਚਾਹੀਦਾ ਹੈ, ਛੁੱਟ ਜਾਣਾ ਚਾਹੀਦਾ ਹੈ। ਇਹ ਭਰਮ ਮਨੁੱਖ ਨੂੰ ਅੰਤ ਤਕ ਪੀੜ ਹੀ ਦਿੰਦਾ ਹੈ ਅਤੇ ਇਸ ਭਰਮ ਦੇ ਕਾਰਨ ਹੀ ਉਹ ਸੱਚ ਨੂੰ ਵੀ ਨਹੀਂ ਜਾਣ ਪਾਂਦਾ, ਜੋ ਉਸ ਦੇ ਅੰਦਰ ਲੁਕਿਆ ਸੀ, ਅਤੇ ਉਸ ਸੁਰ ਤੋਂ ਵੀ ਵਾਂਝਾ ਰਹਿ ਜਾਂਦਾ ਹੈ, ਜਿਸ ਦੇ ਉਹ ਦੁਆਰ 'ਤੇ ਹੀ ਖੜ੍ਹਾ ਸੀ।

ਇਹ ਮੈਂ ਦਾ ਹੰਕਾਰ ਅਨੋਖਾ ਹੈ। ਸਾਹ 'ਤੇ ਵੀ ਸਾਡਾ ਕੋਈ ਵੱਸ ਨਹੀਂ ਲੇਕਿਨ ਅਸੀਂ ਕਹਿੰਦੇ ਹਾਂ, ਮੈਂ ਸਾਹ ਲੈਂਦਾ ਹਾਂ। ਜੇ ਮੈਂ ਸਾਹ ਲੈਂਦਾ ਹਾਂ ਤਾਂ ਫਿਰ ਮੈਨੂੰ ਮਰਨ ਦੀ ਕੋਈ ਜ਼ਰੂਰਤ ਨਹੀਂ ਹੈ। ਮੈਂ ਜਦ ਸਾਹ ਲੈਣਾ ਚਾਹਾਂਗਾ, ਲੈਂਦਾ ਤੁਰਿਆ ਜਾਵਾਂਗਾ। ਪਰ ਇਕ ਦਿਨ ਪਾਇਆ ਜਾਂਦਾ ਹੈ, ਸਾਹ ਬਾਹਰ ਗਿਆ ਅਤੇ ਅੰਦਰ ਨਹੀਂ ਆਇਆ, ਅਤੇ ਫਿਰ ਮੈਂ ਨਹੀਂ ਲੈ ਪਾਂਦਾ ਹਾਂ। ਤਾਂ ਇਹ ਕਹਿਣਾ ਪਾਗ਼ਲਪਣ ਹੀ ਹੋਵੇਗਾ ਕਿ ਮੈਂ ਸਾਹ ਲੈਂਦਾ ਹਾਂ। ਸਾਹ ਆਉਂਦਾ ਹੈ, ਜਾਂਦਾ ਹੈ। ਇਥੋਂ ਤਕ ਹੀ ਠੀਕ ਹੈ। ਉਸ ਦੇ ਨਾਲ ਮੈਂ ਜੋੜ ਦੇਣਾ ਗ਼ਲਤ ਹੈ।

ਅਸੀਂ ਕਹਿੰਦੇ ਹਾਂ, ਮੇਰਾ ਜਨਮ—ਮੇਰਾ ਜਨਮ ਦਿਨ, ਜਿਵੇਂ ਉਸ 'ਤੇ ਸਾਡਾ ਕੋਈ ਅਧਿਕਾਰ ਹੋਵੇ। ਨਾ ਸਾਡਾ ਜਨਮ ਉੱਤੇ ਕੋਈ ਅਧਿਕਾਰ ਹੈ, ਨਾ ਮੌਤ ਉੱਤੇ ਸਾਡਾ ਕੋਈ ਅਧਿਕਾਰ ਹੈ, ਫਿਰ ਇਹ ਮੈਂ ਨੂੰ ਠਹਿਰਨ ਦੀ ਜਗ੍ਹਾ ਕਿਥੇ ਹੈ? ਇਸ ਮੈਂ ਨੂੰ ਖੜਾ ਹੋਣ ਦੀ ਥਾਂ ਕਿਥੇ ਹੈ? ਲੇਕਿਨ ਜੀਵਨ-ਭਰ ਇਸ ਮੈਂ ਨੂੰ ਖੜਾ ਕਰਦੇ ਹਾਂ। ਅਨੇਕ-ਅਨੇਕ ਰੂਪਾਂ ਵਿੱਚ ਇਸ ਮੈਂ ਨੂੰ ਮਜ਼ਬੂਤ ਕਰਦੇ ਹਾਂ। ਅਤੇ ਫਿਰ ਜਦ ਇਹ ਮੈਂ ਮਜ਼ਬੂਤ ਹੋ ਜਾਂਦਾ ਹੈ, ਜਿੰਨਾ ਮਜ਼ਬੂਤ ਕਰਦੇ ਹਾਂ। ਅਤੇ ਫਿਰ ਜਦ ਇਹ ਮੈਂ ਨਾਲ ਇਸ ਦੀ ਟੱਕਰ ਸ਼ੁਰੂ ਹੋ ਜਾਂਦੀ ਹੈ। ਵਿਅਕਤੀਆਂ ਦੇ ਮੈਂ ਲੜਦੇ ਹਨ, ਰਾਸ਼ਟਰਾਂ ਦੇ ਮੈਂ ਲੜਦੇ ਹਨ।

ਇਹ ਸਾਰੇ ਝੰਡੇ ਜੋ ਹਰ ਰਾਸ਼ਟਰ ਨੇ ਆਪਣੇ ਉੱਚੇ ਕੀਤੇ ਹੋਏ ਹਨ, ਇਹ ਸਾਰੇ ਰਾਸ਼ਟਰਾਂ ਦੇ ਹੰਕਾਰ ਦੇ ਝੰਡੇ ਹਨ ਅਤੇ ਲੜਾਉਂਦੇ ਹਨ। ਇਹ ਟੱਕਰ ਕਰਵਾਉਂਦੇ ਹਨ। ਵਿਅਕਤੀਆਂ ਦੇ ਝੰਡੇ ਹਨ, ਉਹ ਲੜਾਉਂਦੇ ਹਨ, ਰਾਸ਼ਟਰਾਂ ਦੇ ਝੰਡੇ ਹਨ, ਉਹ ਲੜਾਉਂਦੇ ਹਨ। ਅਸੀਂ ਕਹਿੰਦੇ ਹਾਂ, ਸਾਡੇ ਮੁਲਕ ਵਿੱਚ ਕਹਿੰਦੇ ਹਨ ਕਿ ਭਾਰਤ ਬੜਾ

ਮਹਾਨ ਦੇਸ਼ ਹੈ। ਪਾਗ਼ਲਪਣ ਦੀਆਂ ਗੱਲਾਂ ਹਨ। ਜਦ ਤਕ ਕੌਮਾਂ ਇਸ ਤਰ੍ਹਾਂ ਦੀਆਂ ਗੱਲਾਂ ਪੱਥਰ ਪਏ ਰਹੇ। ਕੀ ਕਹਿੰਦੇ ! ਉਹਨਾਂ ਸਭ ਨੇ ਕਿਹਾ, ਤੁਸੀਂ ਆਪਣੀ ਆਤਮ-ਕਥਾ ਲਿਖੋ। ਆਟੋਬਾਇਓਗ੍ਰਾਫ਼ੀ ਲਿਖੋ। ਤੁਹਾਡੇ ਜਿਹਾ ਪੱਥਰ ਸਾਡੇ ਪੱਥਰਾਂ ਵਿੱਚ ਕਦੇ ਪੈਦਾ ਹੀ ਨਹੀਂ ਹੋਇਆ। ਤੁਸੀਂ ਤਾਂ ਜ਼ਰੂਰ ਈਸ਼ਵਰ-ਪੁੱਤਰ ਹੋ। ਤੁਸੀਂ ਤਾਂ ਮਹਾਤਮਾ ਹੋ। ਤੁਸੀਂ ਤਾਂ ਧੰਨ ਹੋ, ਜ਼ਰੂਰ ਕੋਈ ਰੱਬੀ-ਤਾਕਤ ਕੰਮ ਕਰ ਰਹੀ ਹੈ। ਤਦੇ ਤਾਂ ਤੁਸੀਂ ਅਕਾਸ਼ ਵਿੱਚ ਉੱਡੇ, ਵੈਰੀ ਦਾ ਵਿਨਾਸ਼ ਕੀਤਾ, ਰਾਜ-ਮਹਿਲਾਂ ਵਿੱਚ ਮਹਿਮਾਨ ਬਣੇ।

ਫਿਰ ਆਟੋਬਾਇਓਗ੍ਰਾਫ਼ੀ ਲਿਖਣੀ ਪੈਂਦੀ ਹੈ ਆਦਮੀ ਨੂੰ, ਅਤੇ ਪੱਥਰ ਤੋਂ ਜ਼ਿਆਦਾ ਉਸ ਦੀ ਕਹਾਣੀ ਨਹੀਂ ਹੈ। ਇਕ ਪੱਥਰ ਤੋਂ ਜ਼ਿਆਦਾ, ਇਹ ਜੋ ਪੱਥਰ ਨੇ ਯਾਤਰਾ ਕੀਤੀ, ਇਸ ਤੋਂ ਜ਼ਿਆਦਾ ਸਾਡੀ ਯਾਤਰਾ ਹੈ? ਇਸ 'ਤੇ ਜ਼ਰਾ ਵਿਚਾਰੋ, ਇਸ ਨੂੰ ਜ਼ਰਾ ਸੋਚੋ। ਇਸ ਪੱਥਰ ਤੋਂ ਜ਼ਿਆਦਾ ਕਥਾ ਨਹੀਂ ਦਿੱਸੇਗੀ ਅਤੇ ਸਭ ਕਥਾਵਾਂ ਬਚਕਾਨੀਆ ਤੇ ਚਾਇਲਿਡਸ਼ ਜਾਣ ਪੈਣਗੀਆਂ, ਸਭ ਮਨੁੱਖ ਦਾ ਹੰਕਾਰ ਜਾਣ ਪੈਣਗੀਆਂ।

ਇਹ ਹੰਕਾਰ ਸਭ ਤੋਂ ਜ਼ਿਆਦਾ ਡਿਸਟ੍ਰਕ੍ਟਿਵ ਫੋਰਸ ਹੈ, ਸਭ ਤੋਂ ਵੱਡੀ ਵਿਨਾਸ਼ਆਤਮਕ ਸ਼ਕਤੀ ਹੈ। ਜੇ ਇਹ ਸੋਚ-ਵਿਚਾਰ ਤੁਹਾਨੂੰ ਦਿਖਾਈ ਪਵੇ, ਮੈਂ ਤਾਂ ਕੁਝ ਵੀ ਨਹੀਂ ਹਾਂ, ਜੇ ਇਹ ਅਨੁਭਵ ਵਿੱਚ ਆਵੇ, ਮੈਂ ਤਾਂ ਨਾ-ਕੁਝ ਹਾਂ। ਕੁਦਰਤ ਦੀ ਹੱਥਾਂ ਦੀ ਇਕ ਖੇਡ, ਜਾਂ ਪਰਮਾਤਮਾ ਦੇ ਦੁਆਰਾ ਸੁੱਟਿਆ ਗਿਆ ਇਕ ਪੱਥਰ ਅਤੇ ਸਾਰੀ ਯਾਤਰਾ ਤੇ ਸਾਰੀ ਕਥਾ, ਅਤੇ ਫਿਰ ਪੱਥਰ ਦਾ ਵਾਪਸ ਗਿਰ ਜਾਣਾ, ਇਸ ਤੋਂ ਜ਼ਿਆਦਾ ਕੁਝ ਵੀ ਨਹੀਂ ਹਾਂ। ਅਜੇਹਾ ਜੇਕਰ ਦਿਖਾਈ ਪਵੇ ਤਾਂ ਤੁਹਾਡੇ ਜੀਵਨ ਤੋਂ ਹੰਕਾਰ ਗ਼ਾਇਬ ਹੋ ਜਾਵੇਗਾ। ਅਤੇ ਜਿਵੇਂ ਹੀ ਹੰਕਾਰ ਹੀ ਹੰਕਾਰ ਗ਼ਾਇਬ ਹੋਇਆ ਉਵੇਂ ਹੀ ਉਸ ਦਾ ਜਨਮ ਹੁੰਦਾ ਹੈ ਜੋ ਪ੍ਰੇਮ ਹੈ ਜੋ ਅਨੰਦ ਹੈ। ਉਸ ਦਾ ਜਨਮ ਹੁੰਦਾ ਹੈ, ਜੋ ਆਤਮਾ ਹੈ। ਉਸ ਦੀ ਪ੍ਰਤੀਤੀ ਹੁੰਦੀ ਹੈ, ਜੋ ਅੰਦਰ ਲੁਕਿਆ ਹੋਇਆ ਸੱਚ ਹੈ, ਜੋ ਅਸਲੀ ਸਾਡੀ ਸੱਤਾ ਹੈ। ਅਤੇ ਉਸ ਦੀ ਪ੍ਰਾਪਤੀ ਹੁੰਦਿਆਂ ਹੀ ਸਾਡੇ ਜੀਵਨ ਦੀ ਦ੍ਰਿਸ਼ਟੀ ਕੁਝ ਹੋਰ ਹੋ ਜਾਂਦੀ ਹੈ। ਫਿਰ ਹੁੰਦੀ ਹੈ ਸਿਰਜਣਾ। ਫਿਰ ਤੁਸੀਂ ਉਠਦੇ ਹੋ ਤਾਂ ਸਿਰਜਣਾ ਹੁੰਦੀ ਹੈ, ਫਿਰ ਤੁਸੀਂ ਸਾਹ ਲੈਂਦੇ ਹੋ ਤਾਂ ਸਿਰਜਣਾ ਹੁੰਦੀ ਹੈ, ਫਿਰ ਤੁਸੀਂ ਪ੍ਰੇਮ ਕਰਦੇ ਹੋ ਤਾਂ ਸਿਰਜਣਾ ਹੁੰਦੀ ਹੈ। ਤੁਹਾਡਾ ਗੁਜ਼ਰ ਜਾਣਾ, ਤੁਹਾਡਾ ਹੋਣਾ—ਮਾਤਰ ਇਕ ਸਿਰਜਣਾਤਮਕ ਸੇਵਾ ਹੋ ਜਾਂਦੀ ਹੈ।

ਇਹ ਤਿੰਨ ਛੋਟੀਆਂ-ਜਿਹੀਆਂ ਗੱਲਾਂ ਮੈਂ ਕਹੀਆਂ। ਹੈਰਾਨੀ ਹੋਵੇਗੀ ਕਿ ਇਹਨਾਂ ਨੂੰ ਮੈਂ ਵਿਸ਼ਵ ਸ਼ਾਂਤੀ ਨਾਲ ਕਿਵੇਂ ਜੋੜਦਾ ਹਾਂ। ਇਸ ਲਈ ਜੋੜਦਾ ਹਾਂ ਕਿ ਇਕ-ਇਕ ਵਿਅਕਤੀ ਤੋਂ ਮਿਲ ਕੇ ਇਹ ਸਾਰਾ ਮਨੁੱਖ ਦਾ ਵਿਸ਼ਵ ਬਣਿਆ ਹੈ। ਇਕ-ਇਕ ਛੋਟੇ-ਛੋਟੇ ਵਿਅਕਤੀ ਦਾ ਜੋੜ ਹੈ। ਵਿਸ਼ਵ ਕਿਤੇ ਹੈ ਨਹੀਂ। ਅਸੀਂ ਸਾਰੇ ਲੋਕ ਮਿਲ ਕੇ ਇਸ ਵਿਸ਼ਵ ਨੂੰ ਬਣਾਉਂਦੇ ਹਾਂ, ਬਣਾਇਆ ਹੋਇਆ ਹੈ। ਅਸੀਂ ਸਾਰੇ ਲੋਕਾਂ ਨੇ ਇਸ ਨੂੰ ਤਿਆਰ ਕੀਤਾ ਹੈ। ਅਸੀਂ ਸਾਰੇ ਲੋਕਾਂ ਦੇ ਪ੍ਰਾਣ ਜੇ ਬਦਲੀਏ, ਸਾਡੇ ਚਿੱਤ ਜੇ ਬਦਲੀਏ, ਸਾਡੇ ਸੋਚਣ ਅਤੇ ਜੀਣ ਦਾ ਢੰਗ ਜੇ ਬਦਲੀਏ ਤਾਂ ਸੰਭਵ ਹੈ ਕਿ ਅਸੀਂ ਇਕ ਹੋਰ ਤਰ੍ਹਾਂ ਦੀ ਮਨੁੱਖਤਾ ਨੂੰ ਜਨਮ ਦੇਣ ਵਿੱਚ ਸਮਰੱਥ ਹੋ ਸਕੀਏ। ਅਤੇ ਯਾਦ ਰੱਖਣਾ, ਇਹ

ਜ਼ਿੰਮਾ ਹਰੇਕ ਵਿਅਕਤੀ ਦੇ ਉੱਪਰ ਹੈ, ਇਸ ਨੂੰ ਟਾਲਿਆ ਨਹੀਂ ਜਾ ਸਕਦਾ। ਇਸ ਨੂੰ ਕਿਸੇ ਉੱਤੇ ਟਾਲਿਆ ਨਹੀਂ ਜਾ ਸਕਦਾ। ਜੇ ਮਨੁੱਖ ਦੀ ਸਮਾਪਤੀ ਹੋਵੇਗੀ ਤਾਂ ਮੈਂ ਜ਼ਿੰਮੇਵਾਰ ਰਹਾਂਗਾ, ਤੁਸੀਂ ਜ਼ਿੰਮੇਵਾਰ ਰਹੋਗੇ। ਅਤੇ ਜੇ ਮਨੁੱਖ ਨੂੰ ਬਚਾਉਣਾ ਹੈ ਤਾਂ ਮੈਨੂੰ ਕੁਝ ਕਰਨਾ ਹੋਵੇਗਾ, ਤੁਹਾਨੂੰ ਕੁਝ ਕਰਨਾ ਹੋਵੇਗਾ।

ਇਹ ਤਿੰਨ ਛੋਟੀਆਂ-ਜਿਹੀਆਂ ਗੱਲਾਂ, ਜੇ ਥੋੜ੍ਹੇ-ਜਿਹੇ ਲੋਕ ਜ਼ਮੀਨ 'ਤੇ ਕਰਨ 'ਚ ਸਮਰੱਥ ਹੋ ਜਾਈਏ ਤਾਂ ਥੋੜ੍ਹੇ-ਜਿਹੇ ਦੀਵੇ ਜਗ ਜਾਣਗੇ ਹਨੇਰੇ ਵਿੱਚ। ਥੋੜ੍ਹੇ-ਜਿਹੇ ਪ੍ਰਕਾਸ਼ ਦੇ ਸੋਮੇ ਪੈਦਾ ਹੋ ਜਾਣਗੇ। ਅਤੇ ਤਦ ਇਕ ਦੀਵਾ ਜਗਦਾ ਹੈ ਤਾਂ ਦੂਜੇ ਬੁਝੇ ਹੋਏ ਦੀਵੇ ਦੇ ਪ੍ਰਾਣਾਂ ਵਿੱਚ ਵੀ ਜਾਗਣ ਦੀ ਖ਼ਾਹਿਸ਼ ਪੈਦਾ ਹੋਣ ਲੱਗਦੀ ਹੈ। ਅਤੇ ਜਦ ਇਕ ਦੀਵਾ ਜਗਦਾ ਹੈ ਤਾਂ ਉਸ ਦੀ ਰੌਸ਼ਨੀ ਵਿੱਚ ਅਨੇਕਾਂ ਦੀਵਿਆਂ ਨੂੰ ਜਗਣ ਦੀ ਪ੍ਰੇਰਣਾ ਮਿਲਣੀ ਸ਼ੁਰੂ ਹੋ ਜਾਂਦੀ ਹੈ।

ਈਸ਼ਵਰ ਕਰੇ, ਤੁਹਾਡੇ ਅੰਦਰ ਸੰਕਲਪ ਪੈਦਾ ਹੋਵੇ। ਈਸ਼ਵਰ ਕਰੇ, ਤੁਹਾਡੇ ਅੰਦਰ ਇਕ ਸਿਰਜਣਾਤਮਕ ਊਰਜਾ ਪੈਦਾ ਹੋਵੇ, ਤੁਹਾਡੇ ਅੰਦਰ ਇਕ ਪ੍ਰੇਮ ਪੈਦਾ ਹੋਵੇ। ਈਸ਼ਵਰ ਕਰੇ, ਤੁਹਾਡੇ ਅੰਦਰ ਉਸ ਪ੍ਰਾਰਥਨਾ ਦਾ ਜਨਮ ਹੋਵੇ ਜਿਸ ਨਾਲ ਅਸੀਂ ਇਕ ਨਵੀਂ ਤਰ੍ਹਾਂ ਦੀ ਦੁਨੀਆ ਬਣਾ ਸਕੀਏ। ਹੁਣ ਤਕ ਮਨੁੱਖ ਜਿਸ ਤਰ੍ਹਾਂ ਜੀਵਿਆ ਹੈ ਉਹ ਇਕਦਮ ਗ਼ਲਤ ਹੈ ਅਤੇ ਹੁਣ ਤਕ ਮਨੁੱਖ ਨੇ ਜੋ ਵੀ ਕੀਤਾ ਹੈ ਉਸ ਨਾਲ ਹਿੱਤ ਨਹੀਂ ਹੋਇਆ। ਬਿਲਕੁਲ ਹੀ ਇਕ ਵੱਡੀ ਕ੍ਰਾਂਤੀ ਵਿੱਚੋਂ ਗੁਜ਼ਰੇ ਬਿਨਾਂ ਕੋਈ ਮਾਰਗ ਨਹੀਂ ਹੈ। ਅਤੇ ਜੇ ਰਾਜਨੀਤਕਾਂ ਉੱਤੇ, ਰਾਜਨੇਤਾਵਾਂ ਉੱਤੇ ਗੱਲ ਛੱਡ ਦਿੱਤੀ ਗਈ ਤਾਂ ਦੁਨੀਆ ਡੁੱਬੇਗੀ, ਦੁਨੀਆ ਨੂੰ ਬਚਣ ਦਾ ਫਿਰ ਕੋਈ ਮਾਰਗ ਨਹੀਂ ਦਿਖਾਈ ਪੈਂਦਾ। ਲੇਕਿਨ ਇਕ-ਇਕ ਵਿਅਕਤੀ ਨੇ ਆਪਣੇ ਉੱਪਰ ਗੱਲ ਲਈ ਤਾਂ ਕੁਝ ਹੋ ਸਕਦਾ ਹੈ। ਇਹ ਆਸ ਕਰਦਾ ਹਾਂ ਕਿ ਕੁਝ ਹੋ ਸਕੇਗਾ। ਅਸੀਂ ਸਾਰੇ ਛੋਟੇ-ਛੋਟੇ ਲੋਕ ਵੀ ਉਸ ਵੱਡੇ ਕੰਮ ਦੇ ਭਾਈਵਾਲ ਬਣ ਸਕਦੇ ਹਾਂ।

ਮੇਰੀਆਂ ਇਹਨਾਂ ਗੱਲਾਂ ਨੂੰ ਇੰਨੇ ਪ੍ਰੇਮ ਤੇ ਸ਼ਾਂਤੀ ਨਾਲ ਸੁਣਿਆ ਹੈ ਉਸ ਤੋਂ ਬਹੁਤ-ਬਹੁਤ ਅਨੰਦਤ ਹਾਂ, ਅਤੇ ਅੰਤ ਵਿੱਚ ਸਭ ਦੇ ਅੰਦਰ ਬੈਠੇ ਪਰਮਾਤਮਾ ਨੂੰ ਪ੍ਰਣਾਮ ਕਰਦਾ ਹਾਂ, ਮੇਰੇ ਪ੍ਰਣਾਮ ਸਵੀਕਾਰ ਕਰਨਾ।



# 9
# ਤੁਸੀਂ ਵੀ ਪਰਮਾਤਮਾ ਹੋ

ਮੇਰੇ ਪਿਆਰੇ ਆਪਣੇ,

ਮੈਂ ਬੇਹੱਦ ਅਨੰਦਤ ਹਾਂ ਅਤੇ ਉਤਸ਼ਾਹਤ ਵੀ। ਸੱਚ ਦੇ ਸੰਬੰਧ ਵਿੱਚ ਥੋੜ੍ਹੀਆਂ-ਜਿਹੀਆਂ ਗੱਲਾਂ ਤੁਸੀਂ ਸੁਣਨ ਨੂੰ ਉਤਸੁਕ ਹੋ, ਇਹ ਮੈਨੂੰ ਅਨੰਦਪੂਰਨ ਹੋਵੇਗਾ ਕਿ ਆਪਣੇ ਹਿਰਦੇ ਦੀਆਂ ਥੋੜ੍ਹੀਆਂ-ਜਿਹੀਆਂ ਗੱਲਾਂ ਤੁਹਾਨੂੰ ਕਹਾਂ। ਬਹੁਤ ਘੱਟ ਲੋਕ ਹਨ, ਜਿਹੜੇ ਸੁਣਨ ਨੂੰ ਰਾਜ਼ੀ ਹਨ, ਜਿਹੜੇ ਦੇਖਣ ਨੂੰ ਉਤਸੁਕ ਹਨ। ਇਸ ਲਈ ਜਦ ਕੋਈ ਸੁਣਨ ਨੂੰ ਉਤਸੁਕ ਮਿਲ ਜਾਏਗਾ, ਅਤੇ ਕੋਈ ਦੇਖਣ ਨੂੰ ਤਿਆਰ ਹੋਵੇ ਤਾਂ ਸੁਭਾਵਕ ਹੈ ਅਨੰਦ ਅਨੁਭਵ ਹੋਵੇ। ਸਾਡੇ ਕੋਲ ਅੱਖਾਂ ਹਨ, ਸਾਡੇ ਕੋਲ ਕੰਨ ਵੀ ਹਨ, ਲੇਕਿਨ ਜਿਵੇਂ ਮੈਂ ਕਿਹਾ, ਬਹੁਤ ਘੱਟ ਲੋਕ ਤਿਆਰ ਹਨ ਕਿ ਉਹ ਦੇਖਣ, ਅਤੇ ਬਹੁਤ ਘੱਟ ਲੋਕ ਤਿਆਰ ਹਨ ਕਿ ਉਹ ਸੁਣਨ। ਇਹੀ ਵਜ੍ਹਾ ਹੈ ਕਿ ਅਸੀਂ ਅੱਖਾਂ ਦੇ ਰਹਿੰਦਿਆਂ ਹੋਇਆਂ ਵੀ ਅੰਨ੍ਹਿਆਂ ਦੀ ਤਰ੍ਹਾਂ ਜੀਂਦੇ ਹਾਂ ਅਤੇ ਹਿਰਦੇ ਦੇ ਰਹਿੰਦਿਆਂ ਹੋਇਆਂ ਵੀ ਪਰਮਾਤਮਾ ਨੂੰ ਅਨੁਭਵ ਨਹੀਂ ਕਰ ਪਾਂਦੇ ਹਾਂ।

ਮਨੁੱਖ ਨੂੰ ਜਿੰਨੀਆਂ ਸ਼ਕਤੀਆਂ ਹਾਸਲ ਹੋਈਆਂ ਹਨ, ਉਸ ਦੇ ਅੰਦਰ ਜਿੰਨੀਆਂ ਸੰਭਾਵਨਾਵਾਂ ਹਨ ਅਹਿਸਾਸ ਦੀਆਂ, ਉਹਨਾਂ ਵਿੱਚੋਂ ਨਾ ਦੇ ਬਰਾਬਰ ਹੀ ਵਿਕਸਿਤ ਹੋ ਪਾਂਦੀਆਂ ਹਨ। ਇਕ ਚੇਤਾ ਮੈਨੂੰ ਆਉਂਦਾ ਹੈ, ਉਸ ਨਾਲ ਹੀ ਚਰਚਾ ਨੂੰ ਸ਼ੁਰੂ ਕਰਾਂ।

ਕਿਸੇ ਦੇਸ਼ ਵਿੱਚ ਇਕ ਸਾਧੂ ਨੂੰ ਕੁਝ ਲੋਕਾਂ ਨੇ ਜਾ ਕੇ ਕਿਹਾ, ਕੁਝ ਵੈਰੀ ਤੇਰੇ ਪਿੱਛੇ ਪਏ ਹੋਏ ਹਨ ਅਤੇ ਉਹ ਤੈਨੂੰ ਖ਼ਤਮ ਕਰਨਾ ਚਾਹੁੰਦੇ ਹਨ। ਉਸ ਸਾਧੂ ਨੇ ਕਿਹਾ, ਹੁਣ ਕੋਈ ਵੀ ਡਰ ਨਹੀਂ ਹੈ, ਜਦ ਉਹ ਮੈਨੂੰ ਖ਼ਤਮ ਕਰਨ ਆਉਣਗੇ ਤਾਂ ਮੈਂ ਆਪਣੇ ਕਿਲ੍ਹੇ ਵਿੱਚ ਜਾ ਕੇ ਲੁਕ ਜਾਵਾਂਗਾ। ਉਸ ਸਾਧੂ ਨੇ ਕਿਹਾ, ਜਦ ਉਹ ਮੈਨੂੰ ਖ਼ਤਮ ਕਰਨ ਆਉਣਗੇ ਤਾਂ ਮੈਂ ਕਿਲ੍ਹੇ ਵਿੱਚ ਜਾ ਕੇ ਲੁਕ ਜਾਵਾਂਗਾ। ਉਹ ਤਾਂ ਇਕ ਫ਼ਕੀਰ ਸੀ, ਉਸ ਦੇ ਕੋਲ ਇਕ ਝੌਂਪੜਾ ਵੀ ਨਹੀਂ ਸੀ। ਉਸ ਦੇ ਵੈਰੀਆਂ ਨੂੰ ਇਹ ਖ਼ਬਰ ਮਿਲੀ ਅਤੇ ਉਹਨਾਂ ਨੇ ਇਹ ਸੁਣਿਆ ਕਿ ਉਸ ਨੇ ਕਿਹਾ ਹੈ ਕਿ ਜਦ ਮੇਰੇ ਉੱਤੇ ਕੋਈ ਹਮਲਾ ਹੋਵੇਗਾ ਤਾਂ ਮੈਂ ਆਪਣੇ ਕਿਲ੍ਹੇ ਵਿੱਚ ਲੁਕ ਜਾਵਾਂਗਾ, ਉਹ ਹੈਰਾਨ ਹੋਏ। ਉਹਨਾਂ ਨੇ ਇਕ ਰਾਤ ਉਸ ਦੇ ਝੌਂਪੜੇ ਵਿੱਚ ਜਾ ਕੇ ਉਸ ਨੂੰ ਫੜ ਲਿਆ ਅਤੇ ਪੁੱਛਿਆ ਕਿ ਕਿਥੇ ਹੈ ਤੇਰਾ ਕਿਲ੍ਹਾ? ਉਹ ਸਾਧੂ ਹੱਸਣ ਲੱਗਾ ਅਤੇ ਹਿਰਦੇ ਉੱਤੇ ਹੱਥ ਰੱਖਿਆ ਤੇ ਕਿਹਾ, ਇਥੇ ਹੈ ਮੇਰਾ ਕਿਲ੍ਹਾ। ਅਤੇ ਜਦ ਤੁਸੀਂ ਮੇਰੇ ਉੱਤੇ ਹਮਲਾ ਕਰੋਗੇ ਤਾਂ ਮੈਂ ਇਥੇ ਲੁਕ ਜਾਵਾਂਗਾ। ਅਸਲ ਵਿੱਚ ਮੈਂ ਉਥੇ ਹੀ ਲੁਕਿਆ ਹੋਇਆ ਹਾਂ। ਅਤੇ ਇਸੇ ਲਈ ਮੈਨੂੰ

ਕਿਸੇ ਹਮਲੇ ਦਾ ਕੋਈ ਡਰ ਨਹੀਂ ਹੈ। ਲੇਕਿਨ ਇਥੇ ਹੈ ਕਿਲ੍ਹਾ, ਉਸ ਦਾ ਸਾਨੂੰ ਕੋਈ ਵੀ ਪਤਾ ਨਹੀਂ ਹੈ।

ਉਹ ਲੋਕ ਵੀ, ਜਿਹੜੇ ਧਰਮ ਦੀਆਂ ਗੱਲਾਂ ਕਰਦੇ ਹਨ, ਗ੍ਰੰਥ ਪੜ੍ਹਦੇ ਹਨ; ਗੀਤਾ, ਕੁਰਾਨ, ਬਾਈਬਲ ਪੜ੍ਹਦੇ ਹਨ; ਉਹ ਲੋਕ ਵੀ ਜਿਹੜੇ ਭਜਨ-ਕੀਰਤਨ ਕਰਦੇ ਹਨ, ਸ਼ਿਵਾਲਾ ਅਤੇ ਮੰਦਰ-ਮਸਜਿਦ ਵਿੱਚ ਜਾਂਦੇ ਹਨ ਉਹਨਾਂ ਨੂੰ ਵੀ ਇਥੇ, ਜੋ ਹਰੇਕ ਮਨੁੱਖ ਦੇ ਅੰਦਰ ਇਕ ਕੇਂਦਰ ਹੈ, ਉਸ ਦਾ ਉਹਨਾਂ ਨੂੰ ਵੀ ਕੋਈ ਪਤਾ ਨਹੀਂ ਹੈ। ਉਹਨਾਂ ਦੀਆਂ ਗੱਲਾਂ, ਗੱਲਾਂ ਤੋਂ ਜ਼ਿਆਦਾ ਨਹੀਂ ਹਨ, ਇਸ ਲਈ ਉਸ ਦਾ ਕੋਈ ਨਤੀਜਾ ਜੀਵਨ ਵਿਚ ਦਿਖਾਈ ਨਹੀਂ ਪੈ ਰਿਹਾ ਹੈ। ਸਾਰੀ ਜ਼ਮੀਨ ਉੱਤੇ ਧਾਰਮਕ ਲੋਕ ਹਨ, ਲੇਕਿਨ ਧਰਮ ਬਿਲਕੁਲ ਦਿਖਾਈ ਨਹੀਂ ਪੈਂਦਾ ਹੈ। ਅਤੇ ਸਾਰੀ ਜ਼ਮੀਨ ਉੱਤੇ ਮੰਦਰ ਹਨ, ਮਸਜਿਦਾਂ ਹਨ, ਗਿਰਜਾਘਰ ਹਨ, ਲੇਕਿਨ ਉਹਨਾਂ ਦਾ ਕੋਈ ਵੀ ਨਤੀਜਾ, ਕੋਈ ਪ੍ਰਭਾਵ, ਕੋਈ ਪ੍ਰਕਾਸ਼ ਜੀਵਨ ਵਿੱਚ ਨਹੀਂ ਹੈ। ਇਸ ਦੇ ਪਿੱਛੇ ਇਕ ਹੀ ਵਜ੍ਹਾ ਹੈ ਕਿ ਅਸੀਂ ਉਸ ਮੰਦਰ ਤੋਂ ਵਾਕਫ਼ ਹਾਂ ਜੋ ਸਾਡੇ ਅੰਦਰ ਨਹੀਂ ਹਨ। ਯਾਦ ਰਹੇ, ਜੋ ਮੰਦਰ ਅੰਦਰ ਨਹੀਂ ਹੈ, ਉਹ ਮੰਦਰ ਝੂਠਾ ਹੈ। ਚੇਤੇ ਰੱਖਣਾ, ਉਹ ਮੂਰਤੀਆਂ ਜੋ ਬਾਹਰ ਸਥਾਪਤ ਕੀਤੀਆਂ ਗਈਆਂ ਹਨ ਅਤੇ ਉਹ ਪ੍ਰਾਰਥਨਾਵਾਂ ਜੋ ਬਾਹਰ ਹੋ ਰਹੀਆਂ ਹਨ, ਝੂਠੀਆਂ ਹਨ। ਅਸਲੀ ਮੰਦਰ ਅਤੇ ਅਸਲੀ ਪਰਮਾਤਮਾ ਹਰੇਕ ਮਨੁੱਖ ਦੇ ਅੰਦਰ ਬੈਠਾ ਹੋਇਆ ਹੈ।

ਇਸ ਲਈ ਧਾਰਮਕ ਆਦਮੀ ਉਹ ਨਹੀਂ ਹੈ, ਜੋ ਤਲਾਸ਼ ਵਿੱਚ ਕਿਤੇ ਪਰਮਾਤਮਾ ਦੀ ਘੁੰਮਦਾ ਹੋਵੇ। ਧਾਰਮਕ ਆਦਮੀ ਉਹ ਹੈ ਜੋ ਸਾਰੇ ਘੁੰਮਣ ਨੂੰ ਛੱਡ ਕੇ ਆਪਣੇ ਅੰਦਰ ਪ੍ਰਵੇਸ਼ ਕਰਦਾ ਹੈ। ਇਸ ਲਈ ਧਾਰਮਕ ਆਦਮੀ ਦੀ ਖੋਜ ਬਾਹਰ ਦੇ ਜਗਤ ਵਿੱਚ ਨਹੀਂ ਹੈ। ਕਿੰਨੀ ਹੀ ਬਾਹਰ ਯਾਤਰਾ ਹੋਵੇ, ਉਥੇ ਕੁਝ ਵੀ ਹਾਸਲ ਨਹੀਂ ਹੋਵੇਗਾ, ਲੇਕਿਨ ਅੰਦਰ ਵੀ ਇਕ ਯਾਤਰਾ ਹੁੰਦੀ ਹੈ ਅਤੇ ਉਥੇ ਕੁਝ ਹਾਸਲ ਹੁੰਦਾ ਹੈ। ਧਾਰਮਕ ਆਦਮੀ ਦੀ ਖੋਜ ਅੰਦਰ ਦੀ ਯਾਤਰਾ ਦੀ ਖੋਜ ਹੈ।

ਇਹ ਜੋ ਮੈਂ ਕਿਹਾ, ਸਾਡੇ ਸਭ ਦੇ ਅੰਦਰ ਕੁਝ ਕੇਂਦਰੀ ਹੈ ਜਿਸ ਤੋਂ ਅਸੀਂ ਖ਼ੁਦ ਨਾਵਾਕਫ਼ ਹਾਂ ਅਤੇ ਮਨੁੱਖ ਦੀ ਸਾਰੀ ਚਿੰਤਾ, ਸਾਰਾ ਦੁੱਖ ਇਸ ਇਕ ਹੀ ਗੱਲ ਤੋਂ ਪੈਦਾ ਹੁੰਦਾ ਹੈ। ਉਸ ਦੇ ਜੀਵਨ ਦਾ ਸਾਰਾ ਮਨੋਸੰਤਾਪ, ਸਾਰੀ ਐਂਗਜ਼ਾਇਟੀ, ਸਾਰਾ ਐਂਗੁਇਸ਼, ਜੋ ਵੀ ਪੀੜ ਅਤੇ ਪਰੇਸ਼ਾਨੀ ਹੈ ਉਹ ਇਸ ਗੱਲ ਤੋਂ ਪੈਦਾ ਹੁੰਦੀ ਹੈ ਕਿ ਅਸੀਂ ਕਰੀਬ-ਕਰੀਬ ਆਪਣੇ-ਆਪ ਤੋਂ ਹੀ ਨਾਵਾਕਫ਼ ਹਾਂ, ਆਪਣੇ ਅੰਦਰ ਜਾਣ ਦਾ ਰਸਤਾ ਹੀ ਭੁੱਲ ਗਏ ਹਾਂ। ਇਹ ਹੈਰਾਨੀਜਨਕ ਲੱਗ ਸਕਦਾ ਹੈ। ਸਾਨੂੰ ਕਿੰਨੇ ਰਸਤੇ ਗਿਆਤ ਹਨ। ਅਸੀਂ ਚੰਦ ਉੱਤੇ ਅਤੇ ਮੰਗਲ ਉੱਤੇ ਪਹੁੰਚਣ ਦੀ ਕੋਸ਼ਿਸ਼ ਵਿੱਚ ਹਾਂ। ਬਹੁਤ ਜਲਦੀ ਮਨੁੱਖ ਦੇ ਕਦਮ ਉਥੇ ਪੈ ਜਾਣਗੇ।

ਇਹ ਵੀ ਹੋ ਸਕਦਾ ਹੈ, ਇਕ ਦਿਨ ਮਨੁੱਖ ਹੋਰ ਵੀ ਲੰਮੀ ਪੁਲਾੜ ਦੀ ਯਾਤਰਾ ਕਰੇ, ਮਨੁੱਖ ਨੇ ਸਮੁੰਦਰ ਦੀਆਂ ਗਹਿਰਾਈਆਂ ਵਿੱਚ ਜੋ ਹੈ, ਉਥੇ ਤਕ ਪ੍ਰਵੇਸ਼ ਪਾ ਲਿਆ ਹੈ ਅਤੇ ਪੁਲਾੜ ਵਿੱਚ ਵੀ ਉਹ ਪ੍ਰਵੇਸ਼ ਪਾ ਲਵੇਗਾ। ਲੇਕਿਨ ਇਕ ਅਜੇਹੀ ਵੀ

ਗਹਿਰਾਈ ਹੈ ਜੋ ਨੇੜੇ ਹੈ ਅਤੇ ਜਿਸ ਤੋਂ ਅਸੀਂ ਬਿਲਕੁਲ ਨਾਵਾਕਫ਼ ਹਾਂ। ਉਹ ਗਹਿਰਾਈ ਸਾਡੇ ਹਰੇਕ ਦੇ ਅੰਦਰ ਸਾਡੇ ਆਪਣੇ-ਆਪ ਦੀ, ਸਾਡੇ ਖ਼ੁਦ ਦੀ ਸੱਤਾ ਦੀ ਗਹਿਰਾਈ ਹੈ। ਇਸ ਗਹਿਰਾਈ ਵਿੱਚ ਕਿਵੇਂ ਪ੍ਰਵੇਸ਼ ਹੋ ਸਕਦਾ ਹੈ, ਉਸ ਸੰਬੰਧ ਵਿੱਚ ਹੀ ਥੋੜ੍ਹੀਆਂ-ਜਿਹੀਆਂ ਗੱਲਾਂ ਅੱਜ ਕਹਿਣਾ ਪਸੰਦ ਕਰਾਂਗਾ। ਹੋ ਸਕਦਾ ਹੈ, ਮੇਰੀਆਂ ਕੁਝ ਗੱਲਾਂ ਦੁਪਿਆਰੀਆਂ ਵੀ ਲੱਗਣ। ਮੈਂ ਜਾਣ ਕੇ ਕਹਿੰਦਾ ਹਾਂ ਕਿ ਕੁਝ ਗੱਲਾਂ ਦੁਪਿਆਰੀਆਂ ਹੋਣ, ਕਿਉਂਕਿ ਜੋ ਦੁਪਿਆਰਾ ਹੁੰਦਾ ਹੈ, ਉਹ ਹਿਲਾਉਂਦਾ ਹੈ ਅਤੇ ਜਗਾਉਂਦਾ ਹੈ। ਹੋ ਸਕਦਾ ਹੈ, ਮੇਰੀਆਂ ਕੁੱਝ ਗੱਲਾਂ ਬੁਰੀਆਂ ਲੱਗਣ। ਮੈਂ ਜਾਣ ਕੇ ਕਹਿੰਦਾ ਹਾਂ ਕਿ ਮੇਰੀਆਂ ਕੁਝ ਗੱਲਾਂ ਬੁਰੀਆਂ ਲੱਗਣ, ਕਿਉਂਕਿ ਜੋ ਬੁਰਾ ਲੱਗਦਾ ਹੈ, ਉਸ ਤੋਂ ਚਿੰਤਣ ਪੈਦਾ ਹੁੰਦਾ ਹੈ ਅਤੇ ਮਨੁੱਖ ਦਾ ਵਿਚਾਰ ਸੁਚੇਤ ਹੁੰਦਾ ਹੈ। ਫਿਰ ਵੀ ਮੈਂ ਸ਼ੁਰੂ ਵਿੱਚ ਕਹਾਂ ਕਿ ਮੈਨੂੰ ਮਾਫ਼ ਕਰ ਦਿਉਗੇ, ਜੇ ਕੋਈ ਗੱਲ ਬੁਰੀ ਲੱਗਦੀ ਹੋਵੇ, ਜੇ ਕੋਈ ਗੱਲ ਚੋਟ ਕਰਦੀ ਹੋਵੇ ਤਾਂ ਖਿਮਾ ਕਰ ਦਿਉਗੇ। ਬਾਕੀ ਚੋਟ ਮੈਂ ਇਸੇ ਲਈ ਪੁਚਾਉਣਾ ਚਾਹੁੰਦਾ ਹਾਂ, ਕਿਉਂਕਿ ਅੰਦਰ ਜਦ ਅਸੀਂ ਬਿਲਕੁਲ ਸੌਂ ਗਏ ਹਾਂ, ਉਥੇ ਕੋਈ ਜਾਗ ਹੋਵੇ।

ਜੀਵਨ ਦੇ ਸੰਬੰਧ ਵਿੱਚ, ਜਾਂ ਸੱਚ ਦੇ ਸੰਬੰਧ ਵਿੱਚ ਬਹੁਤ ਸਾਰੀਆਂ ਗੱਲਾਂ ਸੁਣਦੇ-ਸੁਣਦੇ ਅਸੀਂ ਕਰੀਬ-ਕਰੀਬ ਆਤਮ ਮੂਰਛਤ ਹੋ ਗਏ ਹਾਂ ਅਤੇ ਉਹ ਸ਼ਬਦ ਸਾਡੇ ਅੰਦਰ ਕੁਝ ਵੀ ਪੈਦਾ ਨਹੀਂ ਕਰਦੇ ਹਨ। ਸ਼ਬਦ ਹੌਲੀ-ਹੌਲੀ ਮਰ ਜਾਂਦੇ ਹਨ। ਅਤੇ ਮਰ ਜਾਂਦੇ ਹਨ ਇਸ ਲਈ ਕਿ ਅਸੀਂ ਉਹਨਾਂ ਦੇ ਆਦੀ ਹੋ ਜਾਂਦੇ ਹਾਂ, ਉਹਨਾਂ ਦੇ ਦੂਹਰਾਵਣ ਦੇ ਕਾਰਨ, ਵਾਰ-ਵਾਰ ਰਿਪੀਟਿਸ਼ਨ ਦੇ ਕਾਰਨ ਉਹ ਸਾਨੂੰ ਯਾਦ ਹੋ ਜਾਂਦੇ ਹਨ, ਸਾਡੀ ਆਦਤ ਬਣ ਜਾਂਦੇ ਹਨ ਅਤੇ ਸਾਨੂੰ ਪ੍ਰਭਾਵਤ ਕਰਨਾ ਬੰਦ ਕਰ ਦਿੰਦੇ ਹਨ। ਲੋਕ ਰੋਜ਼ ਗੀਤਾ ਪੜ੍ਹਦੇ ਹਨ। ਜਿਹੜਾ ਆਦਮੀ ਰੋਜ਼ ਗੀਤਾ ਪੜ੍ਹਦਾ ਹੈ ਉਹ ਹੌਲੀ-ਹੌਲੀ ਗੀਤਾ ਦੇ ਪ੍ਰਤੀ ਮਰ ਜਾਏਗਾ ਅਤੇ ਗੀਤਾ ਉਸ ਦੇ ਲਈ ਮਰ ਜਾਏਗੀ। ਕਿਉਂਕਿ ਲਗਾਤਾਰ ਉਸ ਨੂੰ ਪੜ੍ਹਨ ਦਾ ਅਰਥ ਹੀ ਇਹ ਹੋਵੇਗਾ ਕਿ ਉਹ ਸ਼ਬਦ ਯਾਦ ਹੋ ਜਾਣਗੇ ਅਤੇ ਯਾਦਦਾਸ਼ਤ ਵਿੱਚ ਭਰ ਜਾਣਗੇ ਅਤੇ ਤੁਹਾਡੇ ਅੰਦਰ ਕੁਝ ਵੀ ਜਗਾਉਣ ਤੋਂ ਅਸਮਰੱਥ ਹੋ ਜਾਣਗੇ।

ਦੁਨੀਆ ਵਿੱਚ ਕਿਸੇ ਧਰਮ-ਗ੍ਰੰਥ ਦੇ ਨਾਲ ਸਭ ਤੋਂ ਬੁਰਾ ਕੰਮ ਜੋ ਹੋ ਸਕਦਾ ਹੈ, ਉਹ ਉਸ ਦਾ ਪਾਠ ਹੈ। ਲਗਾਤਾਰ ਉਸ ਦਾ ਪਾਠ ਸਭ ਤੋਂ ਖ਼ਤਰਨਾਕ ਗੱਲ ਹੈ। ਕਿਉਂਕਿ ਲਗਾਤਾਰ ਉਸ ਦੇ ਪਾਠ ਦਾ ਇਕ ਹੀ ਅਰਥ ਹੋਵੇਗਾ ਕਿ ਤੁਹਾਡੇ ਵਿੱਚ ਉਸ ਦੇ ਪ੍ਰਤੀ ਜੋ ਸਜੀਵਤਾ ਹੈ, ਜੋ ਵੀ ਚੇਤੰਨਤਾ ਹੈ, ਜੋ ਵੀ ਫੁਰਨਾ ਹੈ, ਜੋ ਵੀ ਜਾਨਦਾਰ ਪ੍ਰਤੀਤੀ ਹੈ, ਉਹ ਹੌਲੀ-ਹੌਲੀ ਖੋ ਦਿਉਗੇ। ਇਸ ਲਈ ਦੁਨੀਆ ਵਿਚ ਉਹਨਾਂ ਕੌਮਾਂ ਨੂੰ, ਜਿਨ੍ਹਾਂ ਕੋਲ ਨਿਆਰੇ ਗ੍ਰੰਥ ਹਨ, ਅਨੋਖੇ ਵਿਚਾਰ ਹਨ, ਇਕ ਦੁਰਭਾਗ ਸਹਿਣਾ ਪੈਂਦਾ ਹੈ। ਉਹਨਾਂ ਨੂੰ ਉਹ ਵਿਚਾਰ ਅਤੇ ਗ੍ਰੰਥ ਚੇਤੇ ਹੋ ਜਾਂਦੇ ਹਨ ਤੇ ਉਹਨਾਂ ਦੀ ਜੋ ਜਾਨਦਾਰ ਚੋਟ ਹੈ, ਉਹ ਖ਼ਤਮ ਹੋ ਜਾਂਦੀ ਹੈ।

ਇਕ ਸਾਧੂ ਹੋਇਆ ਹੈ, ਉਹ ਤਾਂ ਕੋਈ ਫ਼ਕੀਰ ਨਹੀਂ ਸੀ, ਕੋਈ ਗੈਰਿਕ ਵਸਤਰਾਂ ਨੂੰ ਉਸ ਨੇ ਨਹੀਂ ਪਹਿਨਿਆ ਸੀ ਅਤੇ ਉਸ ਨੇ ਆਪਣੇ ਘਰ ਨੂੰ ਕਦੇ ਨਹੀਂ ਛੱਡਿਆ।

ਉਹ ਸੱਠ ਸਾਲ ਦਾ ਹੋ ਗਿਆ, ਉਸ ਦਾ ਪਿਤਾ ਵੀ ਜਿਉਂਦਾ ਸੀ। ਉਸ ਦੇ ਪਿਤਾ ਦੀ ਉਮਰ ਤਦ ਨੱਬੇ ਸਾਲ ਦੀ ਸੀ। ਉਸ ਦੇ ਪਿਤਾ ਨੇ ਉਸ ਨੂੰ ਸੱਦ ਕੇ ਕਿਹਾ ਕਿ ਦੇਖ, ਮੈਂ ਤੈਨੂੰ ਸੱਠ ਸਾਲ ਤੋਂ ਦੇਖ ਰਿਹਾ ਹਾਂ; ਤੂੰ ਇਕ ਦਿਨ ਵੀ ਭਗਵਾਨ ਦਾ ਨਾਂ ਨਹੀਂ ਲਿਆ, ਤੂੰ ਇਕ ਦਿਨ ਵੀ ਮੰਦਰ ਨਹੀਂ ਗਿਆ, ਤੂੰ ਇਕ ਵੀ ਦਿਨ ਸਦ੍ਵਚਨਾਂ ਦਾ ਪਾਠ ਨਹੀਂ ਕੀਤਾ। ਹੁਣ ਮੈਂ ਬੁੱਢਾ ਹੋ ਗਿਆ ਅਤੇ ਮਰਨ ਦੇ ਕਰੀਬ ਹਾਂ, ਤਾਂ ਮੈਂ ਤੈਨੂੰ ਕਹਿਣਾ ਚਾਹੁੰਦਾ ਹਾਂ, ਤੂੰ ਵੀ ਬੁੱਢਾ ਹੋ ਗਿਆ ਹੈਂ, ਕਦ ਤਕ ਉਡੀਕ ਕਰੇਂਗਾ? ਨਾਉਂ ਲੈ ਪ੍ਰਭੂ ਦਾ, ਪ੍ਰਭੂ ਦੇ ਵਿਚਾਰ ਦਾ ਸਿਮਰਨ ਕਰ, ਮੰਦਰ ਜਾ, ਪੂਜਾ ਕਰ। ਉਸ ਦੇ ਬੁੱਢੇ ਲੜਕੇ ਨੇ ਕਿਹਾ, ਮੈਂ ਵੀ ਤੁਹਾਨੂੰ ਚਾਲੀ ਵਰ੍ਹਿਆਂ ਤੋਂ ਮੰਦਰ ਜਾਂਦੇ ਦੇਖਦਾ ਹਾਂ, ਪਾਠ ਕਰਦੇ ਦੇਖਦਾ ਹਾਂ, ਮੇਰਾ ਵੀ ਮਨ ਹੁੰਦਾ ਹੈ ਕਿ ਰੋਕ ਦਿਆਂ ਇਹ ਪਾਠ। ਮੰਦਰ ਅਤੇ ਮਸਜਿਦ ਜਾਣਾ ਵਿਅਰਥ ਹੋ ਗਿਆ ਹੈ। ਤੁਸੀਂ ਰੋਜ਼-ਰੋਜ਼ ਉਹੀ ਕਰ ਰਹੇ ਹੋ। ਜੇ ਪਹਿਲੇ ਦਿਨ ਹੀ ਨਤੀਜਾ ਨਹੀਂ ਹੋਇਆ ਤਾਂ ਦੂਜੇ ਦਿਨ ਕਿਵੇਂ ਨਤੀਜਾ ਹੋਵੇਗਾ, ਤੀਜੇ ਦਿਨ ਕਿਵੇਂ ਨਤੀਜਾ ਹੋਵੇਗਾ, ਚੌਥੇ ਦਿਨ ਕਿਵੇਂ ਨਤੀਜਾ ਹੋਵੇਗਾ? ਜਿਹੜੀ ਗੱਲ ਪਹਿਲੇ ਦਿਨ ਨਤੀਜਾ ਨਹੀਂ ਲਿਆ ਸਕੀ ਹੈ, ਉਹ ਚਾਲੀ ਵਰ੍ਹੇ ਦੁਹਰਾਉਣ ਨਾਲ ਵੀ ਨਤੀਜਾ ਨਹੀਂ ਲਿਆਏਗੀ, ਕਿਉਂਕਿ ਪਹਿਲੇ ਦਿਨ ਤੋਂ ਬਾਅਦ ਲਗਾਤਾਰ ਨਤੀਜਾ ਨਹੀਂ ਲਿਆਏਗੀ, ਕਿਉਂਕਿ ਪਹਿਲੇ ਦਿਨ ਦੇ ਬਾਅਦ ਲਗਾਤਾਰ ਨਤੀਜਾ ਘੱਟ ਹੁੰਦਾ ਜਾਏਗਾ, ਕਿਉਂਕਿ ਅਸੀਂ ਉਸ ਦੇ ਆਦੀ ਹੁੰਦੇ ਜਾਵਾਂਗੇ। ਉਸ ਲੜਕੇ ਨੇ ਕਿਹਾ, ਮੈਂ ਕਦੇ ਨਾਮ ਲਵਾਂਗਾ, ਲੇਕਿਨ ਇਕ ਹੀ ਵਾਰ। ਮੈਂ ਵੀ ਚੇਤੇ ਕਰਾਂਗਾ, ਲੇਕਿਨ ਇਕ ਹੀ ਵਾਰ, ਕਿਉਂਕਿ ਦੁਬਾਰਾ ਦਾ ਕੋਈ ਵੀ ਅਰਥ ਨਹੀਂ ਹੁੰਦਾ ਹੈ। ਜੋ ਹੋਣਾ ਹੈ, ਉਹ ਇਕ ਵਾਰ ਵਿਚ ਹੋ ਜਾਣਾ ਚਾਹੀਦਾ ਹੈ, ਨਹੀਂ ਹੁੰਦਾ ਹੈ, ਨਹੀਂ ਹੋਵੇਗਾ।

ਕੋਈ ਉਸ ਘਟਨਾ ਦੇ ਪੰਜ ਵਰ੍ਹਿਆਂ ਬਾਅਦ, ਪੈਂਹਠ ਸਾਲ ਦੀ ਉਮਰ ਵਿੱਚ ਉਸ ਸਾਧੂ ਨੇ ਭਗਵਾਨ ਦਾ ਨਾਮ ਲਿਆ ਅਤੇ ਨਾਮ ਲੈਂਦਿਆਂ ਹੀ ਉਸ ਦਾ ਸਾਹ ਵੀ ਸੁੱਕ ਗਿਆ ਤੇ ਉਹ ਡਿੱਗ ਵੀ ਪਿਆ, ਉਸ ਦਾ ਨਿਰਵਾਣ ਵੀ ਹੋ ਗਿਆ।

ਇਹ ਕਲਪਨਾ ਤੋਂ ਪਾਰ ਲੱਗਦਾ ਹੈ ਕਿ ਕਿਵੇਂ ਹੋਵੇਗਾ? ਲੇਕਿਨ ਜਦ ਵੀ ਹੁੰਦਾ ਹੈ, ਇਹੀ ਹੁੰਦਾ ਹੈ। ਇਕ ਹੀ ਘਟਨਾ ਵਿੱਚ, ਇਕ ਹੀ ਸਿਮਰਨ ਵਿੱਚ, ਇਕ ਹੀ ਪ੍ਰਵੇਸ਼ ਵਿੱਚ ਪਰਦਾ ਟੁੱਟ ਜਾਂਦਾ ਹੈ ਅਤੇ ਜੇ ਇਕ ਹੀ ਵਿੱਚ ਨਾ ਟੁੱਟੇ ਤਾਂ ਸਮਝਣਾ, ਉਹੀ ਚੋਟ ਵਾਰ-ਵਾਰ ਕਰਨੀ ਬਿਲਕੁਲ ਵਿਅਰਥ ਹੈ। ਤਾਂ ਮੈਂ ਕੁਝ ਗੱਲਾਂ, ਕੁਝ ਸ਼ਬਦ, ਕੁਝ ਵਿਚਾਰ, ਜਿਨ੍ਹਾਂ ਦੇ ਪ੍ਰਤੀ ਅਸੀਂ ਮਰ ਗਏ ਹਾਂ, ਜਿਨ੍ਹਾਂ ਨੂੰ ਸੁਣਦੇ-ਸੁਣਦੇ ਅਸੀਂ ਜਿਨ੍ਹਾਂ ਦੇ ਆਦੀ ਹੋ ਗਏ ਹਾਂ, ਜਿਨ੍ਹਾਂ ਦੀ ਚੋਟ ਗ਼ਾਇਬ ਹੋ ਗਈ ਹੈ, ਉਹਨਾਂ ਦੇ ਸੰਬੰਧ ਵਿੱਚ ਕੁਝ ਗੱਲਾਂ ਤੁਹਾਨੂੰ ਕਹਾਂ, ਸ਼ਾਇਦ ਕੋਈ ਕੌਣ ਤੁਹਾਨੂੰ ਦਿਖਾਈ ਪੈ ਜਾਵੇ ਅਤੇ ਕੋਈ ਗੱਲ, ਕੋਈ ਕ੍ਰਾਂਤੀ ਤੁਹਾਡੇ ਅੰਦਰ ਸੰਭਵ ਹੋ ਸਕੇ।

ਧਰਮ ਹਮੇਸ਼ਾ ਕ੍ਰਾਂਤੀ ਨਾਲ ਹਾਸਲ ਹੁੰਦਾ ਹੈ। ਕ੍ਰਮ ਨਾਲ, ਗ੍ਰੇਜੁਅਲ ਨਹੀਂ ਹਾਸਲ ਹੁੰਦਾ। ਧਰਮ ਹੌਲੀ-ਹੌਲੀ ਹਾਸਲ ਨਹੀਂ ਹੁੰਦਾ, ਧਰਮ ਹਮੇਸ਼ਾ ਇਕ ਕ੍ਰਾਂਤੀ ਨਾਲ ਹਾਸਲ ਹੁੰਦਾ ਹੈ। ਜਿਹੜੇ ਸੋਚਦੇ ਹਨ, ਅਸੀਂ ਹੌਲੀ-ਹੌਲੀ ਧਾਰਮਕ ਹੋ ਜਾਵਾਂਗੇ, ਉਹ ਗ਼ਲਤੀ

ਵਿੱਚ ਹਨ। ਹਿੰਸਕ ਸੋਚਦਾ ਹੋਵੇ, ਮੈਂ ਹੌਲੀ-ਹੌਲੀ ਅਹਿੰਸਕ ਹੋ ਜਾਵਾਂ ਤਾਂ ਗ਼ਲਤੀ ਵਿੱਚ ਹੈ। ਘਿਰਨਾ ਕਰਨ ਵਾਲਾ ਸੋਚਦਾ ਹੋਵੇ ਕਿ ਮੈਂ ਹੌਲੀ-ਹੌਲੀ ਪ੍ਰੇਮ ਨਾਲ ਭਰ ਜਾਵਾਂ ਤਾਂ ਉਹ ਗ਼ਲਤੀ ਵਿੱਚ ਹੈ। ਹਨੇਰਾ ਮਿਟਾਉਣ ਵਾਲਾ ਸੋਚਦਾ ਹੋਵੇ ਕਿ ਮੈਂ ਹੌਲੀ-ਹੌਲੀ ਹਨੇਰੇ ਨੂੰ ਮਿਟਾ ਲਵਾਂ ਤਾਂ ਗ਼ਲਤੀ ਵਿੱਚ ਹੈ। ਜਦ ਪ੍ਰਕਾਸ਼ ਜਗਦਾ ਹੈ ਤਾਂ ਹਨੇਰਾ ਇਕ ਹੀ ਛਿਨ ਵਿੱਚ ਗ਼ਾਇਬ ਹੋ ਜਾਂਦਾ ਹੈ ਅਤੇ ਜਦ ਪਰੇਮ ਜਾਗਦਾ ਹੈ ਤਾਂ ਘਿਰਨਾ ਇਕ ਹੀ ਛਿਨ ਵਿੱਚ ਗ਼ਾਇਬ ਹੋ ਜਾਂਦੀ ਹੈ ਅਤੇ ਜਦ ਅਹਿੰਸਾ ਆਉਂਦੀ ਹੈ ਤਾਂ ਹਿੰਸਾ ਇਕ ਹੀ ਛਿਨ ਵਿੱਚ ਮਿਟ ਜਾਂਦੀ ਹੈ।

ਜੀਵਨ ਵਿੱਚ ਜੋ ਵੀ ਮਹੱਤਵਪੂਰਨ ਹੈ, ਉਹ ਇਕ ਹੀ ਛਿਨ ਵਿੱਚ ਵਾਪਰ ਜਾਂਦਾ ਹੈ, ਕ੍ਰਮਵਾਰ ਨਹੀਂ ਵਾਪਰਦਾ। ਜੋ ਵੀ ਕ੍ਰਮਵਾਰ ਵਾਪਰਦਾ ਹੈ, ਉਹੀ ਵਿਅਰਥ ਅਤੇ ਨਿਗੂਣਾ ਹੈ। ਜੋ ਇੱਕੋ-ਵੇਰੀ, ਜੋ ਕ੍ਰਾਂਤੀ ਵਾਪਰਦੀ ਹੈ ਉਹੀ ਮੁੱਲਵਾਨ, ਉਹੀ ਸਾਰਥਕ, ਉਹੀ ਅਰਥਪੂਰਨ ਹੈ ਅਤੇ ਉਹੀ ਵਿਅਕਤੀ ਨੂੰ ਪਰਮਾਤਮਾ ਨਾਲ ਜੋੜਦੀ ਹੈ। ਕੋਈ ਵਿਅਕਤੀ ਹੌਲੀ-ਹੌਲੀ ਸੰਸਾਰ ਤੋਂ ਦੂਰ ਹੋ ਕੇ ਪਰਮਾਤਮਾ ਨੂੰ ਨਹੀਂ ਪਹੁੰਚਦਾ। ਜਦ ਵੀ ਪਰਮਾਤਮਾ ਨੂੰ ਕੋਈ ਵਿਅਕਤੀ ਪਹੁੰਚਦਾ ਹੈ ਤਾਂ ਇਕ ਛਾਲ ਵਿੱਚ, ਇਕ ਕ੍ਰਾਂਤੀ ਵਿੱਚ, ਇਕ ਵਿਸਫ਼ੋਟ ਵਿੱਚ ਪਹੁੰਚਦਾ ਹੈ ਅਤੇ ਇੱਕੋ ਸਮੇਂ ਸਭ-ਕੁਝ ਤਬਦੀਲ ਹੋ ਜਾਂਦਾ ਹੈ।

ਜਿਵੇਂ ਅਸੀਂ ਕਿਸੇ ਸੁੱਤੇ ਵਿਅਕਤੀ ਨੂੰ ਉਠਾ ਦੇਈਏ, ਤਾਂ ਕੀ ਉਹ ਹੌਲੀ-ਹੌਲੀ ਉੱਠਦਾ ਹੈ? ਨੀਂਦ ਹੌਲੀ-ਹੌਲੀ ਟੁੱਟਦੀ ਹੈ? ਜਿਵੇਂ ਅਸੀਂ ਕਿਸੇ ਨੂੰ ਉਠਾ ਦੇਈਏ ਤਾਂ ਕ੍ਰਾਂਤੀ ਹੋ ਜਾਂਦੀ ਹੈ, ਸੁਫ਼ਨੇ ਟੁੱਟ ਜਾਂਦੇ ਹਨ ਅਤੇ ਜਾਗਣਾ ਸਾਹਮਣੇ ਆਉਂਦਾ ਹੈ। ਧਰਮ ਦਾ ਜੀਵਨ ਵੀ ਕ੍ਰਾਂਤੀ ਦਾ ਜੀਵਨ ਹੈ ਅਤੇ ਇਸ ਲਈ ਜਿਹੜੇ ਲੋਕ ਹੌਲੀ-ਹੌਲੀ ਦਾ ਖ਼ਿਆਲ ਕਰਦੇ ਹੋਣ ਉਹ ਗ਼ਲਤੀ ਵਿੱਚ ਹਨ ਅਤੇ ਹੌਲੀ-ਹੌਲੀ ਦਾ ਖ਼ਿਆਲ ਸਾਡੇ ਆਲਸ ਦੀ ਈਜਾਦ ਹੈ। ਅਸੀਂ ਅਸਲ ਵਿੱਚ ਚਾਹੁੰਦੇ ਨਹੀਂ ਕ੍ਰਾਂਤੀ, ਇਸ ਲਈ ਕਹਿੰਦੇ ਹਾਂ, ਹੌਲੀ-ਹੌਲੀ। ਬੁੱਧ ਨੇ ਕਿਹਾ ਹੈ, ਕੋਈ ਜੇ ਅੱਗ ਵਿੱਚ ਡਿੱਗ ਪਵੇ ਅਤੇ ਅਸੀਂ ਉਸ ਨੂੰ ਕਹੀਏ, ਅੱਗ ਦੇ ਬਾਹਰ ਆ ਜਾ ਤੇ ਉਹ ਕਹੇ ਕਿ ਮੈਂ ਹੌਲੀ-ਹੌਲੀ ਬਾਹਰ ਆਵਾਂਗਾ, ਤੁਹਾਡੀ ਗੱਲ ਦਾ ਵਿਚਾਰ ਕਰਾਂਗਾ, ਕੋਸ਼ਿਸ਼ ਕਰਾਂਗਾ, ਯਤਨ ਕਰਾਂਗਾ, ਅਭਿਆਸ ਕਰਾਂਗਾ, ਫਿਰ ਬਾਹਰ ਆਵਾਂਗਾ। ਤਾਂ ਬੁੱਧ ਨੇ ਕਿਹਾ, ਇਸ ਦਾ ਅਰਥ ਹੋਇਆ, ਉਹ ਬਾਹਰ ਨਹੀਂ ਨਿਕਲਣਾ ਚਾਹੁੰਦਾ। ਜੇ ਅੱਗ ਦਿਖਾਈ ਪੈ ਰਹੀ ਹੋਵੇ ਤਾਂ ਕੋਈ ਇਹ ਨਹੀਂ ਕਹੇਗਾ ਮੈਂ ਹੌਲੀ-ਹੌਲੀ ਬਾਹਰ ਆਵਾਂਗਾ। ਜਿਵੇਂ ਹੀ ਦਿਖਾਈ ਪਏਗੀ ਅੱਗ, ਉਹ ਬਾਹਰ ਆ ਜਾਏਗਾ। ਉਹ ਫੌਰੀ, ਤੀਬਰ ਕ੍ਰਾਂਤੀ ਨਾਲ ਹੋਵੇਗਾ।

ਕੁਝ ਜੀਵਨ ਦੇ ਸੰਬੰਧ ਵਿੱਚ ਅਜੇਹੇ ਸਿਮਰਨ, ਜਿਨ੍ਹਾਂ ਨਾਲ ਕ੍ਰਾਂਤੀ ਦੀ ਸੰਭਾਵਨਾ ਪੈਦਾ ਹੋ ਜਾਵੇ, ਉਹ ਮੈਂ ਤੁਹਾਨੂੰ ਕਹਿਣਾ ਚਾਹੁੰਦਾ ਹਾਂ। ਕੋਈ ਤਿੰਨ ਗੱਲਾਂ ਦੇ ਸੰਬੰਧ ਵਿੱਚ ਅੱਜ ਦੀ ਸੰਧਿਆ ਵਿਚਾਰ ਕਰਨ ਦਾ ਮੇਰਾ ਖ਼ਿਆਲ ਹੈ।

ਪਹਿਲਾ ਤਾਂ—ਜਿਨ੍ਹਾਂ ਨੇ ਵੀ ਕ੍ਰਾਂਤੀ ਵਿੱਚੋਂ ਗੁਜ਼ਰਨਾ ਹੋਵੇ, ਉਹਨਾਂ ਦੇ ਲਈ ਸ਼ਰਧਾ ਖ਼ਤਰਨਾਕ ਹੈ। ਉਹਨਾਂ ਨੂੰ ਸ਼ਰਧਾ ਨਹੀਂ, ਜਿਗਿਆਸਾ ਚਾਹੀਦੀ ਹੈ। ਅਤੇ ਜੋ

ਵੀ ਵਿਅਕਤੀ ਸ਼ਰਧਾ ਕਰ ਲਏਗਾ, ਉਸ ਦੀ ਸਾਰੀ ਪੇਸ਼ਕਦਮੀ, ਉਸ ਦਾ ਸਾਰਾ ਵਿਕਾਸ ਬੰਦ ਹੋ ਜਾਏਗਾ। ਸ਼ਰਧਾ ਇਕ ਤਰ੍ਹਾਂ ਦੀ ਮੌਤ ਹੈ। ਸ਼ਰਧਾ ਦਾ ਸਵੀਕਾਰ ਰੁਕ ਜਾਣਾ ਹੈ। ਕ੍ਰਾਂਤੀ ਵੱਲ ਉਠਣ ਦੇ ਲਈ ਸ਼ਰਧਾ ਨਹੀਂ, ਜਿਗਿਆਸਾ ਚਾਹੀਦੀ ਹੈ। ਇਸ ਲਈ ਪਹਿਲਾਂ ਤਾਂ ਇਸ ਸੂਤਰ 'ਤੇ ਮੈਂ ਵਿਚਾਰ ਕਰਾਂ ਕਿ ਸ਼ਰਧਾ ਨਹੀਂ, ਜਿਗਿਆਸਾ।

ਆਮ ਤੌਰ 'ਤੇ ਅਸੀਂ ਸੁਣਦੇ ਹਾਂ, ਵਿਸ਼ਵਾਸ ਕਰੋ। ਆਮ ਤੌਰ 'ਤੇ ਅਸੀਂ ਸੁਣਦੇ ਹਾਂ ਗੀਤਾ ਕਹਿੰਦੀ ਹੋਵੇ, ਕੁਰਾਨ ਕਹਿੰਦਾ ਹੋਵੇ, ਬਾਈਬਲ ਕਹਿੰਦੀ ਹੋਵੇ, ਉਸ ਨੂੰ ਮੰਨ ਲਵੋ। ਆਮ ਤੌਰ 'ਤੇ ਅਸੀਂ ਸੁਣਦੇ ਹਾਂ ਬੁੱਧ, ਮਹਾਂਵੀਰ, ਮੁਹੰਮਦ, ਕ੍ਰਾਈਸਟ ਜਾਂ ਕ੍ਰਿਸ਼ਨ ਜੋ ਕਹਿੰਦੇ ਹਨ, ਉਸ ਨੂੰ ਸਵੀਕਾਰ ਕਰ ਲਵੋ। ਅਤੇ ਜਿਹੜਾ ਸਵੀਕਾਰ ਨਹੀਂ ਕਰੇਗਾ, ਉਹ ਭਟਕ ਜਾਏਗਾ। ਮੈਂ ਤੁਹਾਨੂੰ ਇਹ ਕਹਿੰਦਾ ਹਾਂ, ਜਿਹੜਾ ਸਵੀਕਾਰ ਕਰ ਲੈਂਦਾ ਹੈ, ਉਹ ਭਟਕ ਜਾਂਦਾ ਹੈ। ਮੈਂ ਤੁਹਾਨੂੰ ਇਹ ਕਹਿਣਾ ਚਾਹੁੰਦਾ ਹਾਂ, ਜਿਹੜਾ ਸਵੀਕਾਰ ਕਰ ਲੈਂਦਾ ਹੈ, ਭਟਕ ਜਾਂਦਾ ਹੈ। ਇਸ ਲਈ ਭਟਕ ਜਾਂਦਾ ਹੈ ਕਿ ਜੋ ਵੀ ਦੂਜੇ ਦੇ ਸੱਚਾਂ ਨੂੰ ਸਵੀਕਾਰ ਕਰ ਲੈਂਦਾ ਹੈ, ਉਹ ਆਪਣੇ ਸੱਚ ਦੀ ਖੋਜ ਤੋਂ ਵਾਂਝਾ ਰਹਿ ਜਾਂਦਾ ਹੈ। ਚਾਹੇ ਉਹ ਸੱਚ ਕ੍ਰਿਸ਼ਨ ਦਾ ਹੋਵੇ, ਚਾਹੇ ਬੁੱਧ ਦਾ, ਚਾਹੇ ਮਹਾਂਵੀਰ ਦਾ। ਜੇ ਉਸ ਉਧਾਰ ਸੱਚ ਨੂੰ ਸਵੀਕਾਰ ਕਰ ਲਿਆ ਤਾਂ ਤੁਹਾਡੀ ਆਪਣੀ ਤਲਾਸ਼ ਬੰਦ ਹੋ ਜਾਏਗੀ, ਤੁਹਾਡੀ ਆਪਣੀ ਖੋਜ ਬੰਦ ਹੋ ਜਾਏਗੀ। ਤੁਸੀਂ ਰੁੱਕ ਜਾਉਗੇ, ਠਹਿਰ ਜਾਉਗੇ। ਤੁਹਾਡਾ ਆਪਣਾ ਵਿਕਾਸ ਖ਼ਤਮ ਹੋ ਜਾਏਗਾ।

ਚੇਤੇ ਰੱਖਣਾ, ਇਸ ਦੁਨੀਆਂ ਵਿੱਚ ਹਰ ਵਿਅਕਤੀ ਨੇ ਜੇ ਅਸਲੀ ਵਿਕਾਸ ਕਰਨਾ ਹੋਵੇ ਤਾਂ ਆਪਣਾ ਹੀ ਵਿਕਾਸ ਕਰਨਾ ਹੁੰਦਾ ਹੈ, ਕਿਸੇ ਦੂਜੇ ਦਾ ਵਿਕਾਸ ਕੰਮ ਨਹੀਂ ਆ ਸਕਦਾ। ਕਿਸੇ ਦੂਜੇ ਦਾ ਕੀਤਾ ਭੋਜਨ ਤੁਹਾਨੂੰ ਤ੍ਰਿਪਤੀ ਨਹੀਂ ਦੇਵੇਗਾ ਅਤੇ ਕਿਸੇ ਦੂਜੇ ਦੇ ਪਹਿਨੇ ਵਸਤਰ ਤੁਹਾਡੇ ਸਰੀਰ ਨੂੰ ਨਹੀਂ ਢੱਕਣਗੇ। ਕਿਸੇ ਦੂਜੇ ਦੇ ਦੁਆਰਾ ਅਨੁਭਵ ਕੀਤਾ ਗਿਆ ਸੱਚ ਤੁਹਾਡਾ ਸੱਚ ਨਹੀਂ ਹੋ ਸਕਦਾ। ਇਸ ਜਗਤ ਵਿੱਚ ਕੋਈ ਵੀ ਮਨੁੱਖ ਕਿਸੇ ਤੋਂ ਉਧਾਰ ਸੱਚ ਨੂੰ ਨਹੀਂ ਪਾ ਸਕਦਾ, ਲੇਕਿਨ ਅਸੀਂ ਸਭ ਨੇ ਉਧਾਰ ਸੱਚ ਪਾਏ ਹੋਏ ਹਨ ਅਤੇ ਸਾਨੂੰ ਸਿਖਾਇਆ ਜਾਂਦਾ ਹੈ ਕਿ ਅਸੀਂ ਉਧਾਰ ਸੱਚਾਂ ਨੂੰ ਸਵੀਕਾਰ ਕਰ ਲਈਏ। ਸਾਨੂੰ ਲਗਾਤਾਰ ਸਮਝਾਇਆ ਜਾਂਦਾ ਹੈ ਕਿ ਅਸੀਂ ਦੂਜੇ ਦੇ ਸੱਚਾਂ ਨੂੰ ਮੰਨ ਲਈਏ, ਅੰਗੀਕਾਰ ਕਰ ਲਈਏ।

ਸਾਨੂੰ ਸ਼ੱਕ ਤੋਂ ਬਚਣ ਨੂੰ ਕਿਹਾ ਜਾਂਦਾ ਹੈ ਅਤੇ ਵਿਸ਼ਵਾਸ ਕਰਨ ਨੂੰ ਕਿਹਾ ਜਾਂਦਾ ਹੈ। ਮੈਂ ਤੁਹਾਨੂੰ ਸ਼ੱਕ ਕਰਨ ਨੂੰ ਕਹਾਂਗਾ। ਜਿਸ ਨੇ ਵੀ ਸੱਚ ਜਾਣਨਾ ਹੋਵੇ, ਉਸ ਨੂੰ ਸ਼ੱਕ ਕਰਨ ਦਾ ਹੌਸਲਾ ਕਰਨਾ ਪੈਂਦਾ ਹੈ। ਅਤੇ ਸ਼ੱਕ ਕਰਨਾ ਇਸ ਜਗਤ ਵਿੱਚ ਸਭ ਤੋਂ ਵੱਡਾ ਹੌਸਲਾ ਹੈ। ਯਾਦ ਰੱਖਣਾ, ਜਦ ਮੈਂ ਕਹਿੰਦਾ ਹਾਂ ਕਿ ਸ਼ੱਕ ਕਰਨਾ ਪੈਂਦਾ ਹੈ ਤਾਂ ਇਹ ਵੀ ਕਹਿ ਰਿਹਾ ਹਾਂ ਕਿ ਅਵਿਸ਼ਵਾਸ ਕਰੋ। ਅਵਿਸ਼ਵਾਸ ਵੀ ਵਿਸ਼ਵਾਸ ਦਾ ਹੀ ਇਕ ਰੂਪ ਹੈ। ਜੋ ਆਦਮੀ ਕਹਿੰਦਾ ਹੈ, ਮੈਂ ਈਸ਼ਵਰ ਨੂੰ ਨਹੀਂ ਮੰਨਦਾ, ਇਹ ਵੀ ਇਕ ਵਿਸ਼ਵਾਸ ਹੈ। ਜੋ ਆਦਮੀ ਕਹਿੰਦਾ ਹੈ, ਆਤਮਾ ਹੈ, ਇਹ ਵੀ ਇਕ ਵਿਸ਼ਵਾਸ ਹੈ, ਜੋ ਆਦਮੀ ਕਹਿੰਦਾ ਹੈ, ਆਤਮਾ ਨਹੀਂ ਹੈ, ਇਹ ਵੀ ਇਕ ਵਿਸ਼ਵਾਸ ਹੈ। ਇਹ ਦੋਨੋਂ ਹੀ ਵਿਸ਼ਵਾਸ ਹਨ।

ਆਸਥਾ ਤੇ ਅਨਾਸਥਾ, ਸ਼ਰਧਾ ਤੇ ਅਸ਼ਰਧਾ, ਸਭ ਸ਼ਰਧਾ ਦੇ ਬਦਲੇ ਹੋਏ ਰੂਪ ਹਨ। ਦੋਹਾਂ ਹੀ ਹਾਲਤਾਂ ਵਿੱਚ ਅਸੀਂ ਦੂਜੇ ਲੋਕਾਂ ਨੂੰ ਮੰਨ ਲੈਂਦੇ ਹਾਂ, ਖ਼ੁਦ ਖੋਜ ਨਹੀਂ ਕਰਦੇ। ਸ਼ੱਕ ਦਾ ਅਰਥ ਹੈ, ਨਾ ਸ਼ਰਧਾ; ਨਾ ਅਸ਼ਰਧਾ। ਸ਼ੱਕ ਦਾ ਅਰਥ ਹੈ, ਨਾ ਸਵੀਕਾਰ; ਨਾ ਅਸਵੀਕਾਰ। ਸ਼ੱਕ ਦਾ ਅਰਥ ਹੈ ਜਿਗਿਆਸਾ। ਸ਼ੱਕ ਦਾ ਅਰਥ ਹੈ, ਮੈਂ ਜਾਣਨਾ ਚਾਹੰਦਾ ਹਾਂ, ਕੀ ਹੈ? ਮੈਂ ਜਾਣਨਾ ਚਾਹੁੰਦਾ ਹਾਂ, ਸੱਚ ਕੀ ਹੈ?

ਅਤੇ ਜਦ ਤੱਕ ਕੋਈ ਵਿਅਕਤੀ ਚੇਤੰਨ ਨਾ ਹੋਵੇ, ਇਸ ਸੱਚ ਦੇ ਪ੍ਰਤੀ ਕਿ ਮੈਂ ਜਾਣਦਾ ਹਾਂ ਕਿ ਸੱਚ ਕੀ ਹੈ, ਤਦ ਤਕ ਉਸ ਦੇ ਸਵੀਕਾਰ, ਉਸ ਦੀਆਂ ਸ਼ਰਧਾਵਾਂ, ਉਸ ਦੇ ਵਿਸ਼ਵਾਸ ਉਸ ਨੂੰ ਕਿਤੇ ਵੀ ਲੈ ਜਾਣ ਵਿੱਚ ਸਮਰੱਥ ਨਹੀਂ ਹੋਣਗੇ, ਬਲਕਿ ਹੌਲੀ-ਹੌਲੀ ਕ੍ਰਮਵਾਰ, ਜਿਵੇਂ-ਜਿਵੇਂ ਉਸ ਦੀ ਉਮਰ ਢਲਦੀ ਜਾਏਗੀ ਉਵੇਂ-ਉਵੇਂ ਉਹ ਵਿਸ਼ਵਾਸ ਨੂੰ ਜ਼ੋਰ ਨਾਲ ਫੜਨ ਲੱਗੇਗਾ, ਕਿਉਂਕਿ ਹੌਸਲਾ ਘੱਟ ਹੁੰਦਾ ਜਾਏਗਾ। ਇਸ ਲਈ ਬੁੱਢੇ ਜਲਦੀ ਵਿਸ਼ਵਾਸ ਕਰ ਲੈਂਦੇ ਹਨ, ਜਵਾਨ ਮੁਸ਼ਕਲ ਨਾਲ ਵਿਸ਼ਵਾਸ ਕਰਦੇ ਹਨ। ਬੁੱਢਿਆਂ ਦਾ ਵਿਸ਼ਵਾਸ ਕੋਈ ਕੀਮਤ ਨਹੀਂ ਰੱਖਦਾ। ਹੌਸਲਾ ਜਿਵੇਂ-ਜਿਵੇਂ ਘੱਟ ਹੁੰਦਾ ਜਾਂਦਾ ਹੈ, ਵਿਸ਼ਵਾਸ ਨੂੰ ਪਕੜ ਲੈਂਦੇ ਹਨ, ਭੈ ਦੇ ਕਾਰਨ, ਸੁਰੱਖਿਆ ਦੇ ਲਈ, ਡਰ ਦੇ ਕਾਰਨ, ਮੌਤ ਤੋਂ ਬਾਅਦ ਪਤਾ ਨਹੀਂ ਕੀ ਹੋਵੇਗਾ? ਜੇ ਨਹੀਂ ਸਵੀਕਾਰ ਕੀਤਾ ਤਾਂ ਪਤਾ ਨਹੀਂ ਕਿਹੜੇ ਨਰਕਾਂ ਦੀ ਪੀੜ ਭੁਗਤਣੀ ਪਏਗੀ। ਜੇ ਪਰਮਾਤਮਾ ਨੂੰ ਨਹੀਂ ਮੰਨਿਆ, ਪਰਮਾਤਮਾ ਪਤਾ ਨਹੀਂ ਕੀ ਬਦਲਾ ਲਏਗਾ। ਜਿਵੇਂ-ਜਿਵੇਂ ਭੈ ਘਣਾ ਹੁੰਦਾ ਹੈ ਉਵੇਂ-ਉਵੇਂ ਵਿਸ਼ਵਾਸ ਕਰਨ ਲੱਗਦਾ ਹੈ।

ਵਿਸ਼ਵਾਸ ਕਮਜ਼ੋਰੀ ਹੈ।

ਅਤੇ ਜਿਹੜਾ ਕਮਜ਼ੋਰ ਹੈ, ਉਹ ਸੱਚ ਨੂੰ ਨਹੀਂ ਪਹੁੰਚ ਸਕਦਾ।

ਵਿਸ਼ਵਾਸ ਭੈ ਹੈ। ਵਿਸ਼ਵਾਸ ਤੁਹਾਡੇ ਕਿਸੇ ਨਾ ਕਿਸੇ ਰੂਪ ਵਿੱਚ ਭੈ ਉੱਤੇ, ਘਬਰਾਹਟ ਉੱਤੇ, ਡਰ ਉੱਤੇ ਖੜਾ ਹੋਇਆ ਹੈ। ਅਤੇ ਜਿਹੜਾ ਡਰਿਆ ਹੋਇਆ ਹੈ, ਭੈਮਾਨ ਹੈ, ਉਹ ਸੱਚ ਨੂੰ ਕਿਵੇਂ ਪਾ ਸਕੇਗਾ? ਸੱਚ ਨੂੰ ਪਾਣ ਦੀ ਪਹਿਲੀ ਸ਼ਰਤ ਤਾਂ ਅਭੈ ਹੈ। ਉਸ ਨੂੰ ਪਾਣ ਦੀ ਪਹਿਲੀ ਬੁਨਿਆਦ ਤਾਂ ਭੈ ਨੂੰ ਛੱਡ ਦੇਣਾ ਹੈ। ਲੇਕਿਨ ਸਾਡੇ ਧਰਮ, ਸਾਡੇ ਸੰਪਰਦਾ, ਸਾਡੇ ਪੁਰੋਹਤ, ਸਾਡੇ ਪਾਦਰੀ, ਸਾਡੇ ਧਰਮ ਗੁਰੂ, ਸਾਡੇ ਸੰਨਿਆਸੀ ਭੈ ਸਿਖਾਉਂਦੇ ਹਨ। ਉਹਨਾਂ ਦੇ ਭੈ ਸਿਖਾਉਣ ਦੇ ਪਿਛੇ ਜ਼ਰੂਰ ਕੋਈ ਕਾਰਨ ਹੈ। ਛੋਟੇ-ਛੋਟੇ ਬੱਚਿਆਂ ਦੇ ਮਨਾਂ ਵਿੱਚ ਅਸੀਂ ਭੈ ਨੂੰ ਭਰ ਦਿੰਦੇ ਹਾਂ, ਅਤੇ ਛੋਟੇ-ਛੋਟੇ ਬੱਚਿਆਂ ਦੇ ਮਨਾਂ ਵਿੱਚ ਵੀ ਅਸੀਂ ਸ਼ਰਧਾ ਨੂੰ ਪੈਦਾ ਕਰਨਾ ਚਾਹੁੰਦੇ ਹਾਂ। ਇਸ ਤੋਂ ਪਹਿਲਾਂ ਕਿ ਉਹ ਵਿਚਾਰ ਵਿੱਚ ਚੇਤੰਨ ਹੋ ਸਕਣ, ਅਸੀਂ ਕਿਸੇ ਤਰ੍ਹਾਂ ਦੇ ਵਿਸ਼ਵਾਸ ਵਿੱਚ ਉਹਨਾਂ ਨੂੰ ਬੰਨ੍ਹ ਲੈਣਾ ਚਾਹੁੰਦੇ ਹਾਂ।

ਦੁਨੀਆ ਦੇ ਸਾਰੇ ਧਰਮ, ਬੱਚਿਆਂ ਦੇ ਨਾਲ ਜੋ ਜ਼ੁਲਮ ਕਰਦੇ ਹਨ, ਉਸ ਤੋਂ ਵੱਡਾ ਕੋਈ ਜ਼ੁਲਮ ਨਹੀਂ ਹੈ। ਇਸ ਤੋਂ ਪਹਿਲਾਂ ਕਿ ਬੱਚੇ ਦੀ ਜਿਗਿਆਸਾ ਜਾਗ ਸਕੇ, ਉਹ ਪੁੱਛੇ ਕਿ ਕੀ ਹੈ, ਅਸੀਂ ਉਸ ਦੇ ਦਿਮਾਗ਼ ਵਿੱਚ ਉਹ ਗੱਲਾਂ ਭਰ ਦਿੰਦੇ ਹਾਂ ਜਿਨ੍ਹਾਂ

ਦਾ ਸਾਨੂੰ ਵੀ ਕੋਈ ਪਤਾ ਨਹੀਂ ਹੈ। ਅਸੀਂ ਉਸ ਨੂੰ ਹਿੰਦੂ, ਮੁਸਲਮਾਨ, ਜੈਨੀ ਜਾਂ ਈਸਾਈ ਬਣਾ ਦਿੰਦੇ ਹਾਂ। ਅਸੀਂ ਉਸ ਨੂੰ ਕੁਰਾਨ ਜਾਂ ਬਾਈਬਲ ਜਾਂ ਗੀਤਾ ਰਟਾ ਦਿੰਦੇ ਹਾਂ। ਅਸੀਂ ਉਸ ਨੂੰ ਕਹਿ ਦਿੰਦੇ ਹਾਂ, ਈਸ਼ਵਰ ਹੈ ਜਾਂ ਈਸ਼ਵਰ ਨਹੀਂ ਹੈ। ਫਿਰ ਇਹ ਹੀ ਵਿਸ਼ਵਾਸ ਜੀਵਨ-ਭਰ ਕੈਦਖ਼ਾਨੇ ਦੀ ਤਰ੍ਹਾਂ ਉਸ ਦੀ ਚੇਤਨਾ ਨੂੰ ਕੈਦ ਕਰੀ ਰੱਖਣਗੇ ਅਤੇ ਉਹ ਕਦੇ ਹੌਸਲਾ ਨਹੀਂ ਕਰ ਸਕੇਗਾ ਕਿ ਸੱਚ ਨੂੰ ਜਾਣ ਸਕੇ।

ਬੱਚਿਆਂ ਦੇ ਨਾਲ, ਜੇ ਕਿਸੇ ਮਾਪਿਆਂ ਨੂੰ, ਕਿਸੇ ਗੁਰੂਆਂ ਨੂੰ, ਕਿਸੇ ਵਾਰਸਾਂ ਨੂੰ ਪ੍ਰੇਮ ਹੋਵੇ, ਤਾਂ ਉਹਨਾਂ ਨੂੰ ਪਹਿਲਾ ਕੰਮ ਕਰਨਾ ਚਾਹੀਦਾ ਹੈ ਕਿ ਆਪਣਾ ਪ੍ਰੇਮ ਤਾਂ ਦੇਣ, ਪਰ ਆਪਣੇ ਵਿਸ਼ਵਾਸ ਨਾ ਦੇਣ, ਆਪਣੀਆਂ ਸ਼ਰਧਾਵਾਂ ਨਾ ਦੇਣ, ਆਪਣੇ ਵਿਚਾਰ ਨਾ ਦੇਣ। ਉਹਨਾਂ ਨੂੰ ਮੁਕਤ ਰੱਖਣ, ਉਹਨਾਂ ਦੀ ਜਿਗਿਆਸਾ ਨੂੰ ਜਗਾਉਣ, ਲੇਕਿਨ ਜਿਗਿਆਸਾ ਨੂੰ ਖ਼ਤਮ ਨਾ ਕਰਨ।

ਸ਼ਰਧਾ ਜਿਗਿਆਸਾ ਨੂੰ ਤੋੜ ਦਿੰਦੀ ਹੈ ਅਤੇ ਤਬਾਹ ਕਰ ਦਿੰਦੀ ਹੈ। ਅਸੀਂ ਸਾਰੇ ਲੋਕ ਅਜੇਹੇ ਹੀ ਲੋਕ ਹਾਂ, ਜਿਨ੍ਹਾਂ ਦੀਆਂ ਜਿਗਿਆਸਾਵਾਂ ਬਚਪਨ ਵਿੱਚ ਹੀ ਤੋੜ ਦਿੱਤੀਆਂ ਗਈਆਂ ਹਨ, ਅਤੇ ਜਿਹੜੇ ਕਿਸੇ ਨਾ ਕਿਸੇ ਤਰ੍ਹਾਂ ਦੀ ਸ਼ਰਧਾ, ਆਪਣੇ ਕਿਸੇ ਨਾ ਕਿਸੇ ਤਰ੍ਹਾਂ ਦੇ ਵਿਸ਼ਵਾਸ, ਕਿਸੇ ਨਾ ਕਿਸੇ ਤਰ੍ਹਾਂ ਦੇ ਬਿਲੀਫ਼ ਨੂੰ ਫੜ ਕੇ ਬੈਠ ਗਏ ਹਨ, ਉਹ ਵਿਸ਼ਵਾਸ ਹੀ ਸਾਨੂੰ ਉੱਪਰ ਨਹੀਂ ਉਠਣ ਦਿੰਦਾ। ਉਹ ਵਿਸ਼ਵਾਸ ਹੀ ਸਾਨੂੰ ਵਿਚਾਰ ਨਹੀਂ ਕਰਨ ਦਿੰਦਾ। ਉਹ ਵਿਸ਼ਵਾਸ ਕਿਤੇ ਗ਼ਲਤ ਨਾ ਹੋਵੇ, ਇਸ ਲਈ ਸਾਨੂੰ ਜਿਗਿਆਸਾ ਨਹੀਂ ਕਰਨ ਦਿੰਦਾ।

ਜਿਵੇਂ ਆਸਤਕ ਦੇਸ਼ਾਂ ਵਿੱਚ ਹੁੰਦਾ ਹੈ, ਉਵੇਂ ਹੀ ਜ਼ਮੀਨ ਦੇ ਕੁਝ ਹਿੱਸਿਆਂ 'ਤੇ ਨਾਸਤਕ ਵਿਚਾਰ ਦਾ ਪ੍ਰਚਾਰ ਤੇ ਪ੍ਰੋਪੇਗੰਡਾ ਹੋ ਰਿਹਾ ਹੈ। ਉਹਨਾਂ ਨੂੰ ਸਮਝਾਇਆ ਜਾ ਰਿਹਾ ਹੈ, ਈਸ਼ਵਰ ਨਹੀਂ ਹੈ, ਆਤਮਾ ਨਹੀਂ ਹੈ, ਸਵਰਗ ਨਹੀਂ ਹੈ, ਨਰਕ ਨਹੀਂ ਹੈ। ਛੋਟੇ-ਛੋਟੇ ਬੱਚਿਆਂ ਨੂੰ ਇਹ ਗੱਲਾਂ ਸਮਝਾਈਆਂ ਜਾ ਰਹੀਆਂ ਹਨ। ਹੌਲੀ-ਹੌਲੀ ਉਹ ਉਹਨਾਂ ਦੇ ਅਚੇਤਨ ਮਨ ਵਿੱਚ ਦਾਖ਼ਲ ਹੋ ਜਾਂਦੀਆਂ ਹਨ ਅਤੇ ਫਿਰ ਉਹ ਵਿਚਾਰ ਕਰਨ 'ਚ ਅਸਮਰੱਥ ਹੋ ਜਾਂਦੇ ਹਨ। ਅਸੀਂ ਕਰੀਬ-ਕਰੀਬ ਅਜੇਹੇ ਲੋਕ ਹਾਂ ਜੋ ਵਿਚਾਰ ਕਰਨ 'ਚ ਬਹੁਤ ਪਹਿਲਾਂ ਨਕਾਰਾ ਬਣਾ ਦਿੱਤੇ ਗਏ ਹਾਂ। ਹੁਣ ਅਸੀਂ ਕੀ ਕਰੀਏ?

ਸਭ ਤੋਂ ਪਹਿਲੀ ਗੱਲ ਹੋਵੇਗੀ ਕਿ ਅਸੀਂ ਇਸ ਨਕਾਰਾਪਣ ਨੂੰ ਛੱਡ ਦੇਈਏ। ਮਾਂ-ਬਾਪ ਨੇ, ਸਮਾਜ ਨੇ, ਹਾਲਾਤ ਨੇ, ਪ੍ਰਾਪੇਗੰਡਾ ਨੇ ਜੋ ਕੁਝ ਤੁਹਾਨੂੰ ਦਿੱਤਾ ਹੋਵੇ ਉਸ ਨੂੰ ਇੱਕੋ-ਵਾਰੀ ਪਾਸੇ ਕਰ ਦਿਉ। ਜਿਹੜਾ ਕਚਰੇ ਨੂੰ ਪਾਸੇ ਨਹੀਂ ਹਟਾਏਗਾ, ਉਹ ਕਦੇ ਵੀ ਆਪਣੇ ਅੰਦਰ ਦੀ ਅਗਨੀ ਨੂੰ ਨਹੀਂ ਪਹੁੰਚ ਸਕਦਾ। ਇਕ ਵਾਰ ਉਸ ਨੂੰ ਹਟਾ ਹੀ ਦੇਣਾ ਹੋਵੇਗਾ। ਸੰਨਿਆਸੀ ਹਨ, ਜੋ ਸਮਾਜ ਨੂੰ ਛੱਡ ਕੇ ਭੱਜ ਜਾਂਦੇ ਹਨ। ਲੇਕਿਨ ਮੈਂ ਅਸਲੀ ਸੰਨਿਆਸੀ ਉਸ ਨੂੰ ਕਹਿੰਦਾ ਹਾਂ, ਜਿਸ ਨੇ ਸਮਾਜ ਨੇ ਜੋ-ਜੋ ਸਿਖਾਇਆ ਹੋਵੇ, ਉਸ ਨੂੰ ਸੁੱਟ ਦਿੱਤਾ ਹੋਵੇ। ਸਮਾਜ ਨੂੰ ਛੱਡ ਕੇ ਭੱਜਣਾ ਸੰਨਿਆਸ ਨਹੀਂ ਹੈ। ਸਮਾਜ ਨੇ ਜੋ ਸਿਖਾਇਆ ਹੋਵੇ, ਸਮਾਜ ਨੇ ਜੋ ਟੀਚਿੰਗਸ੍ ਦਿੱਤੀਆਂ ਹੋਣ, ਸਮਾਜ ਨੇ ਜੋ ਵਿਸ਼ਵਾਸ ਦਿੱਤੇ ਹੋਣ, ਉਹਨਾਂ ਸਭ ਨੂੰ ਜਿਹੜਾ ਸੁੱਟ ਦੇਵੇ ਉਹ ਅਸਲੀ ਸੰਨਿਆਸੀ ਹੈ ਅਤੇ ਉਹਦੇ ਲਈ ਬਹੁਤ ਹੌਸਲਾ ਚਾਹੀਦਾ ਹੈ।

ਇਸ ਲਈ ਮੈਂ ਤੁਹਾਨੂੰ ਕਹਾਂ, ਸ਼ਰਧਾ ਨਹੀਂ ਜਿਗਿਆਸਾ ਧਾਰਮਕ ਆਦਮੀ ਦਾ ਪਹਿਲਾ ਲੱਛਣ ਹੈ। ਅਤੇ ਜਿਥੇ ਸ਼ਰਧਾ ਪਹਿਲਾ ਲੱਛਣ ਹੋਵੇ ਉਥੇ ਆਦਮੀ ਧਾਰਮਕ ਨਹੀਂ ਹੋ ਸਕਦਾ। ਅਤੇ ਇਸੇ ਤਰ੍ਹਾਂ ਦੇ ਸ਼ਰਧਾ ਵਾਲੇ ਧਾਰਮਕਾਂ ਨੇ ਸਾਰੀ ਦੁਨੀਆਂ ਨੂੰ ਨਸ਼ਟ ਕੀਤਾ ਹੈ। ਉਹਨਾਂ ਦਾ ਪੂਰਾ ਇਤਿਹਾਸ ਖ਼ੂਨ-ਖ਼ਰਾਬੇ, ਬੇਈਮਾਨੀ, ਅੱਤਿਆਚਾਰ, ਹਮਲੇ ਅਤੇ ਹਿੰਸਾ ਨਾਲ ਭਰਿਆ ਹੋਇਆ ਹੈ। ਉਹ ਇਹਨਾਂ ਸ਼ਰਧਾ ਵਾਲੇ ਧਾਰਮਕਾਂ ਦੇ ਕਾਰਨ ਭਰਿਆ ਹੋਇਆ ਹੈ। ਕਿਉਂਕਿ ਸ਼ਰਧਾ ਹਮੇਸ਼ਾ ਕਿਸੇ ਦੇ ਵਿਰੋਧ ਵਿੱਚ ਖੜਾ ਕਰ ਦਿੰਦੀ ਹੈ। ਇਕ ਮੁਸਲਮਾਨ ਦੀ ਸ਼ਰਧਾ ਉਸ ਨੂੰ ਹਿੰਦੂ ਦੇ ਵਿਰੋਧ ਵਿੱਚ ਖੜਾ ਕਰ ਦਿੰਦੀ ਹੈ। ਇਕ ਹਿੰਦੂ ਦੀ ਸ਼ਰਧਾ ਉਸ ਨੂੰ ਈਸਾਈ ਦੇ ਵਿਰੋਧ ਵਿੱਚ ਖੜਾ ਕਰ ਦਿੰਦੀ ਹੈ। ਇਕ ਜੈਨੀ ਦੀ ਸ਼ਰਧਾ ਉਸ ਨੂੰ ਬੋਧੀ ਦੇ ਵਿਰੋਧ ਵਿੱਚ ਖੜਾ ਕਰ ਦਿੰਦੀ ਹੈ। ਲੇਕਿਨ ਖ਼ਿਆਲ ਕਰਨਾ, ਜਿਗਿਆਸਾ ਕਿਸੇ ਦੇ ਵਿਰੋਧ ਵਿੱਚ ਕਿਸੇ ਨੂੰ ਖੜਾ ਨਹੀਂ ਕਰਦੀ, ਇਸ ਲਈ ਸ਼ਰਧਾ ਕਿਸੇ ਵੀ ਹਾਲਤ ਵਿੱਚ ਧਾਰਮਕ ਆਦਮੀ ਦਾ ਲੱਛਣ ਨਹੀਂ ਹੋ ਸਕਦਾ, ਜਿਗਿਆਸਾ ਕਿਸੇ ਦੇ ਵਿਰੋਧ ਵਿੱਚ ਕਿਸੇ ਨੂੰ ਖੜਾ ਨਹੀਂ ਕਰਦੀ, ਇਹੀ ਵਜ੍ਹਾ ਹੈ ਕਿ ਸਾਇੰਸ, ਜੋ ਕਿ ਸ਼ਰਧਾ 'ਤੇ ਨਹੀਂ ਖੜੀ, ਜਿਗਿਆਸਾ ਉੱਤੇ ਖੜੀ ਹੈ, ਇਕ ਹੈ, ਪੱਚੀ ਤਰ੍ਹਾਂ ਦੀਆਂ ਸਾਇੰਸੇਜ਼ ਨਹੀਂ ਹਨ। ਹਿੰਦੂਆਂ ਦਾ ਅਲੱਗ ਗਣਿਤ, ਜੈਨੀਆਂ ਦਾ ਅਲੱਗ ਗਣਿਤ ਨਹੀਂ ਹੈ। ਸਾਇੰਸ ਇਕ ਹੈ, ਕਿਉਂਕ ਸਾਇੰਸ ਸ਼ਰਧਾ ਉੱਤੇ ਨਹੀਂ, ਜਿਗਿਆਸਾ ਉੱਤੇ ਖੜੀ ਹੈ। ਧਰਮ ਵੀ ਦੁਨੀਆ ਵਿੱਚ ਇਕ ਹੋਵੇਗਾ, ਜੇ ਉਹ ਵਿਸ਼ਵਾਸ ਉੱਤੇ ਨਹੀਂ, ਜਿਗਿਆਸਾ ਉੱਤੇ ਖੜਾ ਹੋਵੇ। ਅਤੇ ਜਦ ਤਕ ਧਰਮ ਅਨੇਕ ਹਨ, ਤਦ ਤਕ ਧਰਮ ਦੇ ਨਾਂ 'ਤੇ ਝੂਠ ਗੱਲ ਚਲਦੀ ਰਹੇਗੀ।

*(ਵਿਚਾਲਿਉਂ ਇਕ ਔਰਤ ਦੀ ਅਵਾਜ਼ ਕ੍ਰੋਧ ਵਿੱਚ)*

ਅਲੱਗ-ਅਲੱਗ ਧਰਮ ਹੋਣਗੇ, ਤਦ ਤਕ ਇਸ ਤਰ੍ਹਾਂ ਦਾ ਗ਼ੁੱਸਾ ਆਉਣਾ ਸੁਭਾਵਕ ਹੈ। ਲੇਕਿਨ ਮੈਂ ਗੁੱਸਾ ਨਹੀਂ ਕਰਾਂਗਾ, ਕਿਉਂਕਿ ਮੇਰੀ ਕੋਈ ਸ਼ਰਧਾ ਨਹੀਂ ਹੈ, ਇਸ ਲਈ ਮੈਨੂੰ ਗ਼ੁੱਸੇ ਵਿੱਚ ਲਿਆਉਣਾ ਬਹੁਤ ਮੁਸ਼ਕਲ ਹੈ। ਅਤੇ ਦੁਨੀਆ ਵਿੱਚ ਮੈਂ ਅਜੇਹੇ ਲੋਕ ਚਾਹੁੰਦਾ ਹਾਂ, ਜੋ ਛੇਤੀ ਗ਼ੁੱਸੇ 'ਚ ਨਾ ਆਉਣ, ਅਜੇਹੇ ਲੋਕਾਂ ਨਾਲ ਧਾਰਮਕ ਦੁਨੀਆ ਤਿਆਰ ਹੋਵੇਗੀ। ਅਜੇ ਤਕ ਜੋ ਕੁਝ ਇਤਿਹਾਸ ਵਿੱਚ ਹੋਇਆ ਹੈ, ਧਰਮ ਦੇ ਨਾਂ 'ਤੇ ਜੋ ਕੁਝ ਹੋਇਆ ਹੈ, ਉਹ ਸਭ ਅਧਰਮ ਹੋਇਆ ਹੈ। ਧਰਮ ਦੇ ਨਾਂ ਨਾਲ ਜੋ ਵੀ ਪ੍ਰਚਾਰਿਆ ਗਿਆ ਹੈ, ਉਹ ਸਭ ਝੂਠ ਹੈ। ਬਿਲਕੁਲ ਕੂੜ ਹੈ। ਅਤੇ ਉਸ ਕੂੜ ਨੂੰ ਜ਼ਬਰਦਸਤੀ ਲੱਦਣ ਦੀਆਂ ਹਜ਼ਾਰ-ਹਜ਼ਾਰ ਚੇਸ਼ਟਾਵਾਂ ਕੀਤੀਆਂ ਗਈਆਂ ਹਨ।

ਲੇਕਿਨ, ਜੇ ਕੋਈ ਮਨੁੱਖ ਜਿਗਿਆਸਾ ਤੋਂ ਸ਼ੁਰੂ ਕਰੇ ਤਾਂ ਸੁਭਾਵਕ ਹੈ ਕਿ ਸਾਰੇ ਧਾਰਮਕ ਲੋਕ, ਜਿਨ੍ਹਾਂ ਦਾ ਕੰਮ, ਜਿਨ੍ਹਾਂ ਦਾ ਧੰਦਾ ਸਿਰਫ਼ ਸ਼ਰਧਾ ਉੱਤੇ ਖੜਾ ਹੁੰਦਾ ਹੈ, ਪਰੇਸ਼ਾਨ ਅਤੇ ਗ਼ੁੱਸੇ ਵਿੱਚ ਆ ਜਾਣਗੇ। ਇਸ ਲਈ ਦੁਨੀਆ ਵਿੱਚ ਜਦ ਵੀ ਕੋਈ ਧਾਰਮਕ ਆਦਮੀ ਪੈਦਾ ਹੁੰਦਾ ਹੈ ਤਾਂ ਪੁਰੋਹਤ ਅਤੇ ਬ੍ਰਾਹਮਣ ਅਤੇ ਪੰਡਤ ਉਸ ਦੇ

ਵਿਰੋਧ ਵਿੱਚ ਖੜੇ ਹੋ ਜਾਂਦੇ ਹਨ। ਜਿਨ੍ਹਾਂ ਨੇ ਕ੍ਰਾਈਸਟ ਨੂੰ ਸੂਲੀ ਦਿੱਤੀ ਉਹ ਪੁਰੋਹਤ, ਪੰਡਤ ਅਤੇ ਧਾਰਮਕ ਲੋਕ ਸਨ। ਸੁਕਰਾਤ ਨੂੰ ਜਿਨ੍ਹਾਂ ਨੇ ਜ਼ਹਿਰ ਦਿੱਤਾ ਉਹ ਧਾਰਮਕ, ਪੁਰੋਹਤ, ਵਿਚਾਰਸ਼ੀਲ ਲੋਕ ਪੰਡਤ ਸਨ।

ਦੁਨੀਆ ਵਿੱਚ ਹਮੇਸ਼ਾ ਪੰਡਤ ਧਾਰਮਕ ਆਦਮੀ ਦੇ ਵਿਰੋਧ ਵਿੱਚ ਰਿਹਾ ਹੈ। ਦੁਨੀਆ ਵਿੱਚ ਹਮੇਸ਼ਾ ਪੁਰੋਹਤ ਧਾਰਮਕ ਆਦਮੀ ਦੇ ਵਿਰੋਧ ਵਿੱਚ ਰਿਹਾ ਹੈ। ਕਿਉਂ? ਕਿਉਂਕਿ ਧਾਰਮਕ ਆਦਮੀ ਸਭ ਤੋਂ ਪਹਿਲਾਂ ਇਸ ਗੱਲ 'ਤੇ ਚੋਟ ਕਰੇਗਾ ਕਿ ਧਰਮ ਦੇ ਨਾਂ 'ਤੇ ਬਣਿਆ ਹੋਇਆ ਜੋ ਵੀ ਪ੍ਰਚਾਰਤ ਸੰਗਠਨ ਹੈ, ਧਰਮ ਦੇ ਨਾਂ 'ਤੇ ਜੋ ਵੀ ਧਾਰਮਕ ਸੰਪਰਦਾ ਹੈ, ਧਰਮ ਦੇ ਨਾਂ 'ਤੇ ਜੋ ਵੀ ਝੂਠੇ ਵਿਸ਼ਵਾਸ, ਅੰਨ੍ਹੀਆਂ ਸ਼ਰਧਾਵਾਂ ਫੈਲਾਈਆਂ ਗਈਆਂ ਹਨ, ਉਹ ਨਸ਼ਟ ਕਰ ਦਿੱਤੀਆਂ ਜਾਣ। ਜੇ ਫਿਰ ਤੋਂ ਕ੍ਰਾਈਸਟ ਪੈਦਾ ਹੋਣ ਤਾਂ ਸਭ ਤੋਂ ਪਹਿਲਾਂ ਉਹਨਾਂ ਦੇ ਵਿਰੋਧ ਵਿੱਚ ਜਿਹੜੇ ਖੜੇ ਹੋਣਗੇ, ਉਹ ਈਸਾਈ, ਪੁਰੋਹਤ ਤੇ ਪਾਦਰੀ ਹੋਣਗੇ। ਜੇ ਕ੍ਰਿਸ਼ਨ ਫਿਰ ਤੋਂ ਪੈਦਾ ਹੋਣ ਤਾਂ ਸਭ ਤੋਂ ਪਹਿਲਾਂ ਉਹਨਾਂ ਦੇ ਵਿਰੋਧ ਵਿੱਚ ਜੋ ਖੜੇ ਹੋਣਗੇ, ਉਹ, ਉਹੀ ਲੋਕ ਹੋਣਗੇ ਜੋ ਗੀਤਾ ਦਾ ਪ੍ਰਚਾਰ ਕਰਦੇ ਹਨ ਅਤੇ ਗੀਤਾ ਨੂੰ ਪ੍ਰਚਾਰਤ ਹੋਇਆ ਦੇਖਣਾ ਚਾਹੁੰਦੇ ਹਨ। ਜੇ ਬੁੱਧ ਵਾਪਸ ਪਰਤਣ ਤਾਂ ਬੋਧੀ ਭਿਕਸ਼ੂ ਉਹਨਾਂ ਦੇ ਵਿਰੋਧ ਵਿੱਚ ਖੜੇ ਹੋ ਜਾਣਗੇ। ਇਹ ਬਿਲਕੁਲ ਸੁਭਾਵਕ ਹੈ, ਕਿਉਂਕਿ ਧਰਮ ਇਕ ਤਰ੍ਹਾਂ ਦਾ ਵਿਦਰੋਹ ਹੈ।

ਧਰਮ ਸਭ ਤੋਂ ਵੱਡਾ ਵਿਦਰੋਹ ਹੈ, ਸਭ ਤੋਂ ਵੱਡੀ ਕ੍ਰਾਂਤੀ ਹੈ, ਅਤੇ ਉਹ ਕ੍ਰਾਂਤੀ ਇਸ ਗੱਲ ਤੋਂ ਸ਼ੁਰੂ ਹੁੰਦੀ ਹੈ ਕਿ ਸ਼ਰਧਾ ਨਹੀਂ, ਅਸੀਂ ਜਿਗਿਆਸਾ ਕਰੀਏ। ਸੱਚ 'ਤੇ ਵਿਸ਼ਵਾਸ ਨਾ ਲਿਆਈਏ, ਕਿਉਂਕਿ ਅਜੇ ਤੁਹਾਨੂੰ ਸੱਚ ਦਾ ਪਤਾ ਹੀ ਨਹੀਂ ਹੈ, ਜਿਸ 'ਤੇ ਤੁਸੀਂ ਵਿਸ਼ਵਾਸ ਲਿਆਉਗੇ। ਅਜੇ ਤਾਂ ਦੂਜੇ ਜੋ ਤੁਹਾਨੂੰ ਕਹਿੰਦੇ ਹਨ, ਉਸੇ 'ਤੇ ਹੀ ਤੁਸੀਂ ਵਿਸ਼ਵਾਸ ਕਰ ਲਉਗੇ। ਜੇ ਸੱਚ ਅਤੇ ਝੂਠ ਦਾ ਤੁਹਾਨੂੰ ਕੁਝ ਵੀ ਪਤਾ ਨਹੀਂ ਹੈ। ਅਜੇਹਾ ਵਿਸ਼ਵਾਸ ਅੰਨ੍ਹਾ ਹੋਵੇਗਾ।

ਸਭ ਵਿਸ਼ਵਾਸ ਅੰਨ੍ਹੇ ਹੁੰਦੇ ਹਨ।

ਕਿਉਂ?

ਕਿਉਕਿ ਉਹ ਦੂਜੇ ਤੁਹਾਨੂੰ ਦਿੰਦੇ ਹਨ। ਜੋ ਵੀ ਅਜੇ ਤੁਸੀਂ ਮੰਗਦੇ ਹੋ, ਉਹ ਕਿਸੇ ਦੂਜੇ ਨੇ ਤੁਹਾਨੂੰ ਦਿੱਤਾ ਹੈ। ਤੁਹਾਨੂੰ ਕੁਝ ਵੀ ਪਤਾ ਨਹੀਂ ਕਿ ਉਹ ਠੀਕ ਹੈ ਜਾਂ ਗ਼ਲਤ ਹੈ। ਸਿਵਾਇ ਇਸ ਦੇ ਕੋਈ ਸਬੂਤ ਨਹੀਂ ਹੈ ਕਿ ਸਾਡੇ ਮਾਂ-ਬਾਪ ਨੇ ਉਸ ਨੂੰ ਦਿੱਤਾ ਹੈ। ਜੋ ਪਰੰਪਰਾ ਤੋਂ ਹਾਸਲ ਹੁੰਦਾ ਹੈ, ਉਹ ਕਦੇ ਸੱਚ ਹੋਣ ਦੀ ਸੰਭਾਵਨਾ ਨਹੀਂ ਹੈ।

ਜੋ ਆਪਣੀ ਹੀ ਨਿੱਜ ਦੀ ਖੋਜ ਨਾਲ ਹਾਸਲ ਹੁੰਦਾ ਹੈ ਉਹੀ ਸੱਚ ਹੁੰਦਾ ਹੈ ਅਤੇ ਇਸ ਲਈ ਸੱਚ ਹਰੇਕ ਨੂੰ ਖ਼ੁਦ ਪਾਣਾ ਹੋਵੇਗਾ। ਦੂਜੇ ਤੋਂ ਉਧਾਰ ਪਾਣ ਦਾ ਕੋਈ ਵੀ ਉਪਾਅ ਨਹੀਂ ਹੈ। ਫਿਰ ਜਿੰਨੀ ਗਹਿਰੀ ਸ਼ਰਧਾ ਹੋਵੇਗੀ, ਉੱਨਾ ਹੀ ਤੁਹਾਡੇ ਅੰਦਰ ਵਿਵੇਕ ਦਾ ਜਾਗਣਾ ਅਸੰਭਵ ਹੋ ਜਾਏਗਾ। ਜਿੰਨਾ ਤੀਬਰ ਵਿਸ਼ਵਾਸ ਹੋਵੇਗਾ, ਉੱਨਾ ਹੀ ਵਿਵੇਕ ਕਮਜ਼ੋਰ ਹੋ ਜਾਏਗਾ, ਕਿਉਂਕਿ ਵਿਸ਼ਵਾਸ ਵਿਵੇਕ-ਵਿਰੋਧੀ ਹੈ। ਉਹ ਹਮੇਸ਼ਾ ਕਹਿੰਦਾ ਹੈ ਮੰਨੋ। ਉਹ ਇਹ ਕਦੇ ਨਹੀਂ ਕਹਿੰਦਾ, ਜਾਣੋ। ਉਹ ਹਮੇਸ਼ਾ ਕਹਿੰਦਾ ਹੈ,

ਸਵੀਕਾਰ ਕਰੋ। ਉਹ ਇਹ ਕਦੇ ਨਹੀਂ ਕਹਿੰਦਾ, ਖੋਜੋ। ਉਹ ਹਮੇਸ਼ਾ ਇਹ ਕਹਿੰਦਾ ਹੈ ਇਸ ਨੂੰ ਬੰਨ੍ਹ ਲਵੋ ਮਨ ਵਿੱਚ, ਇਸ ਤੋਂ ਭਿੰਨ ਨਾ ਸੋਚਣਾ, ਇਸ ਤੋਂ ਵੱਖਰਾ ਨਾ ਸੋਚਣਾ, ਇਸ ਦੇ ਉਲਟ ਨਾ ਸੋਚਣਾ। ਜਿੰਨੀ ਸ਼ਰਧਾ ਗਹਿਰੀ ਹੋਵੇਗੀ, ਉੱਡਣਾ ਉੱਨਾ ਮੁਸ਼ਕਲ ਹੋ ਜਾਏਗਾ।

ਮੇਰੇ ਗੁਆਂਢ ਵਿੱਚ, ਪਿੰਡ 'ਚ ਇਕ ਆਦਮੀ ਰਹਿੰਦਾ ਸੀ। ਉਹ ਜੰਗਲ ਵਿੱਚੋਂ ਤੋਤਿਆਂ ਨੂੰ ਫੜ ਕੇ ਲਿਆਉਂਦਾ ਅਤੇ ਉਹਨਾਂ ਨੂੰ ਪਿੰਜਰਿਆਂ ਵਿੱਚ ਬੰਦ ਕਰ ਦਿੰਦਾ। ਕੁਝ ਦਿਨ ਉਹ ਫੜਫੜਾਉਂਦੇ, ਉੱਡਣ ਦੀ ਕੋਸਿਸ਼ ਕਰਦੇ, ਫਿਰ ਉਹ ਪਿੰਜਰਿਆਂ ਦੇ ਆਦੀ ਹੋ ਜਾਂਦੇ। ਇਥੋਂ ਤਕ ਉਹ ਪਿੰਜਰਿਆਂ ਦੇ ਆਦੀ ਹੋ ਜਾਂਦੇ ਕਿ ਜੇ ਉਹਨਾਂ ਦੇ ਪਿੰਜਰੇ ਨੂੰ ਖੋਲ੍ਹ ਦਿੱਤਾ ਜਾਵੇ ਤਾਂ ਉਹ ਥੋੜ੍ਹੀ ਦੇਰ ਬਾਹਰ ਜਾ ਕੇ ਵਾਪਸ ਆਪਣੇ ਪਿੰਜਰੇ ਵਿੱਚ ਆ ਜਾਂਦੇ। ਬਾਹਰ ਅਸੁਰੱਖਿਆ ਲੱਗਦੀ ਅਤੇ ਅੰਦਰ ਸੁਰੱਖਿਆ ਜਾਣ ਪੈਂਦੀ।

ਕਰੀਬ-ਕਰੀਬ ਅਜੇਹੀ ਹੀ ਸਾਡੇ ਮਨ ਦੀ ਹਾਲਤ ਹੋ ਗਈ ਹੈ। ਸਾਡਾ ਚਿੱਤ, ਪਰੰਪਰਾ, ਸੰਸਕਾਰ, ਦੂਜਿਆਂ ਦੇ ਦਿੱਤੇ ਵਿਚਾਰ ਅਤੇ ਸ਼ਬਦਾਂ ਵਿੱਚ ਇਸ ਤਰ੍ਹਾਂ ਬੱਝ ਗਿਆ ਹੈ ਕਿ ਉਸ ਦੇ ਬਾਹਰ ਸਾਨੂੰ ਡਰ ਲੱਗਦਾ ਹੈ, ਘਬਰਾਹਟ ਹੁੰਦੀ ਹੈ। ਡਰ ਲੱਗਦਾ ਹੈ ਕਿ ਕਿਤੇ ਸੁਰੱਖਿਆ ਨਾ ਖੋ ਜਾਵੇ। ਕਿਤੇ ਜਿਸ ਭੂਮੀ ਨੂੰ ਅਸੀਂ ਆਪਣੇ ਪੈਰਾਂ ਹੇਠ ਸਮਝ ਰਹੇ ਹਾਂ, ਉਹ ਹਿੱਲ ਨਾ ਜਾਵੇ, ਇਸ ਲਈ ਅਸੀਂ ਡਰਦੇ ਹਾਂ, ਇਸ ਲਈ ਅਸੀਂ ਬਾਹਰ ਨਿਕਲਣ ਤੋਂ ਘਬਰਾਉਂਦੇ ਹਾਂ। ਅਤੇ ਜਿਹੜਾ ਆਪਣੇ ਘਰਾਂ ਦੇ ਬਾਹਰ ਨਹੀਂ ਨਿਕਲ ਸਕੇਗਾ, ਉਹ ਪਰਮਾਤਮਾ ਨੂੰ ਕਦੇ ਪਾ ਨਹੀਂ ਸਕੇਗਾ। ਉਸ ਨਾਲ ਮਿਲਣਾ ਹੋਵੇ ਤਾਂ ਸਾਰੇ ਘੇਰੇ ਤੋੜ ਹੀ ਦੇਣੇ ਹੋਣਗੇ। ਜਿਸ ਨੇ ਵੀ ਸੱਚ ਨੂੰ ਪਾਣਾ ਹੈ, ਉਸ ਨੂੰ ਸੱਚ ਦੇ ਸੰਬੰਧ ਵਿੱਚ ਸਾਰੇ ਮਤ ਛੱਡ ਦੇਣੇ ਹੋਣਗੇ। ਜਿਸ ਨੇ ਵੀ ਸੱਚ ਨੂੰ ਪਾਣਾ ਹੈ, ਉਸ ਨੂੰ ਸਾਰੇ ਵਿਸ਼ਵਾਸ ਛੱਡ ਕੇ ਵਿਵੇਕ ਨੂੰ ਜਗਾਉਣਾ ਹੋਵੇਗਾ, ਉਹੀ ਸਿਰਫ਼ ਸੱਚ ਨੂੰ, ਉਹੀ ਧਰਮ ਦੇ ਬੁਨਿਆਦੀ ਸੱਚ ਨੂੰ ਅਨੁਭਵ ਕਰ ਪਾਂਦਾ ਹੈ। ਇਸ ਲਈ ਮੈਂ ਚਾਹੁੰਦਾ ਹੈਂ, ਵਿਸ਼ਵਾਸ ਛੱਡ ਦਿਉ ਅਤੇ ਵਿਵੇਕ ਨੂੰ ਜਗਾਉ। ਘਬਰਾਹਟ ਕੀ ਹੈ? ਡਰ ਕੀ ਹੈ?

ਡਰ ਇਹ ਹੈ, ਡਰ ਅਸੀਂ ਸਾਰੇ ਆਪਣੇ ਅੰਦਰ ਜਾਣਦੇ ਹਾਂ ਕਿ ਜਿਸ ਵਿਸ਼ਵਾਸ ਨੂੰ ਅਸੀਂ ਪਕੜਿਆ ਹੈ, ਜੇ ਅਸੀਂ ਵਿਚਾਰ ਕੀਤਾ ਤਾਂ ਉਹ ਟਿਕੇਗਾ ਨਹੀਂ। ਇਹ ਸਾਡੇ ਵਿੱਚ ਲੁਕੀ ਸੂਝ ਸਾਨੂੰ ਕਹਿੰਦੀ ਹੈ ਕਿ ਵਿਸ਼ਵਾਸ ਉੱਪਰ-ਉੱਪਰ ਹੈ। ਜੇ ਅਸੀਂ ਤੋੜ੍ਹਾ ਵੀ ਵਿਚਾਰ ਕੀਤਾ ਤਾਂ ਉਹ ਹਟ ਜਾਏਗਾ ਅਤੇ ਤਦ ਘਬਰਾਹਟ ਲੱਗਦੀ ਹੈ। ਅਸੀਂ ਕੋਈ ਵੀ ਬਿਨਾਂ ਵਿਸ਼ਵਾਸ ਦੇ ਨਹੀਂ ਹੋਣਾ ਚਾਹੁੰਦੇ। ਕਿਉਂ? ਕਿਉਂਕਿ ਤਦ ਅਸੀਂ ਅਤੁਲ ਸਾਗਰ ਵਿੱਚ ਛੱਡ ਦਿੱਤੇ ਜਾਣ ਪਵਾਂਗੇ। ਤਦ ਅਸੀਂ ਪਿੰਜਰੇ ਦੇ ਬਾਹਰ ਅਨੰਤ ਅਕਾਸ਼ ਵਿੱਚ ਛੱਡ ਦਿੱਤੇ ਮਹਿਸੂਸ ਹੋਵਾਂਗੇ। ਲੇਕਿਨ ਜੋ ਇੰਨਾ ਡਰਦਾ ਹੈ, ਉਹ ਚੇਤੇ ਰੱਖੇ, ਉਹ ਕਿਸੇ ਸੰਪਰਦਾ ਵਿੱਚ ਹੋ ਸਕਦਾ ਹੈ, ਧਰਮ ਵਿੱਚ ਨਹੀਂ ਹੋ ਸਕਦਾ. ਉਹ ਚੇਤੇ ਰੱਖੇ, ਉਹ ਕਿਸੇ ਪਰੰਪਰਾ ਵਿੱਚ ਹੋ ਸਕਦਾ ਹੈ, ਲੇਕਿਨ ਕਿਸੇ ਪਰਮ ਸੂਝ ਨੂੰ ਨਹੀਂ ਪਹੁੰਚ ਸਕੇਗਾ।

ਤਾਂ ਮੈਂ ਤੁਹਾਨੂੰ ਪਹਿਲੀ ਗੱਲ ਕਹਾਂ—ਵਿਸ਼ਵਾਸ ਦੀ ਆਪਣੀ ਬੇੜੀ ਨੂੰ ਤੋੜ ਲਵੋ ਅਤੇ ਜਿਗਿਆਸਾ ਦੇ ਅਨੰਤ ਸਾਗਰ ਵਿੱਚ ਉਸ ਨੂੰ ਵਹਿਣ ਦਿਉ। ਉਸ ਨੂੰ ਜਾਣ

ਦਿਉ ਅਤੇ ਘਬਰਾਉ ਨਾ। ਉਹ ਕਿਤੇ ਵੀ ਜਾਵੇ, ਘਬਰਾਉਣ ਦੀ ਗੱਲ ਕੀ ਹੈ, ਡਰ ਦੀ ਕੀ ਗੱਲ ਹੈ? ਅਤੇ ਜੋ ਡਰਿਆ ਹੈ, ਉਹ ਕੰਢੇ ਨਾਲ ਬੱਧਾ ਰਹਿ ਜਾਂਦਾ ਹੈ। ਬੇੜੀ ਨੂੰ ਛੱਡਣਾ ਹੀ ਹੋਵੇਗਾ ਅਤੇ ਸਾਡੀ ਸਭ ਦੀ ਬੇੜੀ ਕਿਸੇ ਨਾ ਕਿਸੇ ਤਰ੍ਹਾਂ ਦੇ ਵਿਸ਼ਵਾਸ ਨਾਲ ਬੱਧੀ ਹੈ। ਜੇ ਦੁਨੀਆ ਵਿੱਚ ਵਿਸ਼ਵਾਸ ਨਸ਼ਟ ਹੋ ਜਾਣ ਤਾਂ ਧਰਮ ਦਾ ਜਨਮ ਹੋ ਸਕਦਾ ਹੈ। ਜੇ ਦੁਨੀਆ ਵਿੱਚ ਸਭ ਵਿਸ਼ਵਾਸ ਖੋ ਜਾਣ ਤਾਂ ਧਰਮ ਦੀ ਅਗਨੀ ਪੈਦਾ ਹੋ ਸਕਦੀ ਹੈ। ਈਸ਼ਵਰ ਕਰੇ ਦੁਨੀਆ ਵਿੱਚ ਕੋਈ ਈਸਾਈ ਨਾ ਹੋਵੇ, ਹਿੰਦੂ ਨਾ ਹੋਵੇ, ਮੁਸਲਮਾਨ ਨਾ ਹੋਵੇ, ਜੈਨੀ ਨਾ ਹੋਵੇ। ਈਸ਼ਵਰ ਕਰੇ ਕਿ ਇਹ ਹੋ ਜਾਵੇ ਤਾਂ ਦੁਨੀਆ ਵਿੱਚ ਧਰਮ ਦੇ ਹੋਣ ਦੀ ਸੰਭਾਵਨਾ ਪੈਦਾ ਹੋ ਸਕਦੀ ਹੈ।

ਧਾਰਮਕ ਧਰਮ ਨੂੰ ਪੈਦਾ ਹੋਣ ਨਹੀਂ ਦੇ ਰਹੇ ਹਨ, ਅਤੇ ਧਾਰਮਕਾਂ ਨੇ ਧਰਮ ਦੇ ਜਨਮ ਨੂੰ ਰੋਕਿਆ ਹੋਇਆ ਹੈ। ਹੁਣ ਜਿਨ੍ਹਾਂ ਵਿੱਚ ਹੌਸਲਾ ਹੋਵੇ, ਉਹਨਾਂ ਨੂੰ ਚਾਹੀਦਾ ਹੈ ਕਿ ਧਾਰਮਕਾਂ ਦੇ ਇਸ ਪਖੰਡ ਨੂੰ ਨਸ਼ਟ ਕਰ ਦੇਣ ਅਤੇ ਧਰਮ ਦੇ ਜਨਮ ਵਿੱਚ ਸਹਿਯੋਗੀ ਬਣਨ। ਧਰਮ ਦਾ ਜਨਮ ਜਿਗਿਆਸਾ ਤੋਂ ਹੋਵੇਗਾ। ਧਰਮ ਦਾ ਜਨਮ ਵਿਵੇਕ ਤੇ ਵਿਚਾਰ ਤੋਂ ਹੋਵੇਗਾ। ਧਰਮ ਵੀ ਦਰਅਸਲ ਇਕ ਵਿਗਿਆਨ ਹੈ, ਸਾਇੰਸ ਹੈ, ਪਰਮ-ਵਿਗਿਆਨ ਹੈ। ਉਹ ਕੋਈ ਵਿਸ਼ਵਾਸ ਨਹੀਂ ਹੈ ਕਿ ਤੁਸੀਂ ਮੰਨ ਲਵੋ। ਉਹ ਵੀ ਜਾਣਿਆ ਜਾ ਸਕਦਾ ਹੈ। ਉਹ ਵੀ ਅਨੁਭਵ ਕੀਤਾ ਜਾ ਸਕਦਾ ਹੈ।

ਕੌਣ ਇਹ ਕਹਿੰਦਾ ਹੈ, ਜੋ ਕ੍ਰਾਈਸਟ ਨੂੰ ਅਨੁਭਵ ਹੋਇਆ ਹੈ, ਉਹ ਤੁਹਾਨੂੰ ਅਨੁਭਵ ਨਹੀਂ ਹੋਵੇਗਾ? ਜੋ ਇਹ ਕਹਿੰਦਾ ਹੈ, ਉਹ ਦੁਸ਼ਮਣ ਹੈ। ਕੌਣ ਇਹ ਕਹਿੰਦਾ ਹੈ, ਜੋ ਬੁੱਧ ਨੂੰ ਅਨੁਭਵ ਹੋਇਆ ਹੈ, ਉਹ ਇਕ ਸੜਕ 'ਤੇ ਝਾੜੂ ਲਾਉਣ ਵਾਲੇ ਨੂੰ ਅਨੁਭਵ ਨਹੀਂ ਹੋਵੇਗਾ। ਜੋ ਇਹ ਕਹਿੰਦਾ ਹੈ, ਉਹ ਮਨੁੱਖ ਦਾ ਦੁਸ਼ਮਣ ਹੈ। ਹਰ ਮਨੁੱਖ ਦੇ ਅੰਦਰ ਉਹੀ ਪਰਮ ਪਰਮਾਤਮਾ ਬੈਠਾ ਹੋਇਆ ਹੈ, ਤਾਂ ਉਹ ਅਨੁਭਵ, ਜੋ ਕ੍ਰਾਈਸਟ ਨੂੰ ਹੋਇਆ ਹੋਵੇ, ਬੁੱਧ ਨੂੰ ਹੋਇਆ ਹੋਵੇ, ਰਾਮ ਕ੍ਰਿਸ਼ਨ ਨੂੰ ਹੋਇਆ ਹੋਵੇ, ਉਹ ਹਰੇਕ ਨੂੰ ਹੋ ਸਕਦਾ ਹੈ, ਹਰੇਕ ਨੂੰ ਹੋਣਾ ਚਾਹੀਦਾ ਹੈ। ਰੁਕਾਵਟ ਹੈ, ਇਸ ਲਈ ਕਿ ਅਸੀਂ ਦੂਜਿਆਂ ਨੂੰ ਸਵੀਕਾਰ ਕੀਤਾ ਹੋਇਆ ਹੈ ਅਤੇ ਆਪਣੇ-ਆਪ ਨੂੰ ਜਗਾ ਨਹੀਂ ਰਹੇ ਹਾਂ। ਦੂਜਿਆਂ ਨੂੰ ਹਟਾ ਦਿਉ, ਅਤੇ ਖ਼ੁਦ ਨੂੰ ਜਗਾਉ।

ਤੁਹਾਡੇ ਅੰਦਰ ਜੋ ਬੈਠਾ ਹੋਇਆ ਹੈ, ਉਸ ਤੋਂ ਮੁੱਲਵਾਨ ਹੋਰ ਕੋਈ ਵੀ ਨਹੀਂ ਹੈ ਅਤੇ ਤੁਹਾਡੇ ਅੰਦਰ ਜੋ ਬੈਠਾ ਹੈ, ਉਸ ਤੋਂ ਪੂਜਨੀਕ ਹੋਰ ਕੋਈ ਨਹੀਂ ਹੈ, ਅਤੇ ਜੋ ਤੁਹਾਡੇ ਅੰਦਰ ਬੈਠਾ ਹੈ, ਉਸ ਤੋ ਸ੍ਰੇਸ਼ਠ ਹੋਰ ਕੋਈ ਵੀ ਨਹੀਂ ਹੈ। ਲੇਕਿਨ ਮੁਸ਼ਕਲ ਇਹ ਹੋ ਗਈ ਹੈ, ਸਾਨੂੰ ਸਿਖਾਇਆ ਜਾਂਦਾ ਹੈ, ਅਨੁਕਰਣ ਕਰੋ, ਫਾੱਲੋ ਕਰੋ ਕਿਸੇ ਨੂੰ। ਕੋਈ ਕਹਿੰਦਾ ਹੈ, ਬੁੱਧ ਦੇ ਪਿੱਛੇ ਚੱਲੋ ਅਤੇ ਮੈਂ ਤੁਹਾਨੂੰ ਕਹਿੰਦਾ ਹਾਂ, ਜੋ ਵੀ ਕਿਸੇ ਦੇ ਪਿੱਛੇ ਚੱਲੇਗਾ, ਉਹ ਆਪਣੇ ਅੰਦਰ ਬੈਠੇ ਪਰਮਾਤਮਾ ਦਾ ਅਪਮਾਨ ਕਰ ਰਿਹਾ ਹੈ।

ਕਿਸੇ ਦੇ ਪਿੱਛੇ ਜਾਣ ਦਾ ਕਾਰਨ ਕੀ ਹੈ? ਕਿਸੇ ਦੇ ਪਿੱਛੇ ਜਾਣ ਦਾ ਕਾਰਨ ਨਹੀਂ ਹੈ। ਆਪਣੇ ਪਿੱਛੇ ਚੱਲੋ ਅਤੇ ਆਪਣੇ ਪਰਮਾਤਮਾ ਨੂੰ ਪਛਾਣ ਲਵੋ, ਜੋ ਤੁਹਾਡੇ ਅੰਦਰ ਹੈ। ਅਤੇ ਜਦ ਵੀ ਤੁਸੀਂ ਕਿਸੇ ਦੇ ਚਰਨਾਂ 'ਚ ਝੁਕ ਰਹੇ ਹੋ, ਕਿਸੇ ਦਾ ਪਿੱਛਾ ਕਰ ਰਹੇ

ਹੋ, ਤਦ ਤੁਸੀਂ ਆਪਣੇ ਅੰਦਰ ਬੈਠੇ ਪਰਮ-ਸ਼ਕਤੀ ਪਰਮਾਤਮਾ ਦਾ ਇੰਨਾ ਵੱਡਾ ਅਪਮਾਨ ਕਰ ਰਹੇ ਹੋ, ਜਿਸ ਦਾ ਕੋਈ ਹਿਸਾਬ ਨਹੀਂ ਹੈ।

ਬੁੱਧ ਦੇ ਜੀਵਨ ਵਿਚ ਇਕ ਜ਼ਿਕਰ ਹੈ। ਆਪਣੇ ਪਿਛਲੇ ਜਨਮ ਵਿੱਚ—ਉਹਨਾਂ ਨੇ ਪਿਛਲੇ ਜਨਮਾਂ ਦੀਆਂ ਕਹਾਣੀਆਂ ਦੱਸੀਆਂ ਹਨ—ਜਦ ਉਹ ਬੁੱਧ ਹੋਏ, ਉਸ ਦੇ ਪਹਿਲੇ ਜਨਮ 'ਚ ਉਹ ਇਕ ਪਿੰਡ ਵਿੱਚ ਗਏ। ਉਥੇ ਇਕ ਬੁੱਧਪੁਰਸ਼ ਸੀ, ਉਸ ਦਾ ਨਾਉਂ ਸੀ ਦੀਪੰਕਰ। ਉਹ ਗਏ ਤੇ ਉਹਨਾਂ ਨੇ ਦੀਪੰਕਰ ਦੇ ਪੈਰ ਛੋਹੇ। ਜਦ ਉਹ ਪੈਰ ਛੋਹ ਕੇ ਉਠੇ ਤਾਂ ਉਹਨਾਂ ਨੇ ਦੇਖਿਆ ਕਿ ਦੀਪੰਕਰ ਉਹਨਾਂ ਦੇ ਪੈਰ ਛੋਹ ਰਿਹਾ ਹੈ। ਉਹ ਬਹੁਤ ਘਬਰਾ ਗਏ। ਅਤੇ ਉਹਨਾਂ ਨੇ ਕਿਹਾ ਕਿ ਇਹ ਕੀ ਕਰ ਰਹੇ ਹੋ? ਮੈਂ ਇਕ ਅਗਿਆਨੀ ਹਾਂ, ਇਕ ਆਮ ਬੰਦਾ ਹਾਂ, ਮੈਂ ਇਕ ਨ੍ਹੇਰੇ ਨਾਲ ਭਰੀ ਹੋਈ ਆਤਮਾ ਹਾਂ। ਮੈਂ ਤੁਹਾਡੇ ਪੈਰ ਛੋਹੇ, ਇਕ ਪ੍ਰਕਾਸ਼ਤ ਪੁਰਸ਼ ਦੇ, ਇਹ ਤਾਂ ਠੀਕ ਸੀ, ਤੁਸੀਂ ਮੇਰੇ ਪੈਰ ਕਿਉਂ ਛੋਹੇ?

ਦੀਪੰਕਰ ਨੇ ਕਿਹਾ, ਤੂੰ ਆਪਣੇ ਅੰਦਰ ਬੈਠੀ ਹੋਈ ਸੂਝ ਦਾ ਅਪਮਾਨ ਕੀਤਾ ਹੈ, ਉਸ ਨੂੰ ਦੱਸਣ ਨੂੰ। ਤੂੰ ਮੇਰੇ ਪੈਰ ਛੋਹ ਰਿਹਾ ਹੈਂ ਇਹ ਸੋਚ ਕੇ ਕਿ ਪ੍ਰਕਾਸ਼ ਇਹਨਾਂ ਦੇ ਕੋਲ ਹੈ, ਅਤੇ ਮੈਂ ਤੇਰੇ ਪੈਰ ਛੋਹ ਰਿਹਾ ਹਾਂ, ਇਹ ਐਲਾਨ ਕਰਨ ਨੂੰ ਕਿ ਪ੍ਰਕਾਸ਼ ਸਭ ਦੇ ਕੋਲ ਹੈ। ਉਹ ਹਰੇਕ ਦੇ ਅੰਦਰ ਜੋ ਬੈਠਾ ਹੋਇਆ ਹੈ, ਉਸ ਨੂੰ ਕਿਸੇ ਦੇ ਪਿੱਛੇ ਲੈ ਜਾਣ ਦੀ ਕੋਈ ਵੀ ਜ਼ਰੂਰਤ ਨਹੀਂ ਹੈ। ਅਤੇ ਜਦ ਅਸੀਂ ਉਸ ਨੂੰ ਪਿੱਛੇ ਲੈ ਜਾਣ ਲੱਗਦੇ ਹਾਂ ਤਦੇ ਅਸੀਂ ਇਕ ਕਾਨਫਲਿਕ੍ਟ ਵਿੱਚ, ਇਕ ਅੰਤਰਦ੍ਵੰਧ ਵਿੱਚ ਪੈ ਜਾਂਦੇ ਹਾਂ।

ਅਸਲੀਅਤ ਇਹ ਹੈ, ਇਕ ਜ਼ਮੀਨ ਉੱਤੇ, ਕੁਦਰਤ ਵਿੱਚ, ਇਹ ਪਰਮਾਤਮਾ ਦੇ ਰਾਜ ਵਿੱਚ, ਦੋ ਕੰਕਰ ਵੀ ਇਕੋ-ਜਿਹੇ ਨਹੀਂ ਹੁੰਦੇ। ਦੋ ਪੱਤੇ ਵੀ ਇਕੋ-ਜਿਹੇ ਨਹੀਂ ਹੁੰਦੇ। ਸਾਰੀ ਜ਼ਮੀਨ ਨੂੰ ਖੋਜ ਆਈਏ ਦੋ ਪੱਤੇ, ਦੋ ਕੰਕਰ ਇਕੋ-ਜਿਹੇ ਨਹੀਂ ਮਿਲਣਗੇ। ਦੋ ਮਨੁੱਖ ਵੀ ਇਕੋ-ਜਿਹੇ ਕਿਵੇਂ ਹੋ ਸਕਦੇ ਹਨ? ਹਰੇਕ ਵਿਅਕਤੀ ਅਦੁੱਤੀ ਹੈ ਅਤੇ ਇਸ ਲਈ ਜਦ ਕੋਈ ਵਿਅਕਤੀ ਰਾਮ ਦਾ ਅਨੁਕਰਣ ਕਰਕੇ ਰਾਮ ਬਣਨ ਦੀ ਕੋਸ਼ਿਸ਼ ਕਰਦਾ ਹੈ, ਤਦੇ ਭੁੱਲ ਹੋ ਜਾਂਦੀ ਹੈ। ਇਸ ਜਗਤ ਵਿੱਚ ਪਰਮਾਤਮਾ ਨੇ ਹਰੇਕ ਨੂੰ ਅਦੁੱਤੀ ਬਣਾਇਆ ਹੈ। ਕੋਈ ਕਿਸੇ ਦਾ ਅਨੁਕਰਣ ਕਰਕੇ ਕੁਝ ਵੀ ਨਹੀਂ ਬਣ ਸਕੇਗਾ। ਇਕ ਥੋਥਾ ਪਖੰਡ ਅਤੇ ਇਕ ਅਭਿਨੈ-ਭਰ ਹੋ ਕੇ ਰਹਿ ਜਾਏਗਾ। ਕੀ ਇਸ ਗੱਲ ਦੇ ਸੰਬੰਧ ਵਿੱਚ ਇਤਿਹਾਸ ਗਵਾਹ ਨਹੀਂ ਹੈ?

ਬੁੱਧ ਨੂੰ ਮਰਿਆਂ ਪੱਚੀ ਸੌ ਸਾਲ ਹੋਏ, ਕ੍ਰਾਈਸਟ ਨੂੰ ਮਰਿਆਂ ਦੋ ਹਜ਼ਾਰ ਸਾਲ ਹੋਣ ਵਾਲੇ ਹਨ। ਇਹਨਾਂ ਦੋ ਹਜ਼ਾਰ ਸਾਲਾਂ ਵਿੱਚ ਕਿੰਨੇ ਲੋਕਾਂ ਨੇ ਬੁੱਧ ਦੇ ਪਿੱਛੇ ਚੱਲਣ ਦੀ ਕੋਸ਼ਿਸ਼ ਕੀਤੀ ਹੈ ਅਤੇ ਕਿੰਨੇ ਲੋਕਾਂ ਨੇ ਕ੍ਰਾਈਸਟ ਦੇ, ਕੀ ਕੋਈ ਦੂਜਾ ਕ੍ਰਾਈਸਟ ਜਾਂ ਦੂਜਾ ਬੁੱਧ ਪੈਦਾ ਹੁੰਦਾ ਹੈ? ਕੀ ਇਹ ਦੋ ਹਜ਼ਾਰ, ਢਾਈ ਹਜ਼ਾਰ ਸਾਲ ਦਾ ਅਸਫਲ ਯਤਨ ਇਸ ਗੱਲ ਦੀ ਸੂਚਨਾ ਨਹੀਂ ਹੈ ਕਿ ਇਹ ਕੋਸ਼ਿਸ਼ ਹੀ ਗ਼ਲਤ ਹੈ? ਅਸਲ ਵਿੱਚ ਕੋਈ ਮਨੁੱਖ ਕਿਸੇ ਦੂਜੇ ਜਿਹਾ ਨਹੀਂ ਹੋ ਸਕਦਾ। ਜਦ ਵੀ ਮਨੁੱਖ ਕਿਸੇ ਦੂਜੇ ਜਿਹਾ ਹੋਣ ਦੀ ਕੋਸ਼ਿਸ਼ ਕਰਦਾ ਹੈ ਅਤੇ ਉਹ ਅੰਤਰਦ੍ਵੰਦ ਵਿੱਚ, ਇਕ ਕਾਨਫ੍ਲਿਕ੍ਟ ਵਿੱਚ, ਇਕ

ਪਰੇਸ਼ਾਨੀ ਵਿੱਚ ਪੈ ਜਾਂਦਾ ਹੈ। ਜੋ ਉਹ ਹੈ ਉਸ ਨੂੰ ਤਾਂ ਭੁੱਲ ਜਾਂਦਾ ਹੈ ਅਤੇ ਜੋ ਹੋਣਾ ਚਾਹੁੰਦਾ ਹੈ, ਉਸ ਦੀ ਕੋਸ਼ਿਸ਼ ਪੈਦਾ ਕਰ ਲੈਂਦਾ ਹੈ। ਇਸ ਤਰ੍ਹਾਂ ਉਸ ਦੇ ਅੰਦਰ ਇਕ ਬੇਚੈਨੀ, ਇਕ ਅਸ਼ਾਂਤੀ ਅਤੇ ਇਕ ਸੰਘਰਸ਼ ਪੈਦਾ ਹੋ ਜਾਂਦਾ ਹੈ।

ਪਰਮਾਤਮਾ ਨੂੰ ਤਾਂ ਸਿਰਫ਼ ਉਹ ਹੀ ਪਾ ਸਕਦੇ ਹਨ ਜੋ ਸ਼ਾਂਤ ਹੋਣ। ਜੋ ਅਸ਼ਾਂਤ ਹਨ, ਉਹ ਕਿਵੇਂ ਪਾ ਸਕਣਗੇ? ਜੋ ਵਿਅਕਤੀ ਕਿਸੇ ਦੂਜੇ ਦੀ ਨਕਲ ਵਿੱਚ ਕੁਝ ਹੋਣਾ ਚਾਹ ਰਿਹਾ ਹੈ, ਉਹ ਲਾਜ਼ਮੀ ਤੌਰ ਤੇ ਅਸ਼ਾਂਤ ਹੋ ਜਾਏਗਾ। ਉਸ ਦੀ ਅਸ਼ਾਂਤੀ ਉਸ ਨੂੰ ਪਰਮਾਤਮਾ ਦੇ ਕੋਲ ਨਹੀਂ ਪੁਜਾ ਸਕੇਗੀ। ਜੇ ਜੂਹੀ ਦੇ ਫੁੱਲ ਗੁਲਾਬ ਹੋਣਾ ਚਾਹੁਣ ਅਤੇ ਗੁਲਾਬ ਦੇ ਫੁੱਲ ਕਮਲ ਹੋਣਾ ਚਾਹੁਣ, ਤਾਂ ਜਿਹੋ-ਜਿਹੀ ਬੇਚੈਨੀ ਵਿੱਚ ਪੈ ਜਾਣਗੇ, ਉਹੋ-ਜਿਹੀ ਬੇਚੈਨੀ ਤੇ ਪਰੇਸ਼ਾਨੀ ਵਿੱਚ ਅਸੀਂ ਪੈ ਜਾਂਦੇ ਹਾਂ, ਜਦ ਅਸੀਂ ਕਿਸੇ ਦਾ ਅਨੁਕਰਣ ਕਰਦੇ ਹਾਂ।

ਇਸ ਲਈ ਦੂਜੀ ਗੱਲ ਮੈਂ ਤੁਹਾਨੂੰ ਕਹਿਣਾ ਚਾਹੁੰਦਾ ਹਾਂ, ਅਨੁਕਰਣ ਨਹੀਂ, ਆਤਮਖੋਜ—ਅਨੁਕਰਣ ਨਹੀਂ ਆਤਮਖੋਜ। ਮੈਂ ਪਹਿਲੀ ਗੱਲ ਤੁਹਾਨੂੰ ਕਹੀ, ਸ਼ਰਧਾ ਨਹੀਂ, ਜਿਗਿਆਸਾ। ਦੂਜੀ ਗੱਲ ਕਹਿਣਾ ਚਾਹੁੰਦਾ ਹਾਂ, ਅਨੁਕਰਣ ਨਹੀਂ, ਆਤਮਖੋਜ, ਕਿਸੇ ਦਾ ਅਨੁਕਰਣ ਨਹੀਂ ਕਰਨਾ ਹੈ। ਕੋਈ ਕਿਸੇ ਦੇ ਲਈ ਆਦਰਸ਼ ਨਹੀਂ ਹੈ। ਹਰੇਕ ਵਿਅਕਤੀ ਦਾ ਆਦਰਸ਼ ਉਸ ਦੇ ਆਪਣੇ ਅੰਦਰ ਲੁਕਿਆ ਹੈ, ਜੋ ਉਘਾੜਨਾ ਹੈ, ਅਤੇ ਜੇ ਅਸੀਂ ਉਸ ਨੂੰ ਨਹੀਂ ਉਘਾੜਦੇ ਤੇ ਕਿਸੇ ਦੇ ਪਿੱਛੇ ਜਾਂਦੇ ਹਾਂ ਤਾਂ ਅਸੀਂ ਭੁੱਲ ਵਿੱਚ ਪੈ ਜਾਵਾਂਗੇ, ਅਸੀਂ ਭਟਕਣਾ ਵਿੱਚ ਪੈ ਜਾਵਾਂਗੇ। ਅਤੇ ਮੈਂ ਤੁਹਾਨੂੰ ਕਹਾਂ ਕਿ ਤੁਸੀਂ ਲੱਖ ਉਆਅ ਕਰੋ ਕ੍ਰਾਈਸਟ ਜਾਂ ਬੁੱਧ ਜਾਂ ਕ੍ਰਿਸ਼ਨ ਦੇ ਪਿੱਛੇ ਜਾਣ ਦਾ, ਤੁਸੀਂ ਕਦੇ ਕ੍ਰਿਸ਼ਨ, ਬੁੱਧ ਜਾਂ ਕ੍ਰਾਈਸਟ ਨਹੀਂ ਹੋ ਸਕੋਗੇ। ਲੇਕਿਨ ਜੋ ਮੈਂ ਤੁਹਾਨੂੰ ਕਹਿ ਰਿਹਾ ਹਾਂ, ਜੇ ਤੁਸੀਂ ਇਹ ਉਪਾਅ ਛੱਡ ਦਿਉ ਅਤੇ ਆਪਣੇ-ਆਪ ਨੂੰ ਖੋਜੋ, ਅਤੇ ਆਪਣੇ-ਆਪ ਨੂੰ ਜਗਾਉ ਤਾਂ ਕ੍ਰਿਸ਼ਨ, ਕ੍ਰਾਈਸਟ ਤੇ ਬੁੱਧ ਹੋ ਜਾਉਗੇ। ਆਪਣੀ ਨਿਜ ਹੈਸੀਅਤ ਵਿੱਚ, ਆਪਣੀ ਹੀ ਨਿਜ ਸ਼ਖ਼ਸੀਅਤ ਵਿੱਚ ਆਤਮ-ਪ੍ਰਾਪਤੀ ਅਤੇ ਅਹਿਸਾਸ ਨੂੰ ਪਾ ਲਵੋਗੇ। ਜੋ ਪਿੱਛੇ ਜਾਣ ਵਾਲਾ ਨਹੀਂ ਹਾਸਲ ਕਰਦਾ ਹੈ, ਉਹ ਆਪਣੇ ਅੰਦਰ ਜਾਣ ਵਾਲਾ ਹਾਸਲ ਕਰ ਲਏਗਾ। ਦੂਜੀ ਗੱਲ ਹੈ, ਅਨੁਕਰਣ ਨਹੀਂ।

ਅਨੁਕਰਣ ਨਹੀਂ ਦਾ ਅਰਥ ਹੋਇਆ, ਕਿਸੇ ਮਨੁੱਖ ਦੇ ਲਈ ਕੋਈ ਦੂਜਾ ਮਨੁੱਖ ਆਦਰਸ਼ ਨਹੀਂ ਹੈ। ਹੋ ਵੀ ਨਹੀਂ ਸਕਦਾ। ਲੇਕਿਨ ਸਾਨੂੰ ਸਮਝਾਇਆ ਗਿਆ ਹੈ ਤੇ ਸਾਨੂੰ ਦੱਸਿਆ ਗਿਆ ਹੈ ਕਿ ਕੋਈ-ਨਾ-ਕੋਈ ਆਦਰਸ਼ ਬਣਾਉ। ਅਤੇ ਜਦ ਵੀ ਸਾਨੂੰ ਇਹ ਕਿਹਾ ਜਾਂਦਾ ਹੈ ਕਿ ਕੋਈ-ਨਾ-ਕੋਈ ਆਦਰਸ਼ ਬਣਾਉ ਤਦੇ ਅਸੀਂ ਕੀ ਕਰਾਂਗੇ? ਅਸੀਂ ਕਿਸੇ ਮਨੁੱਖ ਨੂੰ ਆਦਰਸ਼ ਬਣਾ ਲਵਾਂਗੇ, ਅਤੇ ਤਦ ਅਸੀਂ ਉਸ ਦੀ ਤਰ੍ਹਾਂ ਹੋਣ ਦੀ ਕੋਸ਼ਿਸ਼ ਵਿੱਚ ਲੱਗ ਜਾਵਾਂਗੇ। ਕੋਸ਼ਿਸ਼ ਝੂਠੀ ਹੋਵੇਗੀ, ਇਸ ਲਈ ਝੂਠੀ ਹੋਵੇਗੀ ਕਿ ਸਿਰਫ਼ ਅਭਿਨੈ ਹੋਵੇਗਾ।

ਮੈਂ ਇਕ ਪਿੰਡ ਵਿੱਚ ਗਿਆ। ਮੇਰੇ ਇਕ ਮਿੱਤਰ ਉਥੇ ਸਾਧੂ ਹੋ ਗਏ ਹਨ। ਉਹਨਾਂ ਨੂੰ ਮਿਲਣ ਗਿਆ। ਇਕ ਪਹਾੜੀ ਦੇ ਕੰਢੇ ਇਕ ਛੋਟੇ ਝੌਂਪੜੇ ਵਿੱਚ ਉਹ ਰਹਿੰਦੇ ਸਨ।

ਮੈਂ ਉਹਨਾਂ ਨੂੰ ਮਿਲਣ ਗਿਆ। ਉਹਨਾਂ ਨੂੰ ਕੋਈ ਖ਼ਬਰ ਨਹੀਂ ਕੀਤੀ ਅਤੇ ਗਿਆ। ਮੈਂ ਖਿੜਕੀ ਵਿੱਚੋਂ ਦੇਖਿਆ, ਉਹ ਆਪਣੇ ਕਮਰੇ ਵਿੱਚ ਨੰਗੇ ਟਹਿਲ ਰਹੇ ਹਨ। ਕੱਪੜੇ ਲਾਹ ਦਿੱਤੇ ਹਨ, ਨਗਨ ਹੋ ਕੇ ਟਹਿਲ ਰਹੇ ਹਨ। ਮੈਂ ਜਾ ਕੇ ਦਰਵਾਜ਼ਾ ਖੜਕਾਇਆ। ਉਹਨਾਂ ਨੇ ਛੇਤੀ ਨਾਲ ਚਾਦਰ ਲਪੇਟ ਕੇ ਦਰਵਾਜ਼ਾ ਖੋਲ੍ਹ ਦਿੱਤਾ। ਮੈਂ ਉਹਨਾਂ ਤੋਂ ਪੁੱਛਿਆ, ਹੁਣੇ ਤੁਸੀਂ ਨਗਨ ਸੀ, ਫਿਰ ਇਹ ਚਾਦਰ ਕਿਉਂ ਓੜ੍ਹ ਲਈ? ਉਹਨਾਂ ਮੈਨੂੰ ਕਿਹਾ, ਮੈਂ ਹੌਲੀ-ਹੌਲੀ, ਨਗਨ ਸਾਧੂ ਹੋਣ ਦਾ ਅਭਿਆਸ ਕਰ ਰਿਹਾ ਹਾਂ। ਅਜੇ ਮੈਨੂੰ ਭੈ ਲੱਗਦਾ ਹੈ, ਇਸ ਲਈ ਇਕੱਲੇ ਵਿੱਚ ਨਗਨ ਹੋਣ ਦਾ ਅਭਿਆਸ ਕਰਦਾ ਹਾਂ,। ਫਿਰ ਹੌਲੀ-ਹੌਲੀ ਆਦੀ ਹੋ ਜਾਵਾਂਗਾ। ਮੈਂ ਉਹਨਾਂ ਨੂੰ ਕਿਹਾ, ਕਿਸੇ ਸਰਕਸ ਵਿੱਚ ਭਰਤੀ ਹੋ ਜਾਉ, ਕਿਉਂਕਿ ਨਗਨ ਹੋਣ ਦਾ ਅਭਿਆਸ ਕਰਕੇ ਜੋ ਆਦਮੀ ਨੰਗਾ ਹੋ ਜਾਏਗਾ, ਉਹ ਸਰਕਸ ਦੇ ਲਾਇਕ ਹੈ, ਸੰਨਿਆਸ ਦੇ ਲਾਇਕ ਨਹੀਂ ਹੈ। ਉਹਨਾਂ ਮਹਾਂਵੀਰ ਨੂੰ ਆਪਣਾ ਆਦਰਸ਼ ਬਣਾਇਆ ਹੋਇਆ ਹੈ ਅਤੇ ਉਹਨਾਂ ਨੂੰ ਖ਼ਿਆਲ ਹੈ ਕਿ ਮਹਾਂਵੀਰ ਨਗਨ ਹੋ ਗਏ, ਇਸ ਲਈ ਮੈਂ ਵੀ ਨਗਨ ਹੋ ਜਾਵਾਂ। ਮੈਂ ਉਹਨਾਂ ਨੂੰ ਕਿਹਾ; ਪਤਾ ਹੈ, ਮਹਾਂਵੀਰ ਨਗਨ ਅਭਿਆਸ ਕਰਕੇ ਨਹੀਂ ਹੋਏ ਸਨ। ਮਹਾਂਵੀਰ ਦੀ ਨਗਨਤਾ ਸਹਿਜ ਸੀ। ਇਕ ਸਮੇਂ, ਇਕ ਪ੍ਰਤੀਤੀ, ਇਕ ਸੰਭਾਵਨਾ ਉਹਨਾਂ ਦੇ ਅੰਦਰ ਉਦੈ ਹੋਈ। ਉਹਨਾਂ ਲਈ ਵੱਸਤਰ ਬੇਲੋੜੇ ਹੋ ਗਏ। ਉਹਨਾਂ ਨੂੰ ਯਾਦ ਵੀ ਨਾ ਰਿਹਾ ਕਿ ਵੱਸਤਰ ਪਹਿਨਣ। ਉਹ ਉਸ ਸਰਲਤਾ ਨੂੰ, ਉਸ ਨਿਰਦੋਸ਼ਤਾ ਨੂੰ ਪਹੁੰਚੇ, ਜਿਥੇ ਢਕਣ ਦਾ ਉਹਨਾਂ ਨੂੰ ਕੋਈ ਖ਼ਿਆਲ ਹੀ ਨਾ ਰਿਹਾ। ਵੱਸਤਰ ਛੁੱਟ ਗਏ। ਇਹ ਤਾਂ ਮੇਰੀ ਸਮਝ ਵਿੱਚ ਨਹੀਂ ਆਉਂਦਾ ਕਿ ਇਕ ਆਦਮੀ ਨਗਨ ਹੋਣ ਦਾ ਅਭਿਆਸ ਕਰਕੇ ਨਗਨ ਹੋ ਜਾਵੇ, ਉਸ ਦੀ ਨਗਨਤਾ ਬਹੁਤ ਦੂਜੀ ਹੋਵੇਗੀ। ਇਹ ਅਭਿਨੈ ਅਤੇ ਪਖੰਡ ਹੋਵੇਗਾ।

ਕਿਸੇ ਆਦਮੀ ਦੇ ਅੰਦਰ ਪ੍ਰੇਮ ਦਾ ਫੁਰਨਾ ਹੋਵੇ ਅਤੇ ਉਹ ਸਾਰੀ ਦੁਨੀਆ ਦੇ ਪ੍ਰੇਮ ਨਾਲ ਭਰ ਜਾਵੇ ਤੇ ਅਹਿੰਸਾ ਨਾਲ ਭਰ ਜਾਵੇ ਤਾਂ ਸਮਝ ਵਿੱਚ ਆਉਂਦਾ ਹੈ। ਲੇਕਿਨ ਇਕ ਆਦਮੀ ਚੇਸ਼ਟਾ ਕਰੇ, ਯਤਨ ਕਰੇ, ਅਭਿਆਸ ਕਰੇ ਅਹਿੰਸਕ ਹੋਣ ਦਾ, ਇਹ ਸਮਝ ਵਿੱਚ ਨਹੀਂ ਆਉਂਦਾ। ਸਾਡੀਆਂ ਜਿੰਨੀਆਂ ਚੇਸ਼ਟਾਵਾਂ ਦੂਜੇ ਨੂੰ ਦੇਖ ਕੇ ਹੋਣਗੀਆਂ, ਉਹ ਸਾਨੂੰ ਗ਼ਲਤ ਲੈ ਜਾਣਗੀਆਂ ਅਤੇ ਸਾਡੇ ਜੀਵਨ ਨੂੰ ਵਿਅਰਥ ਕਰ ਦੇਣਗੀਆਂ। ਇਸੇ ਵਜ੍ਹਾ ਕਰਕੇ ਆਮ ਬੰਦਾ ਵੀ ਉੱਨਾ ਅਸੰਤੁਸ਼ਟ ਤੇ ਅਸ਼ਾਂਤ ਨਹੀਂ ਹੁੰਦਾ, ਜਿੰਨਾ ਅਖੌਤੀ ਸਾਧੂ ਤੇ ਸੰਨਿਆਸੀ ਹੁੰਦੇ ਹਨ। ਉਹ ਸਾਰੇ ਪਾਗ਼ਲਪਣ ਵਿੱਚ ਲੱਗੇ ਹੋਏ ਹਨ। ਇਕ ਨਿਊਰੋਸਿਸ ਨੇ ਉਹਨਾਂ ਨੂੰ ਪਕੜਿਆ ਹੋਇਆ ਹੈ, ਕਿਸੇ ਦੂਜੇ ਆਦਮੀ ਜਿਹਾ ਹੋਣਾ ਹੈ। ਇਹ ਪਾਗ਼ਲਪਣ ਹੈ, ਇਹ ਜ਼ੁਦਾਅ ਹੈ। ਕਿਸੇ ਦੂਜੇ ਜਿਹੇ ਹੋਣ ਦੀ ਕੋਸ਼ਿਸ਼ ਬਿਲਕੁਲ ਪਾਗ਼ਲਪਣ ਹੈ। ਕਿਉਂਕਿ ਇਹ ਸਾਰੀ ਚੇਸ਼ਟਾ ਦਾ ਨਤੀਜਾ ਹੋਵੇਗਾ ਆਤਮਦਮਨ, ਇਸ ਦਾ ਅਰਥ ਹੋਵੇਗਾ ਰਿਪ੍ਰੇਸ਼ਨ, ਜੋ ਤੁਸੀਂ ਹੋ, ਉਸ ਨੂੰ ਦਬਾਉ ਅਤੇ ਜੋ ਤੁਸੀਂ ਨਹੀਂ ਹੋ, ਉਸ ਨੂੰ ਹੋਣ ਦੀ ਚੇਸ਼ਟਾ ਕਰੋ। ਇਕ ਵਿਅਕਤੀ ਆਪਣੇ ਹੀ ਹੱਥੀਂ ਨਰਕ ਵਿੱਚ ਪਹੁੰਚ ਜਾਂਦਾ ਹੈ। ਚੌਵੀ ਘੰਟੇ ਨਰਕ ਵਿੱਚ ਜੀਣ ਲੱਗਦਾ ਹੈ, ਜੋ ਹੈ ਉਸ ਦੀ ਨਿੰਦਿਆ ਕਰਦਾ ਹੈ, ਅਤੇ ਜੋ ਉਸ ਨੇ ਹੋਣਾ ਹੈ, ਉਸ ਦੀ ਚੇਸ਼ਟਾ ਕਰਦਾ ਹੈ।

ਮੈਂ ਤੁਹਾਨੂੰ ਕਹਿਣਾ ਚਾਹਾਂਗਾ, ਜੋ ਤੁਸੀਂ ਹੋ, ਉਸ ਨੂੰ ਪੂਰੀ-ਪੂਰੀ ਤਰ੍ਹਾਂ ਜਾਣੋ ਅਤੇ ਤੁਹਾਡੇ ਜੀਵਨ ਵਿੱਚ ਕ੍ਰਾਂਤੀ ਹੋ ਜਾਏਗੀ। ਤੁਹਾਨੂੰ ਕੋਈ ਹੋਰ ਹੋਣ ਦੀ ਕੋਈ ਵੀ ਜ਼ਰੂਰਤ ਨਹੀਂ ਹੈ। ਜੋ ਤੁਸੀਂ ਅਸਲ ਵਿੱਚ ਹੋ, ਉਸ ਨੂੰ ਹੀ ਜਾਣ ਲਵੋ ਅਤੇ ਕ੍ਰਾਂਤੀ ਹੋ ਜਾਏਗੀ, ਅਤੇ ਜੋ ਤੁਸੀਂ ਉਪਾਅ ਕਰਕੇ ਨਹੀਂ ਪਾ ਸਕੋਗੇ ਉਹ ਆਪਣੇ ਹੀ ਅੰਦਰ ਜਾਗ ਕੇ ਤੁਹਾਨੂੰ ਹਾਸਲ ਹੋ ਜਾਏਗਾ। ਇਸ ਲਈ ਮੈਂ ਕਿਹਾ, ਅਨੁਕਰਣ ਨਹੀਂ, ਆਤਮਖੋਜ।

ਅਤੇ ਤੀਜੀ ਗੱਲ ਮੈਂ ਤੁਹਾਨੂੰ ਕਹਿਣਾ ਚਾਹੁੰਦਾ ਹਾਂ, ਕਿਉਂਕਿ ਸਾਡੀ ਸਾਰੀ ਚੇਤਨਾ ਕੁਝ ਅਜੇਹੀਆਂ ਭਟਕੀਆਂ ਹੋਈਆਂ ਅਤੇ ਗ਼ਲਤ ਗੱਲਾਂ ਨਾਲ ਭਰ ਗਈ ਹੈ, ਜਿਸ ਨੂੰ ਖ਼ਾਲੀ ਕਰਨਾ ਬਹੁਤ ਜ਼ਰੂਰੀ ਹੈ। ਉਹ ਮੈਂ ਤੁਹਾਨੂੰ ਇਹ ਕਹਿਣਾ ਚਾਹੁੰਦਾ ਹਾਂ ਕਿ ਮਨੁੱਖ ਜਿੰਨਾ ਜ਼ਿਆਦਾ ਆਪਣੇ-ਆਪ ਨੂੰ ਸੰਵੇਦਨਸ਼ੀਲ ਬਣਾਏ, ਜਿੰਨੀ ਜ਼ਿਆਦਾ ਆਪਣੇ ਅੰਦਰ ਸੰਵੇਦਨਾ ਨੂੰ ਪੈਦਾ ਕਰੇ, ਉੱਨਾ ਜ਼ਿਆਦਾ ਸੱਚ ਦੇ ਕਰੀਬ ਪਹੁੰਚੇਗਾ। ਇਸ ਲਈ ਸੱਚ ਦੀ ਖੋਜ ਨਹੀਂ, ਸੱਚ ਦੀ ਉਤਪਤੀ। ਉਸ ਨੂੰ ਸਮਝ ਲੈਣਾ।

ਜੇ ਇਕ ਅੰਨ੍ਹਾ ਆਦਮੀ ਮੈਨੂੰ ਆ ਕੇ ਕਹੇ ਕਿ ਮੈਂ ਪ੍ਰਕਾਸ਼ ਦੇ ਸੰਬੰਧ ਵਿੱਚ ਜਾਣਨਾ ਹੈ ਤਾਂ ਕੀ ਮੈਂ ਉਸ ਨੂੰ ਸਲਾਹ ਦਿਆਂਗਾ ਕਿ ਤੂੰ ਜਾ ਅਤੇ ਪ੍ਰਕਾਸ਼ ਦੇ ਸੰਬੰਧ ਵਿੱਚ ਲੋਕਾਂ ਤੋਂ ਸਮਝ, ਉਹ ਤੈਨੂੰ ਜੋ ਦੱਸਣ, ਉਸ ਨੂੰ ਯਾਦ ਕਰ ਲੈ ਤਾਂ ਪ੍ਰਕਾਸ਼ ਦਾ ਪਤਾ ਹੋ ਜਾਏਗਾ? ਮੈਂ ਉਸ ਨੂੰ ਕਹਾਂਗਾ, ਪ੍ਰਕਾਸ਼ ਦੇ ਸੰਬੰਧ ਵਿੱਚ ਨਾ ਜਾਣਨ ਦੀ ਫ਼ਿਕਰ ਕਰ, ਅੱਖਾਂ ਠੀਕ ਹੋ ਜਾਣ, ਅੱਖਾਂ ਦਾ ਇਲਾਜ ਹੋ ਜਾਵੇ, ਇਸ ਦੀ ਚਿੰਤਾ ਕਰ। ਜੇ ਅੱਖਾਂ ਦਾ ਇਲਾਜ ਹੋ ਜਾਵੇ ਤਾਂ ਪ੍ਰਕਾਸ਼ ਦੇ ਸੰਬੰਧ ਵਿੱਚ ਕੁਝ ਵੀ ਜਾਣ ਲੈਣ ਨਾਲ ਕੋਈ ਅਨੁਭਵ ਨਹੀਂ ਹੁੰਦਾ। ਅੱਖ ਸੰਵੇਦਨਾ ਹੈ, ਪ੍ਰਕਾਸ਼ ਸੱਚ ਹੈ। ਸੱਚ ਦੇ ਖੋਜੀ ਨੂੰ ਵੀ ਮੈਂ ਕਹਿੰਦਾ ਹਾਂ, ਈਸ਼ਵਰ ਦੇ ਖੋਜੀ ਨੂੰ ਵੀ ਕਹਿੰਦਾ ਹਾਂ, ਕਿ ਈਸ਼ਵਰ ਦੀ ਫ਼ਿਕਰ ਛੱਡ ਦਿਉ, ਸੰਵੇਦਨਾ ਦੀ ਫ਼ਿਕਰ ਕਰੋ। ਸਾਡੀ ਜਿੰਨੀ ਗਹਿਰੀ ਸੰਵੇਦਨਾ ਹੋਵੇਗੀ, ਉੱਨੀ ਹੀ ਦੂਰ ਤਕ ਸੱਚ ਦੇ ਸਾਨੂੰ ਦਰਸ਼ਨ ਹੁੰਦੇ ਹਨ।

ਮੈਂ ਤੁਹਾਨੂੰ ਦੇਖ ਰਿਹਾ ਹਾਂ, ਮੇਰੀ ਦੇਖਣ ਦੀ ਸ਼ਕਤੀ ਤੁਹਾਡੇ ਸਰੀਰ ਦੇ ਪਾਰ ਨਹੀਂ ਜਾਂਦੀ, ਇਸ ਲਈ ਮੈਂ ਤੁਹਾਡੇ ਸਰੀਰ ਨੂੰ ਦੇਖ ਕੇ ਵਾਪਸ ਮੁੜ ਆਉਂਦਾ ਹਾਂ। ਆਪਣੇ-ਆਪ ਨੂੰ ਦੇਖਦਾ ਹਾਂ, ਤਾਂ ਆਪਣੇ-ਆਪ ਨੂੰ ਵੀ ਦੇਖਣ ਵਿੱਚ, ਸ਼ਕਤੀ ਮੇਰੀ, ਮਨ ਦੇ ਪਾਰ ਨਹੀਂ ਜਾਂਦੀ, ਤਾਂ ਮਨ ਨੂੰ ਦੇਖ ਕੇ ਵਾਪਸ ਮੁੜ ਜਾਵਾਂਗਾ। ਮੇਰੇ ਦੇਖਣ ਦੀ ਸ਼ਕਤੀ ਜਿੰਨੀ ਗਹਿਰੀ ਹੋਵੇਗੀ ਉੱਨਾ ਗਹਿਰਾ ਸੱਚ ਮੈਨੂੰ ਅਨੁਭਵ ਹੋਵੇਗਾ। ਜੋ ਲੋਕ ਪਰਮਾਤਮਾ ਨੂੰ ਅਨੁਭਵ ਕਰਦੇ ਹਨ, ਉਹਨਾਂ ਦੇ ਦੇਖਣ ਦੀ ਸ਼ਕਤੀ ਇੰਨੀ ਤੀਬਰ ਹੈ ਕਿ ਕੁਦਰਤ ਤੋਂ ਅਲੱਗ ਕਿਤੇ ਪਰਮਾਤਮਾ ਨਹੀਂ ਬੈਠਾ ਹੋਇਆ ਹੈ। ਜੋ ਚਾਰ-ਚੁਫੇਰੇ ਦਿਖਾਈ ਪੈ ਰਿਹਾ ਹੈ, ਇਸ ਵਿਚ ਹੀ ਉਹ ਲੁਕਿਆ ਹੈ। ਜੇ ਸਾਡੀ ਅੱਖ ਗਹਿਰੀ ਹੋਵੇ ਤਾਂ ਅਸੀਂ ਇਸ ਪਰਦੇ ਨੂੰ ਪਾਰ ਕਰ ਜਾਵਾਂਗੇ ਅਤੇ ਕੇਂਦਰ ਨੂੰ ਅਨੁਭਵ ਕਰ ਲਵਾਂਗੇ। ਇਸ ਲਈ ਸਵਾਲ ਈਸ਼ਵਰ ਦੀ ਖੋਜ ਦਾ ਨਹੀਂ, ਸਵਾਲ ਆਪਣੀ ਸੰਵੇਦਨਾ ਨੂੰ ਗਹਿਰਾ ਕਰਨ ਦਾ ਹੈ। ਅਸੀਂ ਜਿੰਨਾ ਗਹਿਰਾ-ਗਹਿਰਾ ਅਨੁਭਵ ਕਰ ਸਕੀਏ, ਉੱਨੇ ਗਹਿਰੇ ਸੱਚ ਸਾਨੂੰ

ਪਰਗਟ ਹੋਣ ਲੱਗਣਗੇ। ਲੇਕਿਨ ਸਾਨੂੰ ਸਿਖਾਈਆਂ ਕੁਝ ਹੋਰ ਗੱਲਾਂ ਗਈਆਂ ਹਨ।

ਸਾਨੂੰ ਸਿਖਾਇਆ ਜਾਂਦਾ ਹੈ, ਈਸ਼ਵਰ ਨੂੰ ਖੋਜੋ। ਤਦ ਪਾਗ਼ਲ, ਕੁਝ ਹਿਮਾਲੀਆ 'ਤੇ ਈਸ਼ਵਰ ਨੂੰ ਖੋਜਣ ਜਾਂਦੇ ਹਨ, ਜਿਵੇਂ ਇਥੇ ਈਸਵਰ ਨਹੀਂ ਹੈ। ਤਦ ਕੋਈ ਇਕਾਂਤ ਬਣ ਵਿੱਚ ਈਸ਼ਵਰ ਨੂੰ ਖੋਜਣ ਜਾਂਦਾ ਹੈ, ਜਿਵੇਂ ਭੀੜ ਵਿਚ ਈਸ਼ਵਰ ਨਹੀਂ ਹੈ। ਤਦ ਕੋਈ ਭਟਕਦਾ ਹੈ, ਦੂਰ-ਦੂਰ ਤੀਰਥਾਂ ਦੀਆਂ ਯਾਤਰਾਵਾਂ ਕਰਦਾ ਹੈ ਕਿ ਉਥੇ ਈਸ਼ਵਰ ਮਿਲੇਗਾ। ਜਿਵੇਂ ਇਹਨਾਂ ਥਾਵਾਂ ਵਿੱਚ ਜਿਥੇ ਤੀਰਥ ਨਹੀਂ ਹੈ, ਉਥੇ ਈਸ਼ਵਰ ਨਹੀਂ ਹੈ। ਈਸ਼ਵਰ ਉਸ ਨੂੰ ਮਿਲਦਾ ਹੈ, ਜਿਸ ਦੀ ਸੰਵੇਦਨਾ ਗਹਿਰੀ ਹੋਵੇ। ਨਾ ਹਿਮਾਲੀਆ ਉੱਤੇ ਜਾਣ ਨਾਲ ਮਿਲਦਾ ਹੈ, ਨਾ ਬਣਾਂ ਵਿੱਚ ਜਾਣ ਨਾਲ ਮਿਲਦਾ ਹੈ। ਸੰਵੇਦਨਾ ਗਹਿਰੀ ਹੋਵੇ ਤਾਂ ਈਸ਼ਵਰ ਇਥੇ ਹੀ, ਇਸੇ ਛਿਨ ਹਾਸਲ ਹੈ। ਜਿਸ ਕੋਲ ਦੇਖਣ ਦੀ ਸ਼ਕਤੀ ਹੈ ਉਸ ਲਈ ਇਥੇ ਪ੍ਰਕਾਸ਼ ਹੈ ਅਤੇ ਜਿਸ ਦੀਆਂ ਅੱਖਾਂ ਨਾ ਹੋਣ ਉਸ ਲਈ ਇਥੇ ਪ੍ਰਕਾਸ਼ ਨਹੀਂ ਹੈ। ਇਸ ਲਈ ਮਹੱਤਵਪੂਰਨ ਈਸ਼ਵਰ ਦੀ ਖੋਜ ਨਹੀਂ, ਸੰਵੇਦਨਾ ਦੀ ਖੋਜ ਹੈ। ਅਤੇ ਅਸੀਂ ਬਹੁਤ ਘੱਟ ਸੰਵੇਦਨਸ਼ੀਲ ਹਾਂ—ਅਸੀਂ ਬਹੁਤ ਹੀ ਘੱਟ ਸੰਵੇਦਨਸ਼ੀਲ ਹਾਂ।

ਸਾਨੂੰ ਕੁਝ ਅਨੁਭਵ ਹੀ ਨਹੀਂ ਹੁੰਦਾ। ਅਸੀਂ ਕਰੀਬ-ਕਰੀਬ ਮੂਰਛਤ ਜੀਂਦੇ ਹਾਂ। ਰਾਤ ਨੂੰ ਜੇ ਚੰਦ ਨਿਕਲਦਾ ਹੋਵੇ, ਬਹੁਤ ਘੱਟ ਲੋਕ ਹਨ, ਜੋ ਅਨੁਭਵ ਕਰਦੇ ਹੋਣ, ਉਸ ਦੇ ਸੁਹੱਪਣ ਨੂੰ। ਜੇ ਰਾਹ ਦੇ ਕੰਢੇ ਫੁੱਲ ਖਿੜੇ ਹੋਣ, ਬਹੁਤ ਘੱਟ ਲੋਕ ਹਨ ਜੋ ਅਨੁਭਵ ਕਰਦੇ ਹੋਣ ਉਹਨਾਂ ਫੁੱਲਾਂ ਦੇ ਅੰਦਰ ਲੁਕੇ ਹੋਏ ਰਹੱਸ ਨੂੰ। ਚਾਰ-ਚੁਫੇਰੇ ਕੁਦਰਤ ਦਾ ਜੋ ਮਿਰੇਕਲ, ਜੋ ਚਮਤਕਾਰ ਵਾਪਰ ਰਿਹਾ ਹੈ, ਬਹੁਤ ਘੱਟ ਲੋਕ ਹਨ, ਜੋ ਉਸ ਨੂੰ ਦੇਖ ਪਾਂਦੇ ਹਨ। ਅਸੀਂ ਆਪਣੇ-ਆਪ ਵਿਚ ਸੁੱਤੇ ਹੋਏ ਹਾਂ। ਅਸੀਂ ਕਰੀਬ-ਕਰੀਬ ਸੁੱਤੇ ਹੋਏ ਲੋਕ ਹਾਂ।

ਮੈਂ ਇਕ ਮਿੱਤਰ ਨੂੰ ਲੈ ਕੇ, ਇਕ ਪਹਾੜੀ 'ਤੇ ਗਿਆ ਹੋਇਆ ਸੀ। ਪੁੰਨਿਆ ਦੀ ਰਾਤ ਸੀ, ਅਸੀਂ ਦੇਰ ਤਕ ਨਦੀ ਵਿੱਚ ਇਕ ਕਿਸ਼ਤੀ 'ਤੇ ਯਾਤਰਾ ਕੀਤੀ। ਮੇਰੇ ਉਹ ਮਿੱਤਰ ਸਵਿਟਜ਼ਰਲੈਂਡ ਹੋ ਕੇ ਮੁੜੇ ਸਨ। ਜਦ ਅਸੀਂ ਉਸ ਛੋਟੀ-ਜਿਹੀ ਨਦੀ ਵਿੱਚ, ਇਕ ਛੋਟੀ-ਜਿਹੀ ਕਿਸ਼ਤੀ 'ਤੇ ਸੀ, ਤਦ ਤਕ ਉਹ ਸਵਿਟਜ਼ਰਲੈਂਡ ਦੀਆਂ ਗੱਲਾਂ ਕਰਦੇ ਰਹੇ, ਉਥੇ ਦੀਆਂ ਝੀਲਾਂ ਦੀਆਂ, ਉਥੋਂ ਦੇ ਚੰਦ ਦੀਆਂ, ਉਥੋਂ ਦੇ ਸੁਹੱਪਣ ਦੀਆਂ। ਕੋਈ ਘੰਟਾ-ਭਰ ਪਿੱਛੋਂ ਅਸੀਂ ਵਾਪਸ ਮੁੜੇ ਤਾਂ ਬੋਲੇ, ਬਹੁਤ ਚੰਗੀ ਜਗ੍ਹਾ ਸੀ ਜਿਥੇ ਤੁਸੀਂ ਮੈਨੂੰ ਲੈ ਗਏ। ਮੈਂ ਉਹਨਾਂ ਨੂੰ ਕਿਹਾ, ਮਾਫ਼ ਕਰਨਾ, ਤੁਸੀਂ ਉਥੇ ਪਹੁੰਚੇ ਨਹੀਂ। ਮੈਂ ਤਾਂ ਤੁਹਾਨੂੰ ਲੈ ਗਿਆ, ਤੁਸੀਂ ਉਥੇ ਨਹੀਂ ਪਹੁੰਚੇ। ਮੈਂ ਤਾਂ ਉਥੇ ਸੀ, ਤੁਸੀਂ ਉਥੇ ਨਹੀਂ ਸੀ। ਉਹ ਬੋਲੇ, ਮਤਲਬ? ਮੈਂ ਕਿਹਾ, ਤੁਸੀਂ ਸਵਿਟਜ਼ਰਲੈਂਡ ਵਿੱਚ ਰਹੇ ਹੋਵੋਗੇ, ਤਦ ਤੁਸੀਂ ਉਥੇ ਵੀ ਨਹੀਂ ਰਹੇ ਹੋਵੋਗੇ, ਕਿਉਂਕਿ ਮੈਂ ਤੁਹਾਨੂੰ ਪਛਾਣ ਗਿਆ, ਤੁਹਾਡੀ ਬਿਰਤੀ ਨੂੰ ਪਛਾਣ ਗਿਆ। ਤਦ ਤੁਸੀਂ ਕਿਤੇ ਹੋਰ ਰਹੇ ਹੋਵੋਗੇ।

ਅਸੀਂ ਕਰੀਬ-ਕਰੀਬ ਸੁੱਤੇ ਹੋਏ ਹਾਂ। ਜੋ ਸਾਡੇ ਸਾਹਮਣੇ ਹੁੰਦਾ ਹੈ, ਉਹ ਸਾਨੂੰ ਦਿਖਾਈ ਨਹੀਂ ਪੈਂਦਾ। ਜੋ ਅਸੀਂ ਸੁਣ ਰਹੇ ਹਾਂ, ਉਹ ਸਾਨੂੰ ਸੁਣਾਈ ਨਹੀਂ ਪੈਂਦਾ। ਮਨ

ਕੋਈ ਹੋਰ ਚੀਜ਼ਾਂ ਨਾਲ ਭਰਿਆ ਰਹਿੰਦਾ ਹੈ। ਉਹੀ ਵਿਅਕਤੀ ਸੰਵੇਦਨਸ਼ੀਲ ਹੋ ਸਕਦਾ ਹੈ, ਜਿਸ ਦਾ ਮਨ ਸ਼ੂੱਨਯ ਹੋਵੇ। ਚੰਦ ਦੇ ਕਰੀਬ ਜਿਸ ਦਾ ਮਨ ਬਿਲਕੁਲ ਸ਼ੂੱਨਯ ਹੈ ਉਹ ਚੰਦ ਦੇ ਸੁਹੱਪਣ ਨੂੰ ਅਨੁਭਵ ਕਰ ਲਏਗਾ। ਫੁੱਲ ਦੇ ਕਰੀਬ ਜਿਸਦਾ ਮਨ ਬਿਲਕੁਲ ਸ਼ੂੱਨਯ ਹੈ ਉਹ ਫੁੱਲ ਦੇ ਸੁਹੱਪਣ ਨੂੰ ਅਨੁਭਵ ਕਰ ਲਏਗਾ। ਜੇ ਮੈਂ ਤੁਹਾਡੇ ਕੋਲ ਹਾਂ ਤੇ ਮੈਂ ਬਿਲਕੁਲ ਸ਼ੂੱਨਯ ਹਾਂ, ਤਾਂ ਮੈਂ ਤੁਹਾਡੇ ਅੰਦਰ ਜੋ ਵੀ ਹੈ ਉਸ ਨੂੰ ਅਨੁਭਵ ਕਰਾਂਗਾ। ਜੇ ਕੋਈ ਵਿਅਕਤੀ ਪਰਮ-ਸ਼ੂੱਨਯ ਨੂੰ ਪਹੁੰਚ ਗਿਆ ਹੈ, ਤਾਂ ਇਸ ਜਗਤ ਦੇ ਅੰਦਰ ਜੋ ਵੀ ਲੁਕਿਆ ਹੈ, ਉਸ ਵਿੱਚ ਉਸ ਦੀ ਗਤੀ ਅਤੇ ਪ੍ਰਵੇਸ਼ ਹੋ ਜਾਏਗਾ।

ਜੋ ਵੀ ਆਪਣੇ ਅੰਦਰ ਭਰੇ ਹੋਏ ਹਨ, ਉਹ ਬਿਲਕੁਲ ਥੋੜ੍ਹੇ ਹੁੰਦੇ ਹਨ, ਉਹਨਾਂ ਦੀ ਕੋਈ ਸੰਵੇਦਨ, ਸੈਂਸਟੀਵਿਟੀ ਉਹਨਾਂ ਵਿੱਚ ਨਹੀਂ ਹੁੰਦੀ। ਅਤੇ ਜੋ ਆਪਣੇ ਵਿੱਚ ਖ਼ਾਲੀ ਹੁੰਦੇ ਹਨ, ਉਹਨਾਂ ਦੇ ਅੰਦਰ ਅਨੋਖੀ ਸੰਵੇਦਨਾ ਦਾ ਜਨਮ ਹੁੰਦਾ ਹੈ।

ਇਸ ਜਗਤ ਵਿੱਚ ਹਰ ਤਰਫ਼ ਪਰਮਾਤਮਾ ਲੁਕਿਆ ਹੋਇਆ ਹੈ, ਸਾਡੇ ਅੰਦਰ ਸੰਵੇਦਨਾ ਚਾਹੀਦੀ ਹੈ। ਲੇਕਿਨ ਅਸੀਂ ਤਾਂ ਪਾਗ਼ਲ ਹਾਂ, ਅਸੀਂ ਤਾਂ ਆਪਣੇ ਅੰਦਰ ਬਹੁਤ ਭਰੇ ਹੋਏ ਹਾਂ। ਜੋ ਥੋੜ੍ਹੀ-ਬਹੁਤ ਖ਼ਾਲੀ ਜਗ੍ਹਾ ਹੈ ਉਸ ਨੂੰ ਗੀਤਾ, ਕੁਰਾਨ ਅਤੇ ਬਾਈਬਲ ਨਾਲ ਭਰ ਦਿੰਦੇ ਹਾਂ। ਦੁਕਾਨ ਨਾਲ ਭਰੇ ਹੋਏ ਹਾਂ, ਬਜ਼ਾਰ ਨਾਲ ਭਰੇ ਹੋਏ ਹਾਂ, ਕੰਮ-ਧੰਦੇ ਹਨ, ਜ਼ਿੰਦਗੀ ਦੀਆਂ ਗੱਲਾਂ ਨਾਲ ਭਰੇ ਹੋਏ ਹਾਂ। ਅੰਦਰ ਸਭ ਭਰ ਜਾਂਦਾ ਹੈ। ਅੰਦਰ ਕਚਰਾ ਹੀ ਕਚਰਾ ਇਕੱਠਾ ਹੋ ਗਿਆ ਹੈ।

ਆਪਣੀ ਖੋਪਰੀ ਦੇ ਅੰਦਰ ਦੇਖੋ, ਕਦੇ ਥੋੜ੍ਹੀ ਦੇਰ ਬੈਠ ਕੇ ਦੇਖਣਾ, ਉਥੇ ਕੀ ਚੱਲ ਰਿਹਾ ਹੈ? ਤਾਂ ਉਥੇ ਤੁਸੀਂ ਪਾਉਗੇ, ਉਥੇ ਸਭ ਫ਼ਜ਼ੂਲ ਦੀਆਂ ਗੱਲਾਂ ਭਰੀਆਂ ਹੋਈਆਂ ਹਨ। ਉਥੇ ਪ੍ਰਵੇਸ਼ ਦੇ ਲਈ ਬਿਲਕੁਲ ਜਗ੍ਹਾ ਨਹੀਂ ਹੈ। ਉਥੇ ਕੋਈ ਸੰਵੇਦਨਾ ਗਤੀ ਨਹੀਂ ਪਾ ਸਕਦੀ, ਉਥੇ ਕੋਈ ਦੁਆਰ ਨਹੀਂ ਹੈ। ਅਜੇਹਾ ਬੰਦ ਦਿਮਾਗ਼, ਅਜੇਹੀਆਂ ਨਿਗੁਣੀਆਂ ਗੱਲਾਂ ਦੇ ਬੋਝ ਨਾਲ ਭਰਿਆ ਦਿਮਾਗ਼ ਕਿਵੇਂ ਸੱਚ ਨੂੰ, ਕਿਵੇਂ ਸੁਹੱਪਣ ਨੂੰ ਅਨੁਭਵ ਕਰ ਸਕੇਗਾ। ਅਤੇ ਫਿਰ ਇਸੇ ਦਿਮਾਗ਼ ਨੂੰ ਲੈ ਕੇ ਅਸੀਂ ਭਗਵਾਨ ਦੀ ਖੋਜ ਵਿੱਚ ਨਿਕਲ ਜਾਂਦੇ ਹਾਂ, ਗੁਰੂਆਂ ਦੇ ਚਰਨਾਂ ਵਿੱਚ ਜਾਂਦੇ ਹਾਂ, ਮੰਦਰਾਂ ਤੇ ਮਸਜਿਦਾਂ ਵਿੱਚ ਜਾਂਦੇ ਹਾਂ। ਇਹ ਦਿਮਾਗ਼ ਲੈ ਕੇ ਜਾਣ ਨਾਲ ਕੁਝ ਵੀ ਨਹੀਂ ਹੋਣਾ। ਇਸ ਨੂੰ ਖ਼ਾਲੀ ਕਰ ਲਵੋ, ਫਿਰ ਕਿਤੇ ਜਾਣ ਦੀ ਜ਼ਰੂਰਤ ਨਹੀਂ ਹੈ। ਅਸੀ ਜਿਥੇ ਹੋਵਾਂਗੇ, ਉਥੇ ਹੀ ਅਹਿਸਾਸ ਆਉਣਾ ਸ਼ੁਰੂ ਹੋ ਜਾਏਗਾ।

ਸੱਚ ਦੀ ਖੋਜ ਨਹੀਂ, ਸੰਵੇਦਨਾ।

ਪਰਮਾਤਮਾ ਦੀ ਖੋਜ ਨਹੀਂ, ਸੰਵੇਦਨਾ ਦਾ ਉਦਘਾਟਨ ਅਤੇ ਸੰਵੇਦਨਾ ਦਾ ਉਦਘਾਟਨ ਹੁੰਦਾ ਹੈ, ਮਨੁੱਖ ਜਦ ਸ਼ੂੱਨਯ ਹੋਵੇ। ਇਸ ਸ਼ੂੱਨਯ ਨੂੰ ਹੀ ਮੈਂ ਸਮਾਧੀ ਕਹਿੰਦਾ ਹਾਂ। ਇਸ ਸ਼ੂੱਨਯ ਨੂੰ ਹੀ ਮੈਂ ਧਿਆਨ ਕਹਿੰਦਾ ਹਾਂ। ਇਸ ਸ਼ੂੱਨਯ ਨੂੰ ਹੀ ਮੈਂ ਪ੍ਰਾਰਥਨਾ ਕਹਿੰਦਾ ਹਾਂ। ਤੁਹਾਡੀਆਂ ਪ੍ਰਾਰਥਨਾਵਾਂ ਨੂੰ ਮੈਂ ਪ੍ਰਾਰਥਨਾ ਨਹੀਂ ਕਹਿੰਦਾ। ਉਹ ਤਾਂ ਭਰੇ ਹੋਏ ਦਿਮਾਗ਼ ਦਾ ਹੀ ਲੱਛਣ ਹਨ। ਉਸ ਵਿੱਚ ਵੀ ਤੁਸੀਂ ਕੁਝ ਬੋਲੀ ਜਾ ਰਹੇ ਹੋ, ਕੁਝ ਕਹੀ ਜਾ ਰਹੇ ਹੋ, ਕੁਝ ਰਟਿਆ ਹੋਇਆ ਦੁਹਰਾਈ ਜਾ ਰਹੇ ਹੋ। ਉਹ ਪ੍ਰਾਰਥਨਾਵਾਂ ਨਹੀਂ

ਹਨ। ਤੁਹਾਡੇ ਭਜਨ-ਕੀਰਤਨ ਪ੍ਰਾਰਥਨਾਵਾਂ ਨਹੀਂ ਹਨ। ਇਹ ਤਾਂ ਸਭ ਭਰੇ ਹੋਏ ਦਿਮਾਗ਼ ਦੇ ਲੱਛਣ ਹਨ। ਤੁਸੀਂ ਬੋਲੀ ਜਾ ਰਹੇ ਹੋ, ਪਰਮਾਤਮਾ ਨੂੰ ਬੋਲਣ ਦਾ ਤਾਂ ਮੌਕਾ ਨਹੀਂ ਦੇ ਰਹੇ ਹੋ। ਤੁਸੀਂ ਆਪਣਾ ਪਲਟਾਈ ਜਾ ਰਹੇ ਹੋ, ਪਰਮਾਤਮਾ ਆਪਣਾ ਪਾ ਸਕੇ, ਇਹਦੇ ਲਈ ਤਾਂ ਤੁਸੀਂ ਖ਼ਾਲੀ ਨਹੀਂ ਹੋ।

ਚੇਤੇ ਰੱਖਣਾ, ਜਦ ਵਰਖਾ ਹੁੰਦੀ ਹੈ ਤਾਂ ਜਿਹੜੇ ਉਠੇ ਹੋਏ ਹਨ, ਟਿੱਲੇ ਹਨ, ਉਹਨਾਂ 'ਤੇ ਪਾਣੀ ਹੇਠਾਂ ਰੁੜ੍ਹ ਜਾਂਦਾ ਹੈ, ਅਤੇ ਜੋ ਟੋਏ ਹਨ, ਉਹ ਭਰ ਜਾਂਦੇ ਹਨ। ਪਰਮਾਤਮਾ ਦੀ ਵਰਖਾ ਹਰ ਪਲ ਹੋ ਰਹੀ ਹੈ। ਜੋ ਖ਼ਾਲੀ ਹੋਣਗੇ, ਉਹ ਭਰ ਦਿੱਤੇ ਜਾਣਗੇ, ਜੋ ਭਰੇ ਹੋਣਗੇ, ਉਹ ਖ਼ਾਲੀ ਰਹਿ ਜਾਣਗੇ। ਅਤੇ ਪੰਡਤ ਨਾਲੋਂ ਭਰਿਆ ਹੋਇਆ ਆਦਮੀ ਦੂਜਾ ਨਹੀਂ ਹੁੰਦਾ। ਉਸ ਦਾ ਦਿਮਾਗ਼ ਤਾਂ ਭਰਿਆ ਹੋਇਆ ਹੁੰਦਾ ਹੈ। ਆਪਣੇ ਦਿਮਾਗ਼ ਨੂੰ ਖ਼ਾਲੀ ਕਰਨਾ ਸਿੱਖੋ। ਅਤੇ ਇਹ ਸਰਲ ਹੈ, ਇਹ ਕਠਨ ਨਹੀਂ ਹੈ। ਜ਼ਰਾ ਹੌਸਲੇ, ਜ਼ਰਾ ਵਿਵੇਕ ਦੀ ਜ਼ਰੂਰਤ ਹੈ। ਇਹ ਸੰਭਵ ਹੈ ਕਿ ਤੁਹਾਡਾ ਦਿਮਾਗ਼ ਖ਼ਾਲੀ ਹੋ ਜਾਵੇ।

ਸ਼ੂੰਨਯਤਾ ਜਾਗਰੂਪਤਾ ਦੇ ਨਤੀਜੇ ਵਿੱਚ ਹਾਸਲ ਹੁੰਦੀ ਹੈ।

ਜੋ ਵਿਅਕਤੀ ਜਿੰਨਾ ਜਾਗਰੂਪ ਹੋ ਕੇ ਜੀਵਨ ਵਿੱਚ ਜੀਂਦਾ ਹੈ, ਉਹ ਉੱਨਾ ਸ਼ੂੰਨਯ ਹੋ ਜਾਂਦਾ ਹੈ। ਸਮਝ ਲਵੋ, ਮੈਂ ਇਥੇ ਸੌ ਫੁੱਟ ਲੰਮੀ ਅਤੇ ਇਕ ਫੁੱਟ ਚੌੜੀ ਲੱਕੜ ਦੀ ਇਕ ਪੱਟੀ ਰੱਖ ਦਿਆਂ ਤੇ ਤੁਹਾਨੂ ਕਹਾਂ ਕਿ ਉਸ 'ਤੇ ਚੱਲੋ, ਤਾਂ ਤੁਸੀਂ ਡਿੱਗੋਗੇ ਕਿ ਪਾਰ ਨਿਕਲ ਜਾਉਗੇ? ਸਾਰੇ ਹੀ ਪਾਰ ਨਿਕਲ ਜਾਣਗੇ। ਛੋਟੇ ਬੱਚੇ, ਇਸਤ੍ਰੀਆਂ, ਬੁੱਢੇ, ਸਾਰੇ ਹੀ ਪਾਰ ਨਿਕਲ ਜਾਣਗੇ। ਸੌ ਫੁੱਟ ਲੰਮੀ, ਇਕ ਫੁੱਟ ਚੌੜੀ ਲੱਕੜ ਦੀ ਪੱਟੀ ਰਖੀ ਹੋਈ ਹੈ। ਮੈਂ ਤੁਹਾਨੂੰ ਕਹਾਂ, ਚੱਲੋ ਅਤੇ ਤੁਸੀਂ ਸਾਰੇ ਨਿਕਲ ਜਾਉਗੇ, ਕੋਈ ਵੀ ਡਿੱਗੇਗਾ ਨਹੀਂ, ਫਿਰ ਸਮਝ ਲਵੋ ਕਿ ਇਸ ਉੱਪਰਲੀ ਥਾਂ ਤੋਂ ਦੀਵਾਰ ਤਕ ਜੇ ਸੌ ਫੁੱਟ ਲੰਮੀ ਪੱਟੀ ਰੱਖ ਦਿੱਤੀ ਗਈ ਹੋਵੇ ਤੇ ਹੇਠਾਂ ਟੋਆ ਹੋਵੇ, ਅਤੇ ਫਿਰ ਤੁਹਾਨੂੰ ਕਿਹਾ ਜਾਵੇ, ਇਸ 'ਤੇ ਚੱਲੋ, ਤੁਹਾਡੇ ਵਿੱਚੋਂ ਕਿੰਨੇ ਲੋਕ ਚੱਲ ਸਕਣਗੇ? ਫ਼ਰਕ ਤਾਂ ਕੁਝ ਵੀ ਨਹੀਂ ਹੋਇਆ ਹੈ। ਉਹ ਪੱਟੀ ਸੌ ਫੁੱਟ ਲੰਮੀ, ਇਕ ਫੁੱਟ ਚੌੜੀ ਹੁਣ ਵੀ ਹੈ, ਜਿੰਨੀ ਜ਼ਮੀਨ 'ਤੇ ਰੱਖਣ ਸਮੇਂ ਸੀ, ਉੱਨੀ ਹੁਣ ਦੋ ਮਕਾਨਾਂ ਦੇ ਉੱਪਰ ਰੱਖੇ ਹੋਏ ਵੀ ਹੈ। ਫਿਰ ਤੁਹਾਨੂੰ ਜਾਣ ਵਿੱਚ ਡਰ ਕੀ ਹੈ? ਘਬਰਾਹਟ ਕੀ ਹੈ? ਕਿੰਨੇ ਲੋਕ ਉਸ ਨੂੰ ਪਾਰ ਕਰ ਸਕਣਗੇ? ਕਿੰਨੇ ਲੋਕ ਉਸ 'ਤੇ ਜਾਣ ਦੀ ਹਿੰਮਤ ਕਰਨਗੇ? ਕਠਨਾਈ ਕੀ ਆ ਗਈ? ਉਸ ਦੀ ਲੰਬਾਈ-ਚੌੜਾਈ ਉਹੀ ਦੀ ਉਹੀ ਹੈ, ਤੁਸੀਂ ਉਹੀ ਦੇ ਉਹੀ ਆਦਮੀ ਹੋ। ਇਸ ਹੇਠਾਂ ਖੱਡੇ ਨਾਲ ਕੀ ਫ਼ਰਕ ਪੈ ਰਿਹਾ ਹੈ? ਫ਼ਰਕ ਇਹ ਪੈ ਰਿਹਾ ਹੈ ਕਿ ਜਦ ਹੇਠਾਂ ਪੱਟੀ ਰੱਖੀ ਸੀ, ਤੁਹਾਨੂੰ ਮੂਰਛਤ ਚੱਲਣਾ ਸੰਭਵ ਸੀ, ਕਠਨਾਈ ਨਹੀਂ ਸੀ, ਤੁਸੀਂ ਆਪਣੇ ਦਿਮਾਗ਼ ਵਿੱਚ ਕੁਝ ਸੋਚਦੇ ਹੋਏ ਵੀ ਚੱਲ ਸਕਦੇ ਸੀ। ਹੁਣ ਉੱਪਰ ਤੁਹਾਨੂੰ ਪੂਰੇ-ਪੂਰੇ ਜਾਗਰੂਪ ਹੋ ਕੇ ਚੱਲਣਾ ਹੋਵੇਗਾ। ਜੇਕਰ ਜ਼ਰਾ ਦਿਮਾਗ਼ ਵਿੱਚ ਕੁਝ ਗੜਬੜ ਹੋਈ, ਗੱਲਾਂ ਚੱਲੀਆਂ, ਤੁਸੀਂ ਹੇਠਾਂ ਹੋ ਜਾਉਗੇ।

ਘਬਰਾਹਟ ਹੈ ਤੁਹਾਡੀ ਮੂਰਛਾ। ਜੋ ਜਾਗਰੂਪ ਹੈ ਉਹ ਉੱਪਰ ਵੀ ਚੱਲ ਜਾਏਗਾ,

ਕੋਈ ਫ਼ਰਕ ਨਹੀਂ ਪੈਂਦਾ। ਜਿਵੇਂ-ਜਿਵੇਂ ਹੇਠਾਂ ਸੀ—ਉਵੇਂ ਉੱਪਰ ਵੀ ਹੈ। ਕਿਹੜਾ ਫ਼ਰਕ ਪੈ ਰਿਹਾ ਹੈ। ਜਾਗਰੂਪ ਆਪਣੇ ਸਰੀਰ, ਆਪਣੇ ਮਨ, ਆਪਣੇ ਵਿਚਾਰ ਸਭ ਦੇ ਪ੍ਰਤੀ ਜਾਗਿਆ ਹੋਇਆ ਹੁੰਦਾ ਹੈ। ਤਾਂ ਹੇਠਾਂ ਤਾਂ ਚੱਲ ਲੈਂਦੇ ਹੋ ਤੁਸੀਂ, ਕਿਉਂਕਿ ਉਥੇ ਕੋਈ ਮੂਰਛਾ ਦੇ ਤੋੜਨ ਦੀ ਜ਼ਰੂਰਤ ਨਹੀਂ ਹੈ, ਉੱਪਰ ਚੱਲਣ 'ਚ ਘਬਰਾਉਂਦੇ ਹੋ।

ਮੈਨੂੰ ਲੋਕ ਕਹਿੰਦੇ ਹਨ ਕਿ ਜਾਗਰੂਪ ਕਿਵੇਂ ਹੋਈਏ? ਤਾਂ ਮੇਰੇ ਪਿੰਡ ਦੇ ਕੋਲ ਇਕ ਛੋਟੀ-ਜਿਹੀ ਪਹਾੜੀ ਹੈ, ਉਥੇ ਇਕ ਬੜੇ ਨੀਵੇਂ ਖੰਦਕ ਹੈ ਅਤੇ ਇਕ ਛੋਟੀ-ਜਿਹੀ ਪੱਟੀ ਹੈ, ਜਿਸ 'ਤੇ ਚੱਲਣ 'ਚ ਪ੍ਰਾਣ ਕੰਬਦੇ ਹਨ। ਮੈਂ ਉਹਨਾਂ ਨੂੰ ਉਥੇ ਲੈ ਜਾਂਦਾ ਹਾਂ ਅਤੇ ਉਹਨਾਂ ਨੂੰ ਕਹਿੰਦਾ ਹਾਂ, ਇਸ 'ਤੇ ਚੱਲੋ। ਤੁਹਾਨੂੰ ਪਤਾ ਲੱਗ ਜਾਏਗਾ ਕਿ ਜਾਗਰੂਪਤਾ ਕੀ ਹੈ? ਉਸ ਉੱਤੇ ਦੋ ਕਦਮ ਚਲਦੇ ਹਨ ਤੇ ਕਹਿੰਦੇ ਹਨ ਕਿ ਨਿਸਚਿਤ ਹੀ, ਇਸ ਦੇ ਅੰਦਰ ਜਾਂਦਿਆਂ ਹੀ ਇਕਦਮ ਚਿੱਤ ਸ਼ੂੰਨਯ ਹੋ ਜਾਂਦਾ ਹੈ, ਅਸੀਂ ਇਕਦਮ ਜਾਗ ਜਾਂਦੇ ਹਾਂ। ਜਿਵੇਂ ਕਿਸੇ ਪਹਾੜੀ ਦੇ ਕੰਢੇ 'ਤੇ ਚੱਲਣ ਵੇਲੇ ਤੁਸੀਂ ਬਿਲਕੁਲ ਹੋਸ਼ ਨਾਲ ਚੱਲਦੇ ਹੋ, ਠੀਕ ਉਵੇਂ ਹੀ ਚੌਵੀ ਘੰਟੇ ਜੋ ਆਦਮੀ ਨੂੰ ਸੰਭਾਲਦਾ ਹੈ, ਉਹ ਹੌਲੀ-ਹੌਲੀ ਸ਼ੂੰਨਯ ਹੋ ਜਾਂਦਾ ਹੈ।

ਰਾਈਟ ਮਾਈਂਡ ਫੁਲਨੈੱਸ ਦਾ ਮਤਲਬ ਹੈ, ਸਹੀ ਜਾਗ, ਹੋਸ਼। ਬੋਧਪੂਰਵਕ ਜੀਣ ਦਾ ਅਰਥ ਇਹ ਹੈ, ਜੋ ਵੀ ਤੁਸੀਂ ਕਰਦੇ ਹੋਵੋ, ਬੈਠਦੇ ਹੋਵੋ, ਉਠਦੇ ਹੋਵੋ, ਸੌਂਦੇ ਹੋਵੋ, ਭੋਜਨ ਕਰਦੇ ਹੋਵੋ, ਕੰਮ ਕਰਦੇ ਹੋਵੋ, ਸੜਕ 'ਤੇ ਚਲਦੇ ਹੋਵੋ, ਹੋਸ਼ਪੂਰਵਕ ਕਰੋ— ਉਠਣਾ, ਬੈਠਣਾ, ਚਲਣਾ, ਸਰੀਰ ਦੀਆਂ, ਮਨ ਦੀਆਂ ਸਾਰੀਆਂ ਗਤੀਆਂ ਹੋਸ਼ਪੂਰਨ ਹੋਣ। ਤੁਹਾਨੂੰ ਦਿਖਾਈ ਪੈਂਦਾ ਰਹੇ ਕਿ ਮੈਂ ਕੀ ਕਰ ਰਿਹਾ ਹਾਂ? ਅੰਦਰ ਮੂਰਛਾ ਨੂੰ ਤੋੜੋ। ਚੌਵੀ ਘੰਟੇ ਇਉਂ ਜੀਵੋ ਜਿਵੇਂ ਕਿ ਬਹੁਤ ਡੇਂਜਰ ਵਿੱਚ ਹੋਵੋ, ਬਹੁਤ ਖ਼ਤਰੇ ਵਿੱਚ ਹੋਵੋ। ਧਾਰਮਕ ਵਿਅਕਤੀ ਇਸ ਤਰ੍ਹਾਂ ਜੀਂਦਾ ਹੈ ਜਿਵੇਂ ਡੇਂਜਰ ਵਿੱਚ ਹੈ, ਜਿਵੇਂ ਖ਼ਤਰਾ ਹੈ, ਖ਼ਤਰਾ ਹੈ। ਮੌਤ ਨੇ ਚੌਵੀ ਘੰਟੇ ਘੇਰਿਆ ਹੋਇਆ ਹੈ। ਇਹ ਛੋਟਾ-ਜਿਹਾ ਟੋਇਆ ਤਾਂ ਕੋਈ ਖ਼ਤਰਾ ਨਹੀਂ ਹੈ। ਇਕ ਪਹਾੜ ਦੇ ਕੰਢੇ ਚੱਲਣ ਵਿੱਚ ਕੀ ਖ਼ਤਰਾ ਹੈ? ਮੌਤ ਦਾ ਖ਼ਤਰਾ ਹੈ ਨਾ? ਡਿੱਗ ਪਏ ਤਾਂ ਮਰ ਜਾਉਗੇ। ਅਤੇ ਅਜੇ ਤੁਸੀਂ ਸੋਚ ਰਹੇ ਹੋ ਕਿ ਜਿਸ ਕੰਢੇ 'ਤੇ ਤੁਸੀਂ ਖੜੇ ਹੋ, ਉਸ ਦੇ ਹੇਠਾਂ ਮੌਤ ਨਹੀਂ ਹੈ? ਚੌਵੀ ਘੰਟੇ ਹਰ ਆਦਮੀ ਮੌਤ ਦੇ ਕੰਢੇ 'ਤੇ ਖੜਾ ਹੋਇਆ ਹੈ।

ਜੋ ਹੋਸ਼ ਵਿੱਚ ਨਹੀਂ ਹੈ, ਉਹ ਪਾਗ਼ਲ ਹੈ, ਨਾਸਮਝ ਹੈ।

ਚੌਵੀ ਘੰਟੇ ਪਹਾੜ ਦੇ ਕੰਢੇ 'ਤੇ ਤੁਸੀਂ ਚੱਲ ਰਹੇ ਹੋ ਅਤੇ ਕਿਸੇ ਵੀ ਛਿਨ ਡਿਗ ਪਉਗੇ। ਰੋਜ਼ ਲੋਕਾਂ ਨੂੰ ਡਿਗਦੇ ਦੇਖ ਰਹੇ ਹੋ, ਰੋਜ਼ ਲੋਕ ਡਿੱਗਦੇ ਹਨ, ਤੁਸੀਂ ਵੀ ਡਿਗ ਜਾਉਗੇ। ਜ਼ਿੰਦਗੀ ਪੂਰੇ ਸਮੇਂ ਮੌਤ ਦੇ ਕੰਢੇ 'ਤੇ ਹੈ—ਇਕਦਮ ਡੇਂਜਰ ਚਾਰ-ਚੁਫੇਰੇ ਹੈ, ਖ਼ਤਰਾ ਚਾਰ-ਚੁਫੇਰੇ ਹੈ। ਜੋ ਸੁਚੇਤ ਨਹੀਂ ਹੈ ਉਹ ਗ਼ਲਤੀ ਕਰ ਰਿਹਾ ਹੈ, ਉਹ ਭੁੱਲ ਕਰ ਰਿਹਾ ਹੈ। ਚੌਵੀ ਘੰਟੇ ਦੀਆਂ ਸਮੁੱਚੀਆਂ ਕਿਰਿਆਵਾਂ, ਚਾਹੇ ਸਰੀਰ ਦੀਆਂ, ਚਾਹੇ ਮਨ ਦੀਆਂ, ਚੇਤੰਨ ਹੋਣੀਆਂ ਚਾਹੀਦੀਆਂ ਹਨ। ਜੋ ਵਿਅਕਤੀ ਜਿੰਨਾ ਚੇਤਨ ਹੋ ਜਾਏਗਾ ਅੰਦਰ, ਉੱਨਾ ਹੀ ਪਾਏਗਾ, ਅੰਦਰ ਸ਼ੂੰਨਯ ਆ ਜਾਏਗਾ। ਅਤੇ ਜਦ ਸ਼ੂੰਨਯ ਆ ਜਾਂਦਾ

ਹੈ ਤਾਂ ਤੁਸੀਂ ਆਪਣੇ ਅੰਦਰ ਨਿਉਂਦਾ ਦੇਣ ਵਿੱਚ ਸਮਰੱਥ ਹੋ ਜਾਂਦੇ ਹੋ। ਤੁਹਾਡਾ ਦੁਆਰ ਖੁੱਲ੍ਹ ਗਿਆ। ਹੁਣ ਸੂਰਜ ਦੀ ਰੌਸ਼ਨੀ ਅੰਦਰ ਆ ਸਕਦੀ ਹੈ। ਤੁਹਾਡੀਆਂ ਅੱਖਾਂ ਖੁੱਲ੍ਹ ਗਈਆਂ, ਹੁਣ ਤੁਸੀਂ ਪ੍ਰਕਾਸ਼ ਨੂੰ ਦੇਖ ਸਕਦੇ ਹੋ। ਹੁਣ ਤੁਹਾਡੇ ਹਿਰਦੇ ਦੇ ਕਪਾਟ ਖੁੱਲ੍ਹ ਗਏ ਅਤੇ ਪਰਮਾਤਮਾ ਪ੍ਰਵੇਸ਼ ਕਰ ਸਕਦਾ ਹੈ।

ਜੋ ਖ਼ਾਲੀ ਹੈ, ਉਹ ਪਰਮਾਤਮਾ ਨਾਲ ਭਰ ਜਾਂਦਾ ਹੈ। ਖ਼ਾਲੀ ਹੋਵੋ ਅਤੇ ਪਰਮਾਤਮਾ ਨੂੰ ਪਹੁੰਚ ਜਾਉਗੇ ਅਤੇ ਜਦ ਤੁਸੀਂ ਪਰਮਾਤਮਾ ਨੂੰ ਪਹੁੰਚੋਗੇ ਤਾਂ ਸਭ ਬਦਲ ਜਾਏਗਾ।

ਮੈਂ ਤੁਹਾਨੂੰ ਕਿਹਾ, ਸ਼ਰਧਾ ਨਹੀਂ, ਜਿਗਿਆਸਾ। ਅਤੇ ਜਦ ਤੁਸੀਂ ਪਰਮਾਤਮਾ ਨੂੰ ਪਹੁੰਚੋਗੇ ਤਾਂ ਜਿਗਿਆਸਾ ਸ਼ਰਧਾ ਵਿੱਚ ਤਬਦੀਲ ਹੋ ਜਾਏਗੀ। ਤਦ ਤੁਸੀਂ ਜਾਣੋਗੇ, ਅਤੇ ਜਾਣਨਾ ਤੁਹਾਨੂੰ ਵਿਸ਼ਵਾਸ ਨਾਲ ਭਰ ਦੇਵੇਗਾ। ਇਹ ਵਿਸ਼ਵਾਸ ਬਹੁਤ ਦੂਜਾ ਹੈ। ਇਹ ਦੂਜਿਆਂ ਦਾ ਦਿੱਤਾ ਹੋਇਆ ਵਿਸ਼ਵਾਸ ਨਹੀਂ ਹੈ, ਇਹ ਆਪਣੇ ਗਿਆਨ ਤੋਂ ਪੈਦਾ ਹੋਇਆ ਹੈ। ਅਤੇ ਮੈਂ ਕਿਹਾ, ਈਸ਼ਵਰ ਦੀ ਖੋਜ ਨਹੀਂ, ਸੰਵੇਦਨਾ। ਜਦ ਤੁਹਾਡੀ ਸੰਵੇਦਨਾ ਸੰਪੂਰਨ ਹੋਵੇਗੀ ਤਾਂ ਤੁਸੀਂ ਈਸ਼ਵਰ ਨੂੰ ਪਾ ਜਾਉਗੇ। ਅਤੇ ਮੈਂ ਕਿਹਾ, ਅਨੁਕਰਣ ਨਹੀਂ, ਆਤਮਖੋਜ, ਅਤੇ ਜਦ ਤੁਸੀਂ ਆਪਣੇ-ਆਪ ਨੂੰ ਜਾਣੋਗੇ ਤਾਂ ਤੁਸੀਂ ਪਾਉਗੇ, ਤੁਸੀਂ ਸਭ ਦੇ ਅਨੁਕਰਣ ਨੂੰ ਪਹੁੰਚ ਗਏ। ਕ੍ਰਾਈਸਟ, ਬੁੱਧ ਅਤੇ ਮਹਾਂਵੀਰ ਸਭ ਦੇ ਆਦਰਸ਼ ਨੂੰ ਤੁਸੀਂ ਪਹੁੰਚ ਗਏ।

ਮੈਂ ਤੁਹਾਨੂੰ ਕਿਹਾ, ਸ਼ਰਧਾ ਨਹੀਂ ਜਿਗਿਆਸਾ, ਇਸ ਲਈ ਕਿ ਤੁਸੀਂ ਅਸਲੀ ਸ਼ਰਧਾ ਨੂੰ ਪਹੁੰਚ ਸਕੋ। ਮੈਂ ਤੁਹਾਨੂੰ ਕਿਹਾ, ਅਨੁਕਰਣ ਨਹੀਂ, ਆਦਰਸ਼ ਨਹੀਂ, ਆਤਮਖੋਜ, ਤਾਂ ਜੋ ਤੁਸੀਂ ਅਸਲੀ ਆਦਰਸ਼ ਨੂੰ ਪਹੁੰਚ ਸਕੋ। ਅਤੇ ਮੈਂ ਤੁਹਾਨੂੰ ਕਿਹਾ, ਈਸ਼ਵਰ ਨਹੀਂ, ਸੰਵੇਦਨਾ ਦੀ ਤਲਾਸ਼, ਤਾਂ ਜੋ ਤੁਸੀਂ ਅਸਲ ਵਿੱਚ ਈਸ਼ਵਰ ਨੂੰ ਤਲਾਸ਼ ਕਰ ਸਕੋ। ਇਹ ਗੱਲਾਂ ਉਲਟੀਆਂ ਜਾਣ ਪੈ ਸਕਦੀਆਂ ਹਨ, ਕਿਉਂਕਿ ਮੈਂ ਸ਼ਰਧਾ ਛੱਡਣ ਨੂੰ ਕਹਿ ਰਿਹਾ ਹਾਂ, ਤਾਂ ਜੋ ਸ਼ਰਧਾ ਦਾ, ਅਸਲੀ ਸ਼ਰਧਾ ਦਾ ਜਨਮ ਹੋ ਸਕੇ। ਅਤੇ ਮੈਂ ਈਸ਼ਵਰ ਨੂੰ ਭੁੱਲਣ ਨੂੰ ਕਹਿ ਰਿਹਾ ਹਾਂ, ਅਤੇ ਸੰਵੇਦਨਾ ਪੈਦਾ ਕਰਨ ਨੂੰ, ਤਾਂ ਜੋ ਈਸ਼ਵਰ ਪਾਇਆ ਜਾ ਸਕੇ। ਅਤੇ ਮੈਂ ਸਭ ਆਦਰਸ਼ ਛੱਡਣ ਨੂੰ ਕਹਿ ਰਿਹਾ ਹਾਂ ਤਾਂ ਜੋ ਅਸਲੀ ਆਦਰਸ਼ ਦਾ ਤੁਹਾਡੇ ਅੰਦਰ ਜਨਮ ਹੋ ਸਕੇ।

ਜੇ ਤੁਸੀਂ ਮੇਰੀ ਗੱਲ ਨੂੰ ਸਮਝੋਗੇ, ਤਾਂ ਉਹਨਾਂ ਵਿੱਚ ਵਿਰੋਧ ਨਹੀਂ ਦਿਖਾਈ ਪਏਗਾ। ਕਿਉਂ? ਕਿਉਂਕਿ ਜੋ ਖ਼ਾਲੀ ਹੈ ਉਹ ਭਰ ਦਿੱਤਾ ਜਾਂਦਾ ਹੈ, ਇਸ ਵਿੱਚ ਵਿਰੋਧ ਕਿਥੇ ਹੈ? ਖ਼ਾਲੀ ਹੀ ਭਰਿਆ ਜਾ ਸਕਦਾ ਹੈ। ਜੋ ਸ਼ੂੱਨਯ ਹੈ, ਉਹੀ ਸਿਰਫ਼ ਪੂਰਨ ਨੂੰ ਪਹੁੰਚ ਸਕਦਾ ਹੈ। ਇਸ ਲਈ ਸਮਗ੍ਰ ਭਾਵ ਨਾਲ, ਅਸ਼ੇਸ਼ ਭਾਵ ਨਾਲ ਸ਼ੂੱਨਯ ਹੋ ਜਾਣਾ ਸਾਧਨਾ ਹੈ। ਅਸ਼ੇਸ਼ ਭਾਵ ਨਾਲ ਸ਼ੂੱਨਯ ਹੋ ਜਾਣਾ ਸਮਰਪਣ ਹੈ। ਅਸ਼ੇਸ਼ ਭਾਵ ਨਾਲ ਸ਼ੂੱਨਯ ਹੋ ਜਾਣਾ ਪਰਮਾਤਮਾ ਦੇ ਮਾਰਗ 'ਤੇ ਆਪਣੇ ਕਦਮਾਂ ਨੂੰ ਵਧਾ ਦੇਣਾ ਹੈ। ਜੋ ਸ਼ੂੱਨਯ ਹੋਣ ਦਾ ਹੌਂਸਲਾ ਕਰਦਾ ਹੈ, ਉਹ ਪੂਰਨ ਨੂੰ ਪਾਣ ਦਾ ਅਧਿਕਾਰੀ ਹੋ ਜਾਂਦਾ ਹੈ। ਅਤੇ ਹਰੇਕ ਵਿਅਕਤੀ ਦੇ ਅੰਦਰ ਇਹ ਸੰਭਾਵਨਾ ਹੈ, ਇਹ ਬੀਜ ਹੈ ਕਿ ਉਹ ਪਰਮਾਤਮਾ ਹੋ ਸਕੇ। ਜੇ ਅਸੀਂ ਨਹੀਂ ਪਹੁੰਚੇ ਤਾਂ ਸਾਡੇ ਸਿਵਾਇ ਹੋਰ ਕੋਈ ਜ਼ਿੰਮੇਵਾਰ ਨਹੀਂ ਹੋਵੇਗਾ।

ਜੇ ਅਸੀਂ ਪਹੁੰਚੇ ਨਹੀਂ ਤਾਂ ਸਾਡੇ ਸਿਵਾਇ ਹੋਰ ਕਿਸੇ ਦਾ ਵੀ ਦੋਸ਼ ਨਹੀਂ ਹੈ।

ਇਸ ਲਈ ਸਿਮਰਨ ਪੂਰਵਕ ਇਸ ਗੱਲ ਨੂੰ ਸੋਚੋ ਅਤੇ ਦੇਖੋ। ਸਿਮਰਨ ਪੂਰਵਕ ਆਪਣੀਆਂ ਭਾਵਨਾਵਾਂ ਨੂੰ ਸਮਝੋ, ਸਿਮਰਨ ਪੂਰਵਕ ਆਪਣੇ ਜੀਵ ਨੂੰ ਤਬਦੀਲ ਕਰੋ, ਸਿਮਰਨ ਪੂਰਵਕ ਸੁਚੇਤ ਹੋ ਜਾਉ ਤੇ ਸ਼ੂੰਨਯ ਹੋ ਜਾਉ। ਅਤੇ ਇਹ ਖ਼ਿਆਲ ਰੱਖਣਾ ਕਿ ਕੋਈ ਪਰਮਾਤਮਾ ਨੂੰ ਪਹੁੰਚਦਾ ਹੈ ਤਾਂ ਕੋਈ ਵਿਸ਼ੇਸ਼ਤਾ ਨਹੀਂ ਹੈ। ਹਰੇਕ ਮਨੁੱਖ ਦੀ ਉੱਨੀ ਹੀ ਸੰਭਾਵਨਾ ਹੈ। ਲੇਕਿਨ ਅਸੀਂ ਧਿਆਨ ਹੀ ਨਹੀਂ ਦੇਵਾਂਗੇ, ਅਸੀਂ ਉਸ ਤਰਫ਼ ਦੇਖਾਂਗੇ ਹੀ ਨਹੀਂ ਤਾਂ ਅਸੀਂ ਆਪਣੀ ਸੰਭਾਵਨਾ ਤੋਂ ਵਾਂਝੇ ਹੋ ਜਾਵਾਂਗੇ। ਜੇ ਇਕ ਬੀਜ ਬਿਰਛ ਹੋ ਸਕਦਾ ਹੈ ਤਾਂ ਸਾਰੇ ਬੀਜ ਬਿਰਛ ਹੋ ਸਕਦੇ ਹਨ। ਵਿਵਸਥਾ ਜੁਟਾਉਣੀ ਹੋਵੇਗੀ ਕਿ ਬੀਜ ਬਿਰਛ ਹੋ ਸਕੇ। ਪਾਣੀ ਅਤੇ ਖਾਦ ਅਤੇ ਜ਼ਮੀਨ ਤੋਂ ਰੌਸ਼ਨੀ ਜੁਟਾਉਣੀ ਹੋਵੇਗੀ।

ਕੀ ਹੈ ਪਾਣੀ, ਕੀ ਹੈ ਖਾਦ, ਕੀ ਹੈ ਰੌਸ਼ਨੀ, ਉਸ ਦੀ ਮੈਂ ਚਰਚਾ ਕੀਤੀ। ਜਿਗਿਆਸਾ, ਅਨੁਕਰਣ ਨਹੀਂ ਆਤਮਖੋਜ, ਈਸ਼ਵਰ ਨਹੀਂ, ਸੰਵੇਦਨਾ ਦੀ ਤਲਾਸ਼, ਅਤੇ ਆਪਣੇ-ਆਪ ਨੂੰ ਭਰਨਾ ਨਹੀਂ, ਖ਼ਾਲੀ ਕਰ ਲੈਣਾ। ਇਹ ਭੂਮਿਕਾ ਹੈ। ਜੋ ਇਸ ਨੂੰ ਪੂਰਾ ਕਰਦਾ ਹੈ, ਭਰੋਸਾ ਹੈ, ਸਦਾ ਤੋਂ ਭਰੋਸਾ ਹੈ। ਉਹ ਪਰਮਾਤਮਾ ਨੂੰ ਨਿਸਚਿਤ ਹੀ ਪਹੁੰਚ ਜਾਂਦਾ ਹੈ।

ਅਤੇ ਜੇ ਤੁਸੀਂ ਪਰਮਾਤਮਾ ਨੂੰ ਨਾ ਪਹੁੰਚੋ ਤਾਂ ਆਪਣੇ ਕਰਮਾਂ ਨੂੰ ਦੋਸ਼ ਨਾ ਦੇਣਾ, ਸਮਝਣਾ ਕਿ ਕੁਝ ਗ਼ਲਤ ਕਰ ਰਹੇ ਸੀ। ਸਮਝਣਾ ਕਿ ਜਿਥੇ ਜਿਗਿਆਸਾ ਕਰਨੀ ਸੀ, ਉਥੇ ਸ਼ਰਧਾ ਕਰ ਰਹੇ ਸੀ। ਸਮਝਣਾ ਕਿ ਜਿਥੇ ਖ਼ੁਦ ਨੂੰ ਖੋਜਣਾ ਸੀ ਉਥੇ ਅਨੁਕਰਣ ਕਰ ਰਹੇ ਸੀ। ਸਮਝਣਾ ਕਿ ਜਿਥੇ ਸੰਵੇਦਨਾ ਗਹਿਰੀ ਜ਼ਰੂਰੀ ਸੀ, ਉਥੇ ਈਸ਼ਵਰ ਦੀ ਤਲਾਸ਼ ਵਿੱਚ ਭਟਕ ਰਹੇ ਸੀ। ਸਮਝਣਾ ਕਿ ਜਿਥੇ ਸ਼ੂੰਨਯ ਹੋਣਾ ਸੀ ਉਥੇ ਦੂਜਿਆਂ ਦੇ ਉਧਾਰੇ ਵਿਚਾਰਾਂ ਅਤੇ ਗ੍ਰੰਥਾਂ ਨਾਲ ਆਪਣੇ-ਆਪ ਨੂੰ ਭਰ ਰਹੇ ਸੀ। ਕਰਮਾਂ ਦਾ ਦੋਸ਼ ਨਹੀਂ ਹੈ। ਦ੍ਰਿਸ਼ਟੀ ਦਾ ਦੋਸ਼ ਹੈ। ਅਤੇ ਦ੍ਰਿਸ਼ਟੀ ਦੇ ਦੋਸ਼ ਨੂੰ ਲੁਕੋਣ ਦੇ ਲਈ, ਸਾਰੀਆਂ ਗੱਲਾਂ ਅਸੀਂ ਕਰ ਲੈਂਦੇ ਹਾਂ ਕਿ ਸਾਡੇ ਕਰਮ ਹੀ ਬੁਰੇ ਹਨ, ਸਾਡੇ ਪਿਛਲੇ ਜਨਮ ਹੀ ਬੁਰੇ ਹਨ, ਇਸ ਲਈ ਅਸੀਂ ਨਹੀਂ ਪਾ ਰਹੇ ਹਾਂ। ਇਹ ਸਭ ਦਾ ਸਭ ਆਪਣੇ-ਆਪ ਨੂੰ ਸਮਝਾਉਣਾ ਹੈ। ਇਹ ਸਭ ਐਕਸਪਲੇਨੇਸ਼ੰਸ ਹੈ, ਜੋ ਕਿ ਝੂਠੇ ਹਨ, ਮੈਂ ਤੁਹਾਨੂੰ ਕਹਿੰਦਾ ਹਾਂ, ਠੀਕ ਦ੍ਰਿਸ਼ਟੀ ਹੋਵੇ ਤਾਂ ਪਰਮਾਤਮਾ ਇਸੇ ਵੇਲੇਂ ਹਾਸਲ ਹੈ। ਪਰਮਾਤਮਾ ਨੂੰ ਤਾਂ ਕਦੇ ਕਿਸੇ ਨੇ ਖੋਇਆ ਹੀ ਨਹੀਂ. ਅਸੀਂ ਉਸ ਵਿੱਚ ਹੀ ਖੜੇ ਹੋਏ। ਸਿਰਫ਼ ਦ੍ਰਿਸ਼ਟੀ ਹੋਰ ਜਗ੍ਹਾ ਭਟਕ ਰਹੀ ਹੈ, ਇਸ ਲਈ ਉਸ ਨੂੰ, ਜੋ ਪਾਇਆ ਹੀ ਹੋਇਆ ਹੈ, ਅਸੀਂ ਖੋਇਆ ਅਨੁਭਵ ਕਰ ਰਹੇ ਹਾਂ। ਦ੍ਰਿਸ਼ਟੀ ਵਾਪਸ ਮੁੜ ਆਏ, ਆਪਣੇ ਉਸ ਕਿਲ੍ਹੇ 'ਤੇ ਜੋ ਸਭ ਦੇ ਅੰਦਰ ਹੈ, ਪਰਮਾਤਮਾ ਇਥੇ ਹੀ ਤੇ ਹੁਣੇ ਹੀ ਹਾਸਲ ਹੋ ਜਾਂਦਾ ਹੈ।

ਈਸ਼ਵਰ ਕਰੇ, ਦ੍ਰਿਸ਼ਟੀ ਮੁੜੇ। ਈਸ਼ਵਰ ਕਰੇ ਤੁਹਾਡੀ ਸ਼ਰਧਾ ਜਿਗਿਆਸਾ ਬਣੇ। ਈਸ਼ਵਰ ਕਰੇ, ਤੁਸੀਂ ਖੋਜ ਵਿੱਚ ਲੱਗੋ, ਤੁਹਾਡੇ ਅੰਦਰ ਪਿਆਸ ਅਤੇ ਸਿੱਕ ਪੈਦਾ ਹੋਵੇ ਤੇ ਕਿਸੇ ਦਿਨ ਤੁਸੀਂ ਉਸ ਪਰਮ ਸ਼ਾਂਤੀ ਨੂੰ, ਪਰਮ ਸੁਹੱਪਣ ਨੂੰ ਜਾਣ ਸਕਦੇ ਹੋ, ਜਿਸ

ਨੂੰ ਜਾਣੇ ਬਿਨਾਂ ਜੀਵਨ ਝੂਠਾ ਹੈ, ਜਿਸ ਨੂੰ ਜਾਣੇ ਬਿਨਾਂ ਜੀਵਨ ਮੌਤ ਹੈ ਅਤੇ ਜਿਸ ਨੂੰ ਜਾਣ ਕੇ ਜੀਵਨ ਹੀ ਨਹੀਂ, ਮੌਤ ਵੀ ਅੰਮ੍ਰਿਤ ਹੋ ਜਾਂਦੀ ਹੈ, ਉਹਨਾਂ ਦੀ ਕਾਮਨਾ ਕਰਦਾ ਹਾਂ।

ਮੇਰੀਆਂ ਗੱਲਾਂ ਨੂੰ ਇੰਨੇ ਪ੍ਰੇਮ ਨਾਲ ਸੁਣਿਆ, ਉਹਦੇ ਲਈ ਬਹੁਤ ਧੰਨਵਾਦੀ ਹਾਂ। ਮੇਰੀ ਕੋਈ ਗੱਲ ਬੁਰੀ ਲੱਗੀ ਹੋਵੇ, ਫਿਰ ਮਾਫ਼ੀ ਮੰਗਦਾ ਹਾਂ, ਲੇਕਿਨ ਕਹਾਂਗਾ, ਉਸਨੂੰ ਸੋਚਣਾ, ਕ੍ਰੋਧ ਨਾ ਕਰਨਾ, ਕਿਉਂਕਿ ਕ੍ਰੋਧ ਨਾਲ ਕੋਈ ਹੱਲ ਨਹੀਂ ਹੁੰਦਾ ਅਤੇ ਵਿਚਾਰ ਦਾ, ਅਵਿਚਾਰ ਦਾ ਲੱਛਣ ਹੈ। ਮੇਰੀ ਗੱਲ ਠੀਕ ਲੱਗੀ ਹੋਵੇ ਤਾਂ ਉਸ ਨੂੰ ਮੰਨ ਨਾ ਲੈਣਾ, ਪ੍ਰਯੋਗ ਕਰਨਾ, ਕਿਉਂਕਿ ਮੰਨ ਲੈਣਾ ਛੋਟੀ ਬੁੱਧੀ ਦਾ ਲੱਛਣ ਹੈ। ਮੇਰੀ ਗੱਲ ਬੁਰੀ ਲੱਗੀ ਹੋਵੇ ਤਾਂ ਵਿਚਾਰ ਕਰਨਾ, ਮੇਰੀ ਗੱਲ ਭਲੀ ਲੱਗੀ ਹੋਵੇ ਤਾਂ ਮੰਨ ਨਾ ਲੈਣਾ, ਉਸ 'ਤੇ ਪ੍ਰਯੋਗ ਕਰਨਾ। ਜੋ ਪ੍ਰਯੋਗ ਕਰਦਾ ਹੈ, ਉਹ ਪਹੁੰਚਦਾ ਹੈ। ਅੰਤ ਵਿੱਚ ਸਭ ਦੇ ਅੰਦਰ ਬੈਠੇ ਹੋਏ ਪਰਮਾਤਮਾ ਨੂੰ ਪ੍ਰਣਾਮ ਕਰਦਾ ਹਾਂ। ਮੇਰੇ ਪ੍ਰਣਾਮ ਸਵੀਕਾਰ ਕਰਨਾ।



# 10
# ਮੌਨ ਦੁਆਰ

ਮੇਰੇ ਪਿਆਰੇ ਆਪਣੇ,

ਮੈਂ ਸੋਚਦਾ ਸੀ, ਕਿਸ ਸੰਬੰਧ ਵਿੱਚ ਤੁਹਾਡੇ ਨਾਲ ਗੱਲਾਂ ਕਰਾਂ, ਇਹ ਚੇਤਾ ਆਇਆ ਕਿ ਤੁਹਾਡੇ ਸੰਬੰਧ ਵਿੱਚ ਹੀ ਥੋੜ੍ਹੀਆਂ-ਜਿਹੀਆਂ ਗੱਲਾਂ ਕਰ ਲੈਣਾ ਉਪਯੋਗੀ ਰਹੇਗਾ। ਪਰਮਾਤਮਾ ਦੇ ਸੰਬੰਧ ਵਿੱਚ ਬਹੁਤ ਸਾਰੀਆਂ ਗੱਲਾਂ ਅਸੀਂ ਸੁਣੀਆਂ ਹਨ ਅਤੇ ਆਤਮਾ ਦੇ ਸੰਬੰਧ ਵਿੱਚ ਬਹੁਤ ਵਿਚਾਰ ਜਾਣੇ ਹਨ, ਲੇਕਿਨ ਉਹਨਾਂ ਦਾ ਕੋਈ ਵੀ ਮੁੱਲ ਨਹੀਂ ਹੈ। ਜੇ ਅਸੀਂ ਉਸ ਹਾਲਤ ਨੂੰ ਸਮਝ ਨਾ ਸਕੀਏ, ਜਿਸ ਵਿੱਚ ਕਿ ਅਸੀਂ ਮੌਜੂਦ ਹੁੰਦੇ ਹਾਂ।

ਅੱਜ ਜਿਹੋ-ਜਿਹੀ ਮਨੁੱਖ ਦੀ ਦਸ਼ਾ ਹੈ, ਜਿਸ ਤਰ੍ਹਾਂ ਦੀ ਜੜ੍ਹਤਾ ਅਤੇ ਜਿਹੋ-ਜਿਹਾ ਮਰਿਆ ਹੋਇਆ ਅੱਜ ਮਨੁੱਖ ਹੋ ਗਿਆ ਹੈ, ਅਜੇਹੇ ਮਨੁੱਖ ਦਾ ਕੋਈ ਸੰਬੰਧ ਪਰਮਾਤਮਾ ਜਾਂ ਆਤਮਾ ਨਾਲ ਨਹੀਂ ਹੋ ਸਕਦਾ। ਪਰਮਾਤਮਾ ਨਾਲ ਸੰਬੰਧ ਦੀ ਪਹਿਲੀ ਸ਼ਰਤ ਹੈ, ਮੁੱਢਲੀ ਪੌੜੀ ਹੈ ਕਿ ਅਸੀਂ ਆਪਣੇ ਅੰਦਰੋਂ ਸਾਰੀ ਜੜ੍ਹਤਾ ਨੂੰ ਦੂਰ ਕਰ ਦੇਈਏ। ਅਤੇ ਜੋ-ਜੋ ਅਹਿਸਾਸ ਸਾਨੂੰ ਚੇਤੰਨ ਬਣਾਉਂਦੇ ਹੋਣ, ਉਸ ਦੇ ਕਰੀਬ ਪਹੁੰਚ ਜਾਈਏ। ਅਸੀਂ ਇਹ ਸੁਣਦੇ ਹਾਂ, ਜੇ ਅਸੀਂ ਵਿਚਾਰ ਕਰੀਏ ਤਾਂ ਸਾਡੇ ਅੰਦਰ ਮੁਸ਼ਕਲ ਨਾਲ ਇਕ ਫ਼ੀਸਦੀ ਆਤਮਾ ਹੋਵੇਗੀ ਅਤੇ ਨੜ੍ਹਿੱਨਵੇ ਫ਼ੀਸਦੀ ਸਰੀਰ। ਜਦ ਤਕ ਆਤਮਾ ਸੌ ਫ਼ੀਸਦੀ ਨਾ ਹੋ ਜਾਵੇ, ਤਦ ਤਕ ਕੋਈ ਵਿਅਕਤੀ ਸੱਚ ਦਾ ਅਨੁਭਵ ਨਹੀਂ ਕਰ ਸਕਦਾ।

ਸਰੀਰ ਤੋਂ ਮੇਰਾ ਅਰਥ ਤੁਹਾਡਾ ਜੋ ਦਿਖਾਈ ਪੈ ਰਿਹਾ ਹੈ, ਉੱਨਾ ਹੀ ਨਹੀਂ ਹੈ, ਬਲਕਿ ਜਿਨ੍ਹਾਂ-ਜਿਨ੍ਹਾਂ ਗੱਲਾਂ ਵਿੱਚ ਤੁਹਾਡੀ ਚੇਤਨਾ ਜੜ੍ਹ ਹੋ ਜਾਂਦੀ ਹੈ, ਉਥੇ-ਉਥੇ ਹੀ ਤੁਸੀਂ ਸਰੀਰ ਹੋ ਜਾਂਦੇ ਹੋ। ਸਾਨੂੰ ਜੋ ਵੀ ਸਿਖਾਇਆ ਜਾਂਦਾ ਹੈ ਤੇ ਜਿਹੋ-ਜਿਹਾ ਸਾਡਾ ਜੀਵਨ ਹੈ, ਉਹ ਹੌਲੀ-ਹੌਲੀ ਮਨੁੱਖ ਘੱਟ ਤੇ ਮਸ਼ੀਨ ਜ਼ਿਆਦਾ ਬਣਾ ਦਿੰਦਾ ਹੈ। ਅਸੀਂ ਪੜਾਅ-ਵਾਰ ਮਸ਼ੀਨ ਹੁੰਦੇ ਜਾਂਦੇ ਹਾਂ, ਅਤੇ ਜੋ ਆਦਮੀ ਜਿੰਨੀ ਚੰਗੀ ਮਸ਼ੀਨ ਹੋ ਜਾਂਦਾ ਹੈ, ਉੱਨਾ ਹੀ ਦੁਨੀਆ ਵਿੱਚ ਕੁਸ਼ਲ ਤੇ ਸਫਲ ਸਮਝਿਆ ਜਾਂਦਾ ਹੈ। ਅਸਲ ਵਿੱਚ ਜੋ ਆਦਮੀ ਜਿੰਨਾ ਭਰ ਜਾਂਦਾ ਹੈ ਉੱਨਾ ਹੀ ਇਹ ਜਗਤ ਉਸ ਨੂੰ ਸਫਲ ਮੰਨਦਾ ਹੈ।

ਇਸ ਲਈ ਪਹਿਲੀ ਗੱਲ ਤੁਹਾਨੂੰ ਕਹਿਣਾ ਚਾਹਾਂਗਾ ਕਿ ਆਪਣੇ ਅੰਦਰ ਇਹ ਮਹਿਸੂਸ ਕਰਨਾ ਕਿ ਤੁਸੀਂ ਕਿਤੇ ਮਸ਼ੀਨ ਤਾਂ ਨਹੀਂ ਹੋ ਗਏ ਹੋ। ਇਕ ਆਦਮੀ ਚਾਲੀ ਸਾਲ ਤਕ ਰੋਜ਼ ਸਵੇਰੇ ਉਠ ਕੇ ਆਪਣੇ ਦਫ਼ਤਰ ਜਾਂਦਾ ਹੈ, ਠੀਕ ਸਮੇਂ 'ਤੇ ਖਾਣਾ ਖਾ ਲੈਂਦਾ ਹੈ। ਠੀਕ ਗੱਲਾਂ, ਜੋ ਉਸ ਨੇ ਯਾਦ ਕਰ ਲਈਆਂ ਹਨ, ਬੋਲ ਦਿੰਦਾ ਹੈ, ਠੀਕ ਸਮੇਂ 'ਤੇ ਸੌਂ ਜਾਂਦਾ ਹੈ। ਸਵੇਰ ਤੋਂ ਲੈ ਕੇ ਦੂਜੇ ਦਿਨ ਦੀ ਸਵੇਰ ਤਕ, ਉਸ ਦੀਆਂ ਕਿਰਿਆਵਾਂ

ਵਿੱਚ ਸਾਰੇ ਦਾ ਸਾਰਾ ਯਾਂਤ੍ਰਿਕ ਹੈ। ਹੌਲੀ-ਹੌਲੀ ਉਹ ਆਦਮੀ ਜੜ੍ਹ ਹੋ ਜਾਂਦਾ ਹੈ। ਉਸ ਦੇ ਅੰਦਰ ਚੇਤੰਨਤਾ ਦਾ ਸਾਰਾ ਪ੍ਰਗਟਾਅ ਬੰਦ ਹੋ ਜਾਂਦਾ ਹੈ। ਅਤੇ ਜੋ ਵੀ ਆਦਮੀ ਇਸ ਜੜ੍ਹਤਾ ਨੂੰ ਜਿੰਨੀ ਤੀਬਰਤਾ ਨਾਲ ਪਕੜ ਲੈਂਦਾ ਹੈ, ਅਸੀਂ ਕਹਿੰਦੇ ਹਾਂ, ਉਹ ਆਦਮੀ ਉੱਨਾ ਕੁਸ਼ਲ ਹੈ, ਉਸ ਦੀ ਉੱਨੀ ਜ਼ਿਆਦਾ ਯੋਗਤਾ ਹੈ, ਅਤੇ ਇਹ ਸੱਚ ਹੈ ਕਿ ਮਸ਼ੀਨ ਹਮੇਸ਼ਾ ਜ਼ਿਆਦਾ ਮਨੁੱਖ ਤੋਂ ਯੋਗ ਹੁੰਦੀ ਹੈ, ਕਿਉਂਕਿ ਮਸ਼ੀਨ ਕੋਈ ਭੁੱਲ-ਚੁੱਕ ਨਹੀਂ ਕਰਦੀ, ਅਤੇ ਮਸ਼ੀਨ ਠੀਕ ਸਮੇਂ 'ਤੇ ਕੰਮ ਕਰਦੀ ਅਤੇ ਆਪਣੇ ਸਮੇਂ 'ਤੇ ਬੰਦ ਹੋ ਜਾਂਦੀ ਹੈ।

ਇਸ ਜਗਤ ਦਾ ਜਿਹੋ-ਜਿਹਾ ਵਿਕਾਸ ਹੋਇਆ ਹੈ ਉਹ ਹੌਲੀ-ਹੌਲੀ ਇਸ ਤਰ੍ਹਾਂ ਹੋਇਆ ਹੈ ਕਿ ਅਸੀਂ ਮਨੁੱਖ ਦੀ ਜਗ੍ਹਾ ਮਸ਼ੀਨ ਨੂੰ ਜ਼ਿਆਦਾ ਆਦਰ ਦੇਣ ਲੱਗੇ ਹਾਂ ਅਤੇ ਹੌਲੀ-ਹੌਲੀ ਮਨੁੱਖ ਵੀ ਪੜਾਅ-ਵਾਰ ਮਸ਼ੀਨ ਹੁੰਦਾ ਜਾ ਰਿਹਾ ਹੈ। ਜੋ ਆਦਮੀ ਜਿੰਨਾ ਜ਼ਿਆਦਾ ਮੈਕੇਨਿਕਲ, ਜਿੰਨਾ ਜ਼ਿਆਦਾ ਯਾਂਤ੍ਰਿਕ ਹੋ ਜਾਏਗਾ, ਉੱਨੀ ਹੀ ਉਸ ਦੇ ਅੰਦਰ ਦੀ ਆਤਮਾ ਸੁੰਗੜ ਜਾਂਦੀ ਹੈ। ਉਸ ਦੇ ਪ੍ਰਗਟਾਉ ਦੇ ਰਸਤੇ ਬੰਦ ਹੋ ਜਾਂਦੇ ਹਨ। ਅਸੀਂ ਆਪਣੇ-ਆਪ ਨੂੰ ਦੇਖਾਂਗੇ ਤਾਂ ਅਸੀਂ ਪਾਵਾਂਗੇ ਕਿ ਅਸੀਂ ਕਰੀਬ-ਕਰੀਬ ਇਕ ਮਸ਼ੀਨ ਦੀ ਤਰ੍ਹਾਂ ਹਾਂ, ਜੋ ਰੋਜ਼ ਉਹੀ ਦੇ ਉਹੀ ਕੰਮ ਕਰ ਲੈਂਦੀ ਹੈ। ਅਤੇ ਅਸੀਂ ਇਹਨਾਂ ਕੰਮਾਂ ਨੂੰ ਦੁਹਰਾਉਂਦੇ ਤੁਰੇ ਜਾਂਦੇ ਹਾਂ। ਅਤੇ ਇਕ ਦਿਨ ਅਸੀਂ ਪਾਂਦੇ ਹਾਂ, ਆਦਮੀ ਮਰ ਗਿਆ। ਮੌਤ ਦੀ ਯਾਂਤ੍ਰਿਕਤਾ ਦਾ ਅੰਤਮ ਪੜਾਅ ਹੈ। ਅਸੀਂ ਹੌਲੀ-ਹੌਲੀ ਜੜ੍ਹ ਹੁੰਦੇ ਜਾਂਦੇ ਹਾਂ। ਇਕ ਛੋਟਾ ਬੱਚਾ ਜਿੰਨਾ ਚੇਤੰਨ ਹੁੰਦਾ ਹੈ ਇਕ ਬੁੱਢਾ ਆਦਮੀ ਉੱਨਾ ਚੇਤੰਨ ਨਹੀਂ ਹੁੰਦਾ। ਇਸ ਲਈ ਕ੍ਰਾਈਸਟ ਨੇ ਕਿਹਾ ਹੈ, ਜੋ ਛੋਟੇ ਬੱਚੇ ਦੀ ਤਰ੍ਹਾਂ ਹੋਣਗੇ, ਉਹ ਪਰਮਾਤਮਾ ਦੇ ਰਾਜ ਨੂੰ ਅਨੁਭਵ ਕਰ ਸਕਦੇ ਹਨ। ਇਸ ਦਾ ਕੋਈ ਇਹ ਅਰਥ ਨਹੀਂ ਕਿ ਜਿਨ੍ਹਾਂ ਦੀ ਉਮਰ ਘੱਟ ਹੋਵੇਗੀ, ਇਸ ਦਾ ਅਰਥ ਹੈ ਜਿਨ੍ਹਾਂ ਦੇ ਅੰਦਰ ਫੁਰਨਾ, ਜਿਨ੍ਹਾਂ ਦੇ ਅੰਦਰ ਸਹਿਜ ਚੇਤਨਾ ਜ਼ਿਆਦਾ ਜਿੰਨੀ ਹੋਵੇਗੀ, ਉਹ ਉੱਨੀ ਜਲਦੀ ਪਰਮਾਤਮਾ ਦੇ ਕਰੀਬ ਪਹੁੰਚ ਸਕਦੇ ਹਨ, ਉਹ ਉੱਨੀ ਜਲਦੀ ਸੱਚ ਨੂੰ ਅਨੁਭਵ ਕਰ ਸਕਦੇ ਹਨ।

ਜਿਸ ਤਰ੍ਹਾਂ ਪਿਛਲੇ ਦੋ ਹਜ਼ਾਰ, ਢਾਈ ਹਜ਼ਾਰ ਵਰ੍ਹਿਆਂ ਵਿੱਚ ਮਨੁੱਖ ਦਾ ਵਿਕਾਸ ਹੁੰਦਾ ਰਿਹਾ ਹੈ, ਇਹ ਸੰਭਾਵਨਾ ਘੱਟ ਹੁੰਦੀ ਗਈ ਹੈ। ਸਾਡੀ ਸਹਿਜਤਾ, ਉਹ ਜੋ ਵੀ ਸਪੋਂਟੇਨਿਯਮ ਹੈ ਉਹ ਸਾਡੇ ਅੰਦਰ ਘੱਟ ਹੁੰਦਾ ਗਿਆ ਹੈ, ਸਾਡੀ ਜੜ੍ਹਤਾ ਵਧਦੀ ਗਈ ਹੈ। ਜੀਵਨ ਜਿਹੋ-ਜਿਹਾ ਹੈ, ਉਸ ਵਿੱਚ ਸ਼ਾਇਦ ਜੜ੍ਹਤਾ ਨੂੰ ਵਧਾ ਲੈਣਾ ਉਪਯੋਗੀ ਹੁੰਦਾ ਹੈ।

ਇਕ ਆਦਮੀ ਸੈਨਾ ਵਿਚ ਭਰਤੀ ਹੋ ਜਾਵੇ, ਜੇ ਉਹ ਚੇਤੰਨ ਹੈ ਤਾਂ ਸੈਨਾ ਉਸ ਨੂੰ ਇਨਕਾਰ ਕਰ ਦੇਵੇਗੀ, ਉਹ ਜਿੰਨਾ ਜੜ੍ਹ ਹੋਵੇ ਉੱਨਾ ਹੀ ਚੰਗਾ ਸੈਨਿਕ ਹੋ ਸਕੇਗਾ। ਜੜ੍ਹ ਹੋਣ ਦਾ ਅਰਥ ਹੈ, ਉਸ ਦੇ ਅੰਦਰ ਕੋਈ ਸੁਤੰਤਰ ਬੁੱਧੀ ਨਾ ਰਹਿ ਜਾਵੇ। ਉਸ ਨੂੰ ਜੋ ਆਗਿਆ ਦਿੱਤੀ ਜਾਵੇ, ਉਸ ਦੀ ਉਹ ਪੂਰੀ-ਪੂਰੀ ਪਾਲਣਾ ਕਰੇ, ਉਸ ਵਿੱਚ ਜ਼ਰਾ ਵੀ ਇਥੇ-ਉਥੇ, ਉਸ ਦੇ ਅੰਦਰ ਜ਼ਰਾ ਵੀ ਕੰਬਣੀ ਚੇਤੰਨਤਾ ਦੀ ਨਹੀਂ ਹੋਣੀ ਚਾਹੀਦੀ। ਇਸ ਲਈ ਸੈਨਿਕ ਹੌਲੀ-ਹੌਲੀ ਜੜ੍ਹ ਹੋ ਜਾਂਦਾ ਹੈ ਅਤੇ ਜਿੰਨਾ ਹੀ ਜੜ੍ਹ ਹੋ ਜਾਂਦਾ ਹੈ

ਉੱਨਾ ਹੀ ਅਸੀਂ ਕਹਿੰਦੇ ਹਾਂ, ਉਹ ਯੋਗ ਸੈਨਿਕ ਹੈ, ਕਿਉਂਕਿ ਜਦ ਅਸੀਂ ਉਸ ਨੂੰ ਕਹਿੰਦੇ ਹਾਂ, ਆਦਮੀ ਨੂੰ ਗੋਲੀ ਮਾਰ ਤਾਂ ਉਸ ਦੇ ਅੰਦਰ ਕੋਈ ਵਿਚਾਰ ਨਹੀਂ ਉਠਦਾ, ਉਹ ਗੋਲੀ ਮਾਰਦਾ ਹੈ। ਜਦ ਅਸੀਂ ਕਹਿੰਦੇ ਹਾਂ ਖੱਬੇ ਘੁੰਮ ਜਾ, ਤਾਂ ਉਹ ਖੱਬੇ ਘੁੰਮ ਜਾਂਦਾ ਹੈ ਉਸ ਦੇ ਅੰਦਰ ਕੋਈ ਵਿਚਾਰ ਨਹੀਂ ਉਠਦੇ।

ਡਿਸਿਪਲਿਨ ਪੂਰੀ ਹੋ ਗਈ ਅਤੇ ਆਦਮੀ ਮਰ ਗਿਆ। ਆਗਿਆ ਪੂਰੀ ਹੋਣ ਲੱਗੀ ਅਤੇ ਆਦਮੀ ਅੰਦਰ ਖ਼ਤਮ ਹੋ ਗਿਆ। ਇਸ ਲਈ ਦੁਨੀਆ ਵਿੱਚ ਜਿੰਨੇ ਸੈਨਿਕ ਵਧਦੇ ਜਾਣਗੇ ਉੱਨਾ ਧਰਮ ਸ਼ੂੱਨਯ ਤੇ ਕਮਜ਼ੋਰ ਹੁੰਦਾ ਜਾਏਗਾ, ਕਿਉਂਕਿ ਉਹ ਸਭ ਦੇ ਸਭ ਇੰਨਾ ਅਨੁਸ਼ਾਸਿਤ ਹੋਣਗੇ ਕਿ ਉਹਨਾਂ ਦੇ ਅੰਦਰ ਚੇਤਨਾ ਦਾ ਕੋਈ ਪ੍ਰਵਾਹ ਨਹੀਂ ਹੋ ਸਕਦਾ। ਇਸ ਲਈ ਮੈਂ ਸੈਨਾਵਾਂ ਦੇ ਵਿਰੋਧ ਵਿੱਚ ਹਾਂ, ਇਸ ਲਈ ਨਹੀਂ ਕਿ ਉਹ ਹਿੰਸਾ ਕਰਦੀਆਂ ਹਨ, ਬਲਕਿ ਇਸ ਲਈ ਕਿ ਇਸ ਤੋਂ ਪਹਿਲਾਂ ਕਿ ਕੋਈ ਆਦਮੀ ਹਿੰਸਾ ਵਿੱਚ ਸਮਰੱਥ ਹੋ ਸਕੇ, ਜੜ੍ਹ ਹੋ ਜਾਂਦਾ ਹੈ ਅਤੇ ਦੁਨੀਆਂ ਦੀਆਂ ਸੈਨਾਵਾਂ ਵਧਦੀਆਂ ਜਾਣਗੀਆਂ, ਉੱਨੇ ਹੀ ਲੋਕ ਜੜ੍ਹ ਹੁੰਦੇ ਜਾਣਗੇ। ਅਤੇ ਹੁਣ ਤਾਂ ਸਾਰੀ ਦੁਨੀਆ ਕਰੀਬ-ਕਰੀਬ ਇਕ ਸੈਨਿਕ ਕੈਂਪ ਵਿੱਚ ਤਬਦੀਲ ਹੁੰਦੀ ਜਾ ਰਹੀ ਹੈ। ਹੁਣ ਤਾਂ ਅਸੀਂ ਆਪਣੇ ਬੱਚਿਆਂ ਨੂੰ ਵੀ ਕਾਲਜਾਂ ਵਿੱਚ, ਸਕੂਲਾਂ ਵਿੱਚ ਸੈਨਾ ਦੀ ਸਿੱਖਿਆ ਦੇਵਾਂਗੇ। ਅਤੇ ਸਾਨੂੰ ਯਾਦ ਨਹੀਂ ਹੈ ਕਿ ਅਸੀਂ ਜਿਸ ਆਦਮੀ ਨੂੰ ਵੀ ਸੈਨਾ ਦੀ ਸਿੱਖਿਆ ਦੇ ਰਹੇ ਹਾਂ ਅਸੀਂ ਉਸ ਨੂੰ ਇਸ ਗੱਲ ਦੀ ਸਿੱਖਿਆ ਦੇ ਰਹੇ ਹਾਂ ਕਿ ਉਸ ਦੇ ਅੰਦਰ ਚੇਤਨਾ ਕਮਜ਼ੋਰ ਹੋ ਜਾਵੇ, ਉਹ ਇਕ ਮਸ਼ੀਨ ਹੋ ਜਾਵੇ, ਉਸ ਨੂੰ ਜੋ ਕਿਹਾ ਜਾਵੇ, ਉਹੀ ਉਹ ਕਰੇ। ਉਸ ਦੇ ਅੰਦਰ ਆਪਣੀ ਕੋਈ ਸੁਤੰਤਰ ਸੋਚਣੀ ਨਾ ਰਹਿ ਜਾਵੇ। ਜੇਕਰ ਇਹ ਦੁਨੀਆ ਵਿੱਚ ਹੋਇਆ ਤਾਂ ਦੁਨੀਆ ਤੋਂ ਧਰਮ ਅਲੋਪ ਹੋ ਜਾਏਗਾ।

ਤੁਸੀਂ ਸੋਚਦੇ ਹੋ ਕਿ ਨਾਸਤਕ ਇਸ ਦੁਨੀਆ ਵਿੱਚ ਧਰਮ ਨੂੰ ਅਲੋਪ ਕਰ ਰਹੇ ਹਨ ਤਾਂ ਤੁਸੀਂ ਗ਼ਲਤੀ ਵਿੱਚ ਹੋ। ਦੁਨੀਆ ਵਿੱਚ ਧਰਮ ਉਹਨਾਂ-ਉਹਨਾਂ ਗੱਲਾਂ ਨਾਲ ਅਲੋਪ ਹੋ ਰਿਹਾ ਹੈ, ਜਿਨ੍ਹਾਂ-ਜਿਨ੍ਹਾਂ ਗੱਲਾਂ ਨਾਲ ਅਸੀਂ ਜੜ੍ਹ ਹੁੰਦੇ ਜਾਂਦੇ ਹਾਂ, ਜਿਨ੍ਹਾਂ-ਜਿਨ੍ਹਾਂ ਗੱਲਾਂ ਨਾਲ ਸਾਡੀ ਚੇਤਨਾ ਕਮਜ਼ੋਰ ਹੁੰਦੀ ਜਾਂਦੀ ਹੈ। ਅਸੀਂ ਜਿੰਨੇ ਜ਼ਿਆਦਾ ਅਨੁਸ਼ਾਸਿਤ ਹੋ ਜਾਵਾਂਗੇ, ਜਿੰਨੇ ਜ਼ਿਆਦਾ ਡਿਸਿਪਲਿੰਡ ਹੋ ਜਾਵਾਂਗੇ, ਜਿੰਨੇ ਜ਼ਿਆਦਾ ਅਸੀਂ ਆਗਿਆਵਾਂ ਦੇ ਮੁਤਾਬਕ ਚੱਲਣ ਲੱਗਾਂਗੇ, ਉੱਨੇ ਹੀ ਜ਼ਿਆਦਾ ਸਾਡੇ ਅੰਦਰ ਮੌਤ ਦੀ ਘਟਨਾ ਵਾਪਰ ਜਾਏਗੀ।

ਵਿਲਿਯਮ ਜੇਮ੍ਸ ਨੇ ਇਕ ਜ਼ਿਕਰ ਕੀਤਾ ਹੈ। ਉਸ ਨੇ ਲਿਖਿਆ ਹੈ, ਇਕ ਆਦਮੀ ਸੈਨਾ ਤੋਂ ਖ਼ਤਰਨਾਕ ਚੋਟ ਲੱਗਣ ਦੇ ਕਾਰਨ ਮੁਕਤ ਹੋ ਗਿਆ। ਇਕ ਦਿਨ ਸਵੇਰੇ, ਪਿੰਡ ਦੇ ਬਜ਼ਾਰ ਤੋਂ ਕੁਝ ਸਾਮਾਨ ਲਈ ਸਿਰ 'ਤੇ ਮੁੜਦਾ ਸੀ। ਵਿਲਿਯਮ ਜੇਮ੍ਸ ਆਪਣੇ ਕਿਸੇ ਮਿੱਤਰ ਨੂੰ ਕਹਿ ਰਿਹਾ ਸੀ ਕਿ ਲੋਕ ਸੈਨਾ ਵਿੱਚ ਬਿਲਕੁਲ ਜੜ੍ਹ ਹੋ ਜਾਂਦੇ ਹਨ। ਇਹ ਆਦਮੀ ਜਾ ਰਿਹਾ ਹੈ, ਇਹ ਬਿਲਕੁਲ ਜੜ੍ਹ ਹੈ। ਉਸ ਦੇ ਮਿੱਤਰ ਨੇ ਕਿਹਾ, ਇਸ ਦਾ ਸਬੂਤ ਕੀ ਹੈ? ਵਿਲਿਯਮ ਜੇਮ੍ਸ ਨੇ ਕਿਹਾ, ਤੂੰ ਜ਼ੋਰ ਨਾਲ ਕਹਿ, ਅਟੈਂਸ਼ਨ, ਉਹ ਆਪਣੇ ਸਾਮਾਨ ਨੂੰ ਛੱਡ ਦੇਵੇਗਾ, ਅਟੈਂਸ਼ਨ ਵਿੱਚ ਖੜਾ ਹੋ ਜਾਏਗਾ। ਉਸ ਨੇ ਕਿਹਾ,

ਇਹ ਤਾਂ ਮੈਨੂੰ ਸੰਭਵ ਨਹੀਂ ਜਾਣ ਪੈਂਦਾ ਲੇਕਿਨ ਇਹ ਪ੍ਰਯੋਗ ਕੀਤਾ ਗਿਆ। ਜ਼ੋਰ ਨਾਲ, ਉਸ ਹੋਟਲ ਵਿੱਚ ਬੈਠੇ ਹੋਏ ਉਸ ਦੇ ਮਿੱਤਰ ਨੇ ਚਿੱਲਾ ਕੇ ਕਿਹਾ, ਅਟੈਂਸ਼ਨ, ਅਤੇ ਉਸ ਆਦਮੀ ਨੇ ਆਪਣੇ ਸਿਰ 'ਤੇ ਸਾਮਾਨ ਰੱਖਿਆ ਹੋਇਆ ਸੀ, ਉਸ ਦੇ ਹੱਥ ਛੁੱਟ ਗਏ। ਉਸ ਨੂੰ ਸੈਨਾ ਤੋਂ ਮੁਕਤ ਹੋਇਆਂ ਦੋ ਸਾਲ ਹੋ ਗਏ ਸਨ। ਉਹ ਸਾਮਾਨ ਡਿੱਗ ਪਿਆ, ਉਹ ਅਟੈਂਸ਼ਨ ਵਿੱਚ ਖੜਾ ਹੋ ਗਿਆ। ਤਦ ਉਸ ਨੂੰ ਖ਼ਿਆਲ ਆਇਆ ਕਿ ਮੈਂ ਇਹ ਕੀ ਕੀਤਾ? ਜੇਮ੍ਸ ਨੇ ਕਿਹਾ, ਇਹ ਆਦਮੀ ਜੜ੍ਹ ਹੋ ਗਿਆ ਹੈ। ਇਸ ਦੇ ਅੰਦਰ ਕੁਝ ਵੀ ਨਹੀਂ ਹੈ ਜੋ ਚੇਤਨ ਹੋਵੇ, ਜੋ ਵਿਚਾਰ ਕਰਦਾ ਹੋਵੇ, ਜਿਸ ਵਿੱਚ ਬੋਧ ਹੋਵੇ।

ਸੈਨਾਵਾਂ ਦੁਨੀਆ ਨੂੰ ਜੜ੍ਹ ਬਣਾਈ ਜਾ ਰਹੀਆਂ ਹਨ। ਜਿੰਨੀ ਜ਼ਿਆਦਾ ਟੇਕ੍ਨਾਲਾੱਜਿਕਲ, ਜਿੰਨੀ ਜ਼ਿਆਦਾ ਯਾਂਤ੍ਰਿਕ ਵਿਵਸਥਾ ਵਿਕਸਿਤ ਹੋ ਰਹੀ ਹੈ, ਯੰਤਰਾਂ ਦੇ ਨਾਲ ਮੁਕਾਬਲੇਬਾਜ਼ੀ ਕਰਨ ਦੇ ਲਈ ਮਨੁੱਖ ਨੂੰ ਵੀ ਜੜ੍ਹ ਹੋ ਜਾਣਾ ਪਏਗਾ। ਉਸ ਨੂੰ ਵੀ ਅਜੇਹੀਆਂ ਆਦਤਾਂ ਬਣਾ ਲੈਣੀਆਂ ਹੋਣਗੀਆਂ ਜਿਥੇ ਕਿ ਉਸ ਨੂੰ ਸੋਚਣ ਦਾ ਘੱਟ-ਤੋਂ-ਘੱਟ ਮੌਕਾ ਰਹਿ ਜਾਵੇ। ਜੋ ਆਦਮੀ ਜਿੰਨਾ ਜ਼ਿਆਦਾ ਸੋਚਦਾ ਹੈ ਉੱਨਾ ਹੀ ਅਸਫਲ ਹੋ ਜਾਏਗਾ। ਜੋ ਆਦਮੀ ਬਿਲਕੁਲ ਸੋਚਦਾ ਅਤੇ ਚਲਿਆ ਜਾਂਦਾ ਹੈ, ਉਹ ਸਾਨੂੰ ਦੁਨੀਆ ਵਿੱਚ ਸਫਲ ਦਿਖਾਈ ਦੇਵੇਗਾ। ਦੁਨੀਆ ਅਤੇ ਦਫ਼ਤਰ ਤੇ ਸਾਡੇ ਕੰਮ ਅਤੇ ਸਾਡੀਆਂ ਮਸ਼ੀਨਾਂ ਤੇ ਉਦਯੋਗਿਕ ਵਿਕਾਸ ਮਨੁੱਖ ਨੂੰ ਹੌਲੀ-ਹੌਲੀ ਜੜ੍ਹ ਕਰੀ ਜਾ ਰਿਹਾ ਹੈ।

ਜੇ ਤੁਹਾਡੇ ਮਨ ਵਿੱਚ ਕੋਈ ਵੀ ਧਾਰਮਕ ਹੋਣ ਦੀ ਉਤਸੁਕਤਾ ਹੈ ਤਾਂ ਇਸ ਜੜ੍ਹਤਾ ਦੇ ਬਾਹਰ ਆਉਣਾ ਇਕਦਮ ਜ਼ਰੂਰੀ ਹੈ। ਜੋ ਇਸ ਤਰ੍ਹਾਂ ਜੜ੍ਹ ਹੋ ਜਾਏਗਾ ਉਸ ਦੇ ਅੰਦਰ ਚੇਤਨਾ ਦੀ ਲੋਅ ਬੁਝ ਜਾਏਗੀ। ਫਿਰ ਤੁਸੀਂ ਕਿੰਨਾ ਹੀ ਮੰਦਰ ਜਾਉ ਤੇ ਕਿੰਨੀਆਂ ਹੀ ਪ੍ਰਾਰਥਨਾਵਾਂ-ਪੂਜਾਵਾਂ ਕਰੋ, ਉਹ ਸਭ ਵਿਅਰਥ ਹਨ। ਅਤੇ ਸੱਚ ਤਾਂ ਇਹ ਹੈ ਕਿ ਵਪਾਰੀਆਂ ਨੇ ਉਹਨਾਂ ਨੂੰ ਵੀ ਜੜ੍ਹਤਾ ਦਾ ਰੂਪ ਦੇ ਦਿੱਤਾ ਹੈ। ਇਕ ਆਦਮੀ ਰੋਜ਼ ਬੈਠ ਕੇ ਪੰਦਰਾਂ ਮਿੰਟ ਜਾਂ ਅੱਧਾ ਘੰਟਾ ਇਕ ਮੰਤਰ ਨੂੰ ਦੁਹਰਾ ਲੈਂਦਾ ਹੈ, ਉਹ ਵੀ ਜੜ੍ਹਤਾ ਹੈ। ਉਹ ਵੀ ਇਕ ਮੈਕੇਨਿਕਲ ਰਿਪਿਟੀਸ਼ਨ ਹੈ, ਉਹ ਰੋਜ਼-ਰੋਜ਼ ਉਵੇਂ ਹੀ ਦੁਹਰਾਉਂਦਾ ਰਹੇਗਾ, ਪੂਰੇ ਜੀਵਨ ਦੁਹਰਾਉਂਦਾ ਰਹੇਗਾ। ਜਿਸ ਦਿਨ ਨਹੀਂ ਦੁਹਰਾਏਗਾ, ਉਸ ਦਿਨ ਉਸ ਨੂੰ ਜ਼ਰਾ ਅੜਿੱਚਣ ਲੱਗੇਗੀ। ਉਹ ਕਹੇਗਾ, ਅੱਜ ਜ਼ਰਾ ਤਕਲੀਫ਼ ਜਾਣ ਪੈਂਦੀ ਹੈ। ਅੱਜ ਮੈਂ ਸਵੇਰੇ ਆਪਣਾ ਮੰਤਰ ਨਹੀਂ ਪੜ੍ਹਿਆ, ਅੱਜ ਸਵੇਰੇ ਮੈਂ ਗਾਯਤ੍ਰੀ ਜਾਂ ਬਾਈਬਲ ਨਹੀਂ ਪੜ੍ਹਿਆ, ਅੱਜ ਮੈਂ ਸਵੇਰੇ ਨਮਾਜ਼ ਨਹੀਂ ਪੜ੍ਹੀ, ਅੱਜ ਮੈਨੂੰ ਕੁਝ ਬੇਚੈਨੀ ਮਲੂਮ ਹੁੰਦੀ ਹੈ। ਇਹ ਬੇਚੈਨੀ ਕੋਈ ਚੰਗੀ ਗੱਲ ਨਹੀਂ ਹੈ। ਇਹ ਇਸ ਗੱਲ ਦੀ ਸੂਚਨਾ ਹੈ ਕਿ ਤੁਸੀਂ ਇਕ ਆਦਤ ਨਾਲ ਇਸ ਤਰ੍ਹਾਂ ਜੜ੍ਹ ਹੋ ਗਏ ਹੋ, ਉਸ ਆਦਤ ਨੂੰ ਛੱਡਣ ਦੀ ਤੁਹਾਡੀ ਹਿੰਮਤ ਨਹੀਂ। ਇਹ ਆਦਤ—ਇਕ ਆਦਮੀ ਸਿਗਰਟ ਪੀਂਦਾ ਹੈ, ਅਤੇ ਉਸ ਨੂੰ ਸਿਗਰਟ ਨਾ ਮਿਲੇ, ਨਾ ਉਸ ਨੂੰ ਸ਼ਰਾਬ ਮਿਲੇ ਤਾਂ ਜਿਹੋ-ਜਿਹੀ ਬੇਚੈਨੀ ਹੁੰਦੀ ਹੈ, ਉਸ ਤੋਂ ਭਿੰਨ ਨਹੀਂ ਹੈ। ਇਹ ਉਹੋ-ਜਿਹੀ ਹੀ ਆਦਤ ਹੈ।

ਆਦਤਾਂ ਮਨੁੱਖ ਦੀ ਚੇਤਨਾ ਨੂੰ ਦਬਾ ਦਿੰਦੀਆਂ ਹਨ।

ਜਿਸ ਮਨੁੱਖ ਨੇ ਆਤਮਾ ਨੂੰ ਹਾਸਲ ਕਰਨਾ ਹੈ, ਉਸ ਦੀਆਂ ਉੱਨੀਆਂ ਹੀ ਘੱਟ ਆਦਤਾਂ ਹੋਣੀਆਂ ਚਾਹੀਦੀਆਂ ਹਨ, ਉਸ ਦੇ ਉੱਨੇ ਹੀ ਘੱਟ ਬੰਧਨ ਹੋਣੇ ਚਾਹੀਦੇ ਹਨ, ਉਸ ਦੀ ਉੱਨੀ ਹੀ ਘੱਟ ਜੜ੍ਹਤਾ ਹੋਣੀ ਚਾਹੀਦੀ ਹੈ। ਰਾਤ ਜੋ ਮੈਂ ਕਿਹਾ, ਸੰਵੇਦਨਾ ਦਾ ਕੀ ਅਰਥ ਹੈ, ਸੈਂਸੇਟਿਵ ਹੋਣ ਦਾ ਕੀ ਅਰਥ ਹੈ, ਉਸ ਦਾ ਮਕਸਦ ਇਹ ਸੀ, ਜਿੰਨੀ ਘੱਟ ਜੜ੍ਹਤਾ ਹੋਵੇ ਉੱਨੀ ਸੰਵੇਦਨ ਦੀ ਸ਼ਕਤੀ ਸ਼ੂਨਯ ਹੋ ਜਾਂਦੀ ਹੈ। ਅਤੇ ਸੰਵੇਦਨ ਦੀ ਸ਼ਕਤੀ ਜਿੰਨੀ ਗਹਿਰੀ ਹੋਵੇ, ਅਸੀਂ ਸੱਚ ਨੂੰ ਉੱਨੀ ਹੀ ਗਹਿਰਾਈ ਤਕ ਅਨੁਭਵ ਕਰ ਸਕਾਂਗੇ, ਅਤੇ ਸੰਵੇਦਨ ਦੀ ਸ਼ਕਤੀ ਜਿੰਨੀ ਕਮਜ਼ੋਰ ਹੋ ਜਾਏਗੀ, ਉੱਨਾ ਹੀ ਅਸੀਂ ਸੱਚ ਤੋਂ ਦੂਰ ਹੋ ਜਾਵਾਂਗੇ।

ਤਾਂ ਮੈਂ ਤੁਹਾਨੂੰ ਕਹਾਂਗਾ, ਜੋ ਧਾਰਮਕ ਹਨ, ਉਹ ਚੇਤੇ ਰੱਖਣ ਕਿ ਧਰਮ ਉਹਨਾਂ ਦੀ ਆਦਤ ਨਾ ਬਣ ਜਾਵੇ। ਕਿਤੇ ਧਰਮ ਵੀ ਉਹਨਾਂ ਦੀ ਇਕ ਜੜ੍ਹ ਆਦਤ ਨਾ ਬਣ ਜਾਵੇ ਕਿ ਉਹ ਰੋਜ਼ ਸਵੇਰੇ ਮੰਦਰ ਜਾਣ, ਨੀਅਤ ਸਮੇਂ 'ਤੇ ਮੰਦਰ ਜਾਣ, ਇਕ ਨੀਅਤ ਮੰਤਰ ਪੜ੍ਹਨ, ਇਕ ਨੀਅਤ ਦੇਵਤਾ ਦੇ ਸਾਹਮਣੇ ਹੱਥ ਜੋੜਨ; ਇਹ ਕਿਤੇ ਉਹਨਾਂ ਦੀ ਆਦਤ ਨਾ ਹੋਵੇ। ਅਤੇ ਇਹ ਸੱਚ ਹੈ ਕਿ ਸੌ ਵਿੱਚੋਂ ਨੜ੍ਹਿੱਨਵੇਂ ਮੌਕਿਆਂ 'ਤੇ ਇਹ ਇਕ ਜੜ੍ਹ ਆਦਤ ਹੈ। ਅਤੇ ਇਹ ਆਦਤ ਬਿਹਤਰ ਨਹੀਂ ਹੈ ਤੇ ਇਹ ਆਦਤ ਠੀਕ ਨਹੀਂ ਹੈ। ਫਿਰ ਇਹ ਵੀ ਯਾਦ ਰੱਖਣਾ, ਤੁਸੀਂ ਦੂਜਿਆਂ ਦੀਆਂ ਆਦਤਾਂ ਸਵੀਕਾਰ ਕਰ ਲਈਆਂ ਹਨ ਅਤੇ ਤੁਸੀਂ ਉਹਨਾਂ ਦੇ ਮੁਤਾਬਕ ਵਰਤਾਰਾ ਕਰ ਰਹੇ ਹੋ, ਉਹਨਾਂ ਦੇ ਮੁਤਾਬਕ ਆਚਰਣ ਕਰ ਰਹੇ ਹੋ। ਇਹ ਵੀ ਜੜ੍ਹਤਾ ਨੂੰ ਅੰਗੀਕਾਰ ਕਰ ਲੈਣਾ ਹੈ।

ਜਦ ਵੀ ਮੈਂ ਕੋਈ ਆਗਿਆ ਦੇਵਾਂ ਅਤੇ ਤੁਸੀਂ ਸਵੀਕਾਰ ਕਰ ਲਵੋ ਤਾਂ ਤੁਹਾਡੀ ਚੇਤਨਾ ਅੰਦਰ ਕਮਜ਼ੋਰ ਹੋ ਜਾਂਦੀ ਹੈ। ਜਦ ਵੀ ਦੂਜਾ ਕੁਝ ਕਹੇ ਤੇ ਤੁਸੀਂ ਸਵੀਕਾਰ ਕਰ ਲੈਂਦੇ ਹੋ, ਤੁਹਾਡੇ ਅੰਦਰ ਦੀ ਚੇਤਨਾ ਜੜ੍ਹ ਹੋਣ ਲੱਗਦੀ ਹੈ। ਸਮਾਜ ਕਹਿੰਦਾ ਹੈ, ਸੰਸਕਾਰ ਕਹਿੰਦੇ ਹਨ, ਪੁਰੋਹਤ ਕਹਿੰਦੇ ਹਨ, ਹਜ਼ਾਰਾਂ ਵਰ੍ਹਿਆਂ ਦੀ ਉਹਨਾਂ ਦੀ ਪਰੰਪਰਾ ਹੈ, ਉਸ ਦੇ ਵਜ਼ਨ 'ਤੇ ਕਹਿੰਦੇ ਹਨ। ਹਵਾਲਾ ਦਿੰਦੇ ਹਨ ਸ਼ਾਸਤਰਾਂ ਦਾ ਕਿ ਇਹ ਠੀਕ ਹੈ ਅਤੇ ਅਸੀਂ ਸਵੀਕਾਰ ਕਰ ਲੈਂਦੇ ਹਾਂ। ਹੌਲੀ-ਹੌਲੀ ਅਸੀਂ ਸਵੀਕਾਰ-ਮਾਤਰ 'ਤੇ ਟਿਕੇ ਰਹਿ ਜਾਵਾਂਗੇ, ਅਤੇ ਸਾਡੇ ਅੰਦਰ ਜੋ ਫੁਰਨਾ ਹੋਣਾ ਚਾਹੀਦਾ ਸੀ ਜੀਵਨ ਦਾ, ਉਹ ਬੰਦ ਹੋ ਜਾਏਗਾ।

ਜੀਵਨ ਦੇ ਫੁਰਨੇ ਦੇ ਲਈ ਜ਼ਰੂਰੀ ਹੈ ਕਿ ਉਹ ਵਿਅਕਤੀ ਆਗਿਆਵਾਂ ਦੇ ਪਿਛੇ ਨਹੀਂ, ਬਲਕਿ ਆਪਣੇ ਵਿਵੇਕ ਦੇ ਪਿਛੇ ਚੱਲੇ। ਅਤੇ ਜੀਵਨ ਦੇ ਫੁਰਨੇ ਦੇ ਲਈ ਜ਼ਰੂਰੀ ਹੈ ਕਿ ਜੋ-ਜੋ ਚੀਜ਼ਾਂ ਜੜ੍ਹ ਕਰਦੀਆਂ ਹੋਣ, ਵਿਅਕਤੀ ਉਹਨਾਂ ਤੋਂ ਆਪਣੇ-ਆਪ ਨੂੰ ਮੁਕਤ ਕਰ ਲਵੇ। ਸੁਭਾਵਕ ਇਹ ਪ੍ਰਸ਼ਨ ਉਠੇਗਾ, ਤਦ ਤਾਂ ਇਸ ਦਾ ਇਹ ਅਰਥ ਹੋਇਆ ਕਿ ਜੇ ਮੈਂ ਇਕ ਦਫ਼ਤਰ ਵਿਚ ਚਾਲੀ ਸਾਲਾਂ ਤਕ ਕੰਮ ਕਰਨ ਜਾਂਦਾ ਹਾਂ ਤਾਂ ਮੈਂ ਉਸ ਦਫ਼ਤਰ ਨੂੰ ਛੱਡ ਦਿਆਂ, ਉਸ ਦੁਕਾਨ ਨੂੰ ਛੱਡ ਦਿਆਂ, ਉਸ ਘਰ ਨੂੰ ਛੱਡ ਦਿਆਂ। ਇਸ ਦਾ ਤਾਂ ਇਹ ਅਰਥ ਹੋਵੇਗਾ—ਅਤੇ ਇਹ ਅਰਥ ਬਹੁਤ ਲੋਕਾਂ ਨੇ ਲਿਆ ਹੈ।

ਦੁਨੀਆ ਵਿੱਚ ਜੋ ਸੰਨਿਆਸੀ ਹੁੰਦੇ ਰਹੇ ਹਨ, ਸਮਾਜ ਨੂੰ, ਘਰ ਨੂੰ ਛੱਡ ਕੇ ਉਹ ਇਸ ਲਈ ਹੁੰਦੇ ਰਹੇ ਹਨ ਕਿ ਉਹਨਾਂ ਨੂੰ ਇਹ ਲੱਗਿਆ ਕਿ ਇਹ ਸਭ ਤਾਂ ਜੜ੍ਹ ਕਰੀ ਜਾ ਰਿਹਾ ਹੈ, ਇਸ ਲਈ ਉਸ ਨੂੰ ਛੱਡ ਦਿਉ। ਲੇਕਿਨ ਉਹ ਇਕ ਜੜ੍ਹਤਾ ਨੂੰ ਛੱਡਦੇ ਹਨ ਤੇ ਦੂਜੀ ਜੜ੍ਹਤਾ ਨੂੰ ਪਕੜ ਲੈਂਦੇ ਹਨ। ਇਸ ਨਾਲ ਕੋਈ ਬਹੁਤਾ ਫ਼ਰਕ ਨਹੀਂ ਪੈਂਦਾ। ਸੰਸਾਰ ਨੂੰ ਛੱਡ ਕੇ ਭੱਜਦੇ ਹਨ ਤੇ ਸੰਨਿਆਸ ਵਿੱਚ ਜਾਂਦੇ ਹਨ, ਅਤੇ ਸੰਨਿਆਸ ਉਹਨਾਂ ਨੂੰ ਹੋਰ ਵੀ ਜੜ੍ਹ ਕਰ ਦਿੰਦਾ ਹੈ।

ਮੇਰਾ ਸੁਫ਼ਨਾ ਦੇਖਣਾ ਇਹ ਹੈ ਕਿ ਮੈਂ ਅਜੇ ਕੋਈ ਸੰਨਿਆਸੀ ਅਜੇਹਾ ਨਹੀਂ ਦੇਖਿਆ, ਜਿਸ ਦੀ ਸੰਵੇਦਨਾ ਦੀ ਸ਼ਕਤੀ ਗ੍ਰਹਿਸਥ ਦੀ ਸੰਵੇਦਨ ਦੀ ਸ਼ਕਤੀ ਤੋਂ ਵੱਧ ਹੋਵੇ। ਉਹ ਹੋਰ ਵੀ ਜੜ੍ਹ ਹੋ ਗਿਆ ਹੈ। ਉਸ ਦੇ ਅਨੁਭਵ ਕਰਨ ਦੀਆਂ ਸੀਮਾਵਾਂ ਹੋਰ ਸੁੰਗੜ ਗਈਆਂ ਹਨ। ਉਸ ਨੇ ਹੋਰ ਇੰਨਾ ਦਮਨ ਕੀਤਾ ਹੈ ਅਤੇ ਇਕ ਪੈਟਰਨ 'ਤੇ, ਇਕ ਢਾਂਚੇ 'ਤੇ ਆਪਣੇ ਜੀਵਨ ਨੂੰ ਢਾਲਿਆ ਹੈ ਕਿ ਉਸ ਦੇ ਅੰਦਰ ਹੋਰ ਵੀ ਚੇਤੰਨਤਾ ਦੇ ਵਿਕਾਸ ਦੀ ਸੰਭਾਵਨਾ ਘੱਟ ਹੋ ਗਈ ਹੈ।

ਜਿਹੜਾ ਸੰਸਾਰ ਤੋਂ ਭੱਜ ਕੇ ਸੰਨਿਆਸੀ ਹੋਵੇਗਾ, ਉਹ ਇਕ ਜੜ੍ਹਤਾ ਤੋਂ ਦੂਜੀ ਜੜ੍ਹਤਾ ਵਿੱਚ ਗਿਰ ਜਾਏਗਾ। ਇਸ ਨਾਲ ਕੋਈ ਬਹੁਤਾ ਫ਼ਰਕ ਨਹੀਂ ਪੈਂਦਾ। ਇਸ ਲਈ ਸਵਾਲ ਸੰਸਾਰ ਤੋਂ ਭੱਜਣ ਦਾ ਨਹੀਂ ਹੈ, ਘਰੋਂ ਭੱਜਣ ਦਾ ਨਹੀਂ ਹੈ। ਸਵਾਲ ਇਹ ਹੈ ਕਿ ਜੋ ਵੀ ਤੁਸੀਂ ਕਰ ਰਹੇ ਹੋ ਉਹ ਤਾਂ ਕਰਨਾ ਹੋਵੇਗਾ, ਪਰ ਇਹ ਚੇਤੇ ਰੱਖਣਾ ਹੈ ਕਿ ਉਹ ਤੁਹਾਡੇ ਅੰਦਰ ਜੜ੍ਹਤਾ ਨਾ ਲਿਆਵੇ। ਅਤੇ ਇਹ ਹੋ ਸਕਦਾ ਹੈ, ਤੁਸੀਂ ਜਿਥੇ ਹੋ ਉਥੇ ਹੀ ਰਹਿੰਦੇ ਹੋਏ ਇਹ ਹੋ ਸਕਦਾ ਹੈ ਕਿ ਤੁਹਾਡੇ ਅੰਦਰ ਜੜ੍ਹਤਾ ਪੈਦਾ ਨਾ ਹੋਵੇ; ਅਤੇ ਤੁਹਾਡੇ ਅੰਦਰ ਸੰਵੇਦਨਾ ਦੀ ਸ਼ਕਤੀ ਤੀਬਰ ਹੋਵੇ, ਚੇਤਨਾ ਦੀ ਜੋਤ ਜਗੇ।

ਇਹ ਕਿਵੇਂ ਹੋਵੇਗਾ? ਇਸ ਦੇ ਹੋਣ ਦੇ ਕੁਝ ਨਿਯਮ ਹਨ। ਉਹ ਨਿਯਮ ਹੀ ਧਰਮ ਦੇ ਮੂਲ ਨਿਯਮ ਹਨ, ਉਹ ਨਿਯਮ ਹੀ ਯੋਗ ਦੀਆਂ ਮੂਲ ਸ਼ਰਤਾਂ ਹਨ।

ਸਭ ਤੋਂ ਪਹਿਲਾ ਨਿਯਮ ਤਾਂ ਇਹ ਹੈ ਕਿ ਜਿਸ ਵਿਅਕਤੀ ਨੇ ਸੱਚ ਜਾਣਨਾ ਹੋਵੇ ਉਹ ਨੱਸਣਵਾਦੀ ਰੁਝਾਣ ਨੂੰ ਛੱਡ ਦੇਵੇ, ਏਸਕ੍ਰੇਪ ਦੇ ਰੁਝਾਣ ਨੂੰ ਛੱਡ ਦੇਵੇ ਕਿ ਇਥੇ ਤਕਲੀਫ਼ ਹੈ, ਇਸ ਲਈ ਇਥੋਂ ਮੈਂ ਨੱਸ ਜਾਵਾਂ। ਇਸ ਨਾਲ ਕੋਈ ਫ਼ਰਕ ਨਹੀਂ ਪੈਂਦਾ; ਤੁਸੀਂ ਜਿਥੇ ਜਾਉਗੇ ਉਥੇ ਤਕਲੀਫ਼ ਸ਼ੁਰੂ ਹੋ ਜਾਏਗੀ, ਕਿਉਂਕਿ ਤੁਸੀਂ ਜਿਹੋ-ਜਿਹੇ ਆਦਮੀ ਹੋ, ਉਹੀ-ਦਾ-ਉਹੀ ਆਦਮੀ ਦੂਜੀ ਜਗ੍ਹਾ ਪਹੁੰਚ ਜਾਏਗਾ।

ਮੈਂ ਸੁਣਿਆ ਹੈ, ਇਕ ਪਿੰਡ ਵਿੱਚ ਸਵੇਰ-ਹੀ-ਸਵੇਰ ਸਰਦੀਆਂ ਦੇ ਦਿਨ ਸਨ ਅਤੇ ਪਿੰਡ ਦੀ ਇਕ ਪਰਛੱਤੀ ਸੀ। ਇਕ ਬੁੱਢਾ ਆਦਮੀ ਪਿੰਡ ਦੇ ਬਾਹਰ ਬੈਠਾ ਸੀ। ਦੂਜੇ ਪਿੰਡ ਤੋਂ ਆਉਂਦੇ ਹੋਏ ਰਾਹੀ ਨੇ ਉਸ ਤੋਂ ਪੁੱਛਿਆ ਕਿ ਕੀ ਮੈਂ ਪੁੱਛ ਸਕਦਾ ਹਾਂ ਕਿ ਇਸ ਪਿੰਡ ਦੇ ਲੋਕ ਕਿਹੋ-ਜਿਹੇ ਹਨ। ਮੈਂ ਇਥੇ ਵਸਣ ਦਾ ਇਰਾਦਾ ਰੱਖਦਾ ਹਾਂ। ਉਸ ਬੁੱਢੇ ਆਦਮੀ ਨੇ ਕਿਹਾ, ਮੈਂ ਇਹ ਦੱਸਾਂਗਾ ਜ਼ਰੂਰ ਕਿ ਇਸ ਪਿੰਡ ਦੇ ਲੋਕ ਕਿਹੋ-ਜਿਹੇ ਹਨ? ਲੇਕਿਨ ਪਹਿਲਾਂ ਮੈਂ ਇਹ ਪੁੱਛ ਲਵਾਂ ਕਿ ਤੂੰ ਜਿਸ ਪਿੰਡ ਵਿੱਚ ਵਸਦਾ ਸੀ, ਉਥੋਂ ਦੇ ਲੋਕ ਕਿਹੋ-ਜਿਹੇ ਸਨ? ਉਸ ਦੇ ਬਾਅਦ ਹੀ ਕੁਝ ਦੱਸਣਾ ਸੰਭਵ ਹੋ ਸਕਦਾ ਹੈ। ਉਹ ਆਦਮੀ

ਹੈਰਾਨ ਹੋਇਆ, ਉਸ ਨੇ ਕਿਹਾ, ਇਸ ਨਾਲ ਕੀ ਸੰਬੰਧ ਹੈ ਕਿ ਉਸ ਪਿੰਡ ਦੇ ਲੋਕ ਕਿਹੋ-ਜਿਹੇ ਸਨ? ਉਸ ਬੁੱਢੇ ਨੇ ਕਿਹਾ, ਫਿਰ ਵੀ ਮੈਂ ਪੁੱਛ ਲਵਾਂ, ਜੀਵਨ-ਭਰ ਦਾ ਮੇਰਾ ਅਨੁਭਵ ਕਹਿੰਦਾ ਹੈ ਕਿ ਪਹਿਲਾਂ ਪੁੱਛ ਲਵਾਂ ਕਿ ਉਸ ਪਿੰਡ ਦੇ ਲੋਕ ਕਿਹੋ-ਜਿਹੇ ਸਨ? ਉਸ ਨੇ ਕਿਹਾ, ਉਸ ਪਿੰਡ ਦੇ ਲੋਕਾਂ ਦਾ ਨਾਉਂ ਵੀ ਨਾ ਲੈ। ਉਹਨਾਂ ਦੁਸ਼ਟਾਂ ਦੇ ਹੀ ਕਾਰਨ ਤਾਂ ਮੈਨੂੰ ਇਹ ਪਿੰਡ ਛੱਡਣਾ ਪਿਆ ਹੈ। ਉਸ ਬੁੱਢੇ ਨੇ ਕਿਹਾ, ਫਿਰ ਕੋਈ ਹੋਰ ਪਿੰਡ ਲੱਭ। ਇਸ ਪਿੰਡ ਦੇ ਲੋਕ ਬਹੁਤ ਬੁਰੇ ਹਨ, ਬਹੁਤ ਦੁਸ਼ਟ ਹਨ ਅਤੇ ਇਥੇ ਰਹਿਣ ਨਾਲ ਕੋਈ ਸਾਰ ਨਹੀਂ ਹੋਵੇਗਾ। ਅਤੇ ਇਸ ਬੁੱਢੇ ਆਦਮੀ ਨੇ ਠੀਕ ਹੀ ਕਿਹਾ। ਅਤੇ ਉਸ ਆਦਮੀ ਦੇ ਜਾਣ ਤੋਂ ਬਾਅਦ ਹੀ ਇਕ ਹੋਰ ਆਦਮੀ ਆਇਆ ਤੇ ਉਸ ਨੇ ਕਿਹਾ ਕਿ ਮੈਂ ਇਸ ਪਿੰਡ 'ਚ ਵਸਣਾ ਚਾਹੁੰਦਾ ਹਾਂ। ਇਥੋਂ ਦੇ ਲੋਕ ਕਿਹੋ-ਜਿਹੇ ਹਨ? ਉਸ ਨੇ ਫਿਰ ਉਹੀ ਕਿਹਾ ਕਿ ਮੈਂ ਪਹਿਲਾਂ ਇਹ ਪੁੱਛ ਲਵਾਂ ਕਿ ਉਸ ਪਿੰਡ ਦੇ ਲੋਕ ਕਿਹੋ-ਜਿਹੇ ਸਨ, ਜਿਥੋਂ ਤੂੰ ਆਇਆ ਹੈਂ? ਉਸ ਆਦਮੀ ਨੇ ਕਿਹਾ, ਉਸ ਦਾ ਨਾਉਂ ਮੈਨੂੰ ਅਨੰਦ ਨਾਲ ਭਰ ਦਿੰਦਾ ਹੈ। ਉੱਨੇ ਬਿਹਤਰ ਲੋਕ ਮੈਂ ਕਿਤੇ ਦੇਖੇ ਨਹੀਂ। ਉਹ ਬੁੱਢਾ ਬੋਲਿਆ, ਆ ਸਵਾਗਤ ਹੈ, ਵਸ। ਇਸ ਪਿੰਡ ਵਿੱਚ ਤੈਨੂੰ ਉਸ ਪਿੰਡ ਤੋਂ ਬਿਹਤਰ ਲੋਕ ਮਿਲ ਜਾਣਗੇ।

ਅਸੀਂ ਜੋ ਹਾਂ, ਆਪਣੇ-ਆਪ ਨੂੰ ਸਦਾ ਆਪਣੇ ਨਾਲ ਹੀ ਲੈ ਜਾਂਦੇ ਹਾਂ। ਤਾਂ ਜਿਹੜਾ ਆਦਮੀ ਗ੍ਰਹਿਸਥ ਵਿੱਚ ਦੁਖੀ ਅਤੇ ਪੀੜਿਤ ਤੇ ਪਰੇਸ਼ਾਨ ਸੀ ਉਹ ਸੰਨਿਆਸੀ ਹੋ ਕੇ ਕਦੇ ਅਨੰਦਤ ਨਹੀਂ ਹੋ ਸਕਦਾ, ਕਿਉਂਕਿ ਉਹ ਆਦਮੀ ਤਾਂ ਉਹੀ ਦਾ ਉਹੀ ਹੈ। ਦੁਕਾਨ ਜ਼ਰਾ ਪਰੇਸ਼ਾਨ ਕਰ ਰਹੀ ਸੀ। ਮਕਾਨ ਕੁਝ ਪਰੇਸ਼ਾਨ ਕਰ ਰਿਹਾ ਹੈ। ਮੰਦਰ, ਜ਼ਰਾ ਅਨੰਦ ਦੇਵੇਗਾ। ਉਹ ਆਦਮੀ ਜਿਹੋ-ਜਿਹਾ ਹੈ, ਆਪਣੇ ਨਾਲ ਹੀ ਲੈ ਜਾਏਗਾ। ਇਹ ਬੜੇ ਅਸਚਰਜ ਦੀ ਗੱਲ ਹੈ, ਆਪਣੇ-ਆਪ ਤੋਂ ਭੱਜਣਾ ਸੰਭਵ ਨਹੀਂ ਹੁੰਦਾ। ਕੋਈ ਆਪਣੇ-ਆਪ ਤੋਂ ਭੱਜ ਨਹੀਂ ਸਕਦਾ। ਤੁਸੀਂ ਸਾਰੀ ਦੁਨੀਆਂ ਨੂੰ ਛੱਡ ਕੇ ਭੱਜ ਜਾਉ ਲੇਕਿਨ ਤੁਸੀਂ ਜਿਥੇ ਹੋਵੋਗੇ ਫਿਰ ਆਪ ਨੂੰ ਪੈਦਾ ਕਰ ਲਉਗੇ। ਇਸ ਲਈ ਜਦ ਗ੍ਰਹਿਸਥੀ ਭੱਜ ਕੇ ਸੰਨਿਆਸੀ ਹੋ ਜਾਂਦੇ ਹਨ ਤਾਂ ਉਹ ਨਵੀਆਂ ਗ੍ਰਹਿਸਥੀਆਂ ਵਸਾਉਣ ਲੱਗਦੇ ਹਨ, ਸ਼ਿੱਸ਼ਾਂ ਦੀਆਂ, ਸ਼ਿੱਸ਼ਿਆਵਾਂ ਦੀ ਨਵੀਂ ਦੁਨੀਆਂ ਵਸਣੀ ਸ਼ੁਰੂ ਹੋ ਜਾਂਦੀ ਹੈ। ਜਦ ਉਹ ਘਰ ਨੂੰ ਛੱਡ ਕੇ ਭੱਜ ਜਾਂਦੇ ਹਨ ਤਾਂ ਆਸ਼ਰਮ ਵਸਣ ਲੱਗਦੇ ਹਨ। ਇਧਰ ਦਾ ਰਾਗ ਛੱਡਦੇ ਹਨ, ਤਾਂ ਉਥੋਂ ਦਾ ਨਵਾਂ ਰਾਗ ਪੈਦਾ ਕਰ ਲੈਂਦੇ ਹਨ। ਇਧਰ ਇਕ ਪਾਸੇ ਤੋਂ ਜੋ ਛੱਡ ਕੇ ਗਏ ਹਨ, ਨਵੀਆਂ ਸ਼ਕਲਾਂ ਵਿੱਚ ਆ ਕੇ ਫਿਰ ਉਥੇ ਹੀ ਖੜ੍ਹਾ ਹੋ ਜਾਂਦਾ ਹੈ। ਇਸ ਵਿੱਚ ਕੋਈ ਅਸੁਭਾਵਕਤਾ ਨਹੀਂ ਹੈ ਕਿ ਆਦਮੀ ਉਹ, ਉਹ ਦੇ ਉਹ ਹਨ ਜੋ ਕਿ ਘਰ ਵਿੱਚ ਸਨ, ਜੋ ਕਿ ਦੁਕਾਨ ਵਿੱਚ ਸਨ।

ਇਸ ਲਈ ਜਦ ਕੋਈ ਆਦਮੀ ਦੁਕਾਨ ਨੂੰ ਛੱਡ ਕੇ ਸੰਨਿਆਸੀ ਹੁੰਦਾ ਹੈ ਤਾਂ ਉਹ ਧਰਮ ਦੀਆਂ ਨਵੀਆਂ ਦੁਕਾਨਾਂ ਸ਼ੁਰੂ ਕਰ ਦਿੰਦਾ ਹੈ। ਅਤੇ ਦੁਨੀਆਂ ਵਿੱਚ ਜੋ ਧਰਮ ਦੀਆਂ ਦੁਕਾਨਾਂ ਸ਼ੁਰੂ ਹੋਈਆਂ ਹਨ, ਉਹ ਉਹਨਾਂ ਦੁਕਾਨਦਾਰਾਂ ਦੇ ਕਾਰਨ ਹੋਈਆਂ ਹਨ ਜੋ ਕਿ ਦੁਕਾਨਦਾਰ ਸਨ ਅਤੇ ਸੰਨਿਆਸੀ ਹੋ ਗਏ। ਉਹਨਾਂ ਦੀ ਬੁੱਧੀ, ਉਹਨਾਂ ਦੇ ਸੋਚਣ ਦੇ ਢੰਗ, ਉਹਨਾਂ ਦੇ ਗਣਿਤ ਤੇ ਹਿਸਾਬ ਉਹੀ-ਦੇ-ਉਹੀ ਹਨ। ਉਹਨਾਂ ਦੀ ਬਿਰਤੀ,

ਉਨ੍ਹਾਂ ਦੀ ਪਕੜ, ਉਹਨਾਂ ਦੀ ਏਪ੍ਰੋਚ ਉਹੀ-ਦੀ-ਉਹੀ ਹੈ। ਉਹ, ਉਹੀ-ਦੇ-ਉਹੀ ਆਦਮੀ ਹਨ, ਅਤੇ ਇਸ ਲਈ ਜਿੰਨੇ ਜ਼ਿਆਦਾ ਦੁਕਾਨਦਾਰ ਸੰਨਿਆਸੀ ਹੋ ਜਾਂਦੇ ਹਨ ਉੱਨਾ ਜ਼ਿਆਦਾ ਸੰਨਿਆਸ ਦੁਕਾਨਦਾਰੀ ਵਿੱਚ ਤਬਦੀਲ ਹੁੰਦਾ ਜਾਂਦਾ ਹੈ।

ਦੁਨੀਆ ਵਿਚ ਸੰਨਿਆਸੀਆਂ ਦੀ ਜ਼ਰੂਰਤ ਨਹੀਂ ਹੈ, ਦੁਨੀਆ ਵਿਚ ਸੰਨਿਆਸ ਦੀ ਜ਼ਰੂਰਤ ਹੈ, ਸੰਨਿਆਸੀਆਂ ਦੀ ਕੋਈ ਜ਼ਰੂਰਤ ਨਹੀਂ ਹੈ। ਮੈਂ ਤੁਹਾਨੂੰ ਕਹਾਂ, ਦੁਨੀਆ ਵਿੱਚ ਸੰਨਿਆਸ ਦੀ ਜ਼ਰੂਰਤ ਹੈ, ਸੰਨਿਆਸੀਆਂ ਦੀ ਕੋਈ ਜ਼ਰੂਰਤ ਨਹੀਂ ਹੈ। ਦੁਨੀਆ ਵਿੱਚ ਸੰਨਿਆਸ ਜਿੰਨਾ ਜ਼ਿਆਦ ਹੋਵੇਗਾ, ਦੁਨੀਆ ਉੱਨੀ ਬਿਹਤਰ ਹੋਵੇਗੀ ਅਤੇ ਦੁਨੀਆ ਵਿੱਚ ਸੰਨਿਆਸੀ ਜਿੰਨੇ ਜ਼ਿਆਦਾ ਹੋਣਗੇ, ਦੁਨੀਆ ਉੱਨੀ ਮੁਸ਼ਕਲ ਵਿੱਚ ਪੈਂਦੀ ਜਾਏਗੀ। ਇਹ ਕਲਪਨਾ ਕਰੋ, ਸਾਰੇ ਲੋਕ ਸੰਨਿਆਸੀ ਹੋ ਗਏ ਹਨ, ਇਸ ਦੁਨੀਆ ਦਾ ਕੀ ਬਣੇਗਾ? ਇਸ ਦੀ ਹਾਲਤ ਕਿਹੋ-ਜਿਹੀ ਬਦਤਰ ਹੋ ਜਾਏਗੀ। ਲੇਕਿਨ ਇਹ ਕਲਪਨਾ ਕਰੋ ਕਿ ਦੁਨੀਆ ਵਿੱਚ ਸੰਨਿਆਸ ਵਧਦਾ ਜਾਂਦਾ ਹੈ, ਇਹ ਦੁਨੀਆ ਬਹੁਤ ਬਿਹਤਰ ਹੋ ਜਾਏਗੀ।

ਤਾਂ ਮੈਂ ਤੁਹਾਨੂੰ ਇਹ ਨਹੀਂ ਕਹਿੰਦਾ ਕਿ ਨੱਸ ਜਾਣਾ ਕਰੋ, ਲੇਕਿਨ ਸਾਡਾ ਰੁਝਾਣ ਹਮੇਸ਼ਾ ਪਿੱਠ ਦਿਖਾ ਕੇ ਨੱਸ ਜਾਣ ਦਾ ਹੁੰਦਾ ਹੈ। ਜਿਥੇ ਸਾਨੂੰ ਤਕਲੀਫ਼ ਦਿਖਾਈ ਪੈਂਦੀ ਹੈ, ਅਸੀਂ ਸੋਚਦੇ ਹਾਂ, ਇਸ ਥਾਂ ਨੂੰ ਬਦਲ ਦੇਈਏ, ਇਸ ਜਗ੍ਹਾ ਨੂੰ ਛੱਡ ਦੇਈਏ। ਲੇਕਿਨ ਹਮੇਸ਼ਾ ਖ਼ਿਆਲ ਰੱਖਣਾ, ਥਾਂ ਕਦੇ ਤਕਲੀਫ਼ ਨਹੀਂ ਦਿੰਦਾ, ਤੁਹਾਡੇ ਅੰਦਰ ਦੀ ਹਾਲਤ ਤਕਲੀਫ਼ ਦਿੰਦੀ ਹੈ। ਇਸ ਲਈ ਥਾਂ ਨੂੰ ਬਦਲਣ ਦੀ ਜਿਹੜਾ ਸੋਚਦਾ ਹੈ ਉਹ ਪਾਗ਼ਲ ਹੈ ਅਤੇ ਜਿਹੜਾ ਹਾਲਤ ਬਦਲਣ ਦੀ ਸੋਚਦਾ ਹੈ, ਉਸ ਨੂੰ ਕੋਈ ਸਮਝ ਦਾ ਅੰਕੁਰਣ ਸ਼ੁਰੂ ਹੋਇਆ। ਇਸ ਲਈ ਮੈਂ ਕਹਿੰਦਾ ਹਾਂ, ਨੱਸਣ ਨਹੀਂ, ਬਦਲਾਹਟ। ਭੱਜੋ ਨਾ, ਜਿਥੇ ਹੋ, ਆਪਣੇ-ਆਪ ਨੂੰ ਬਦਲੋ। ਅਤੇ ਜਿਥੇ ਤੁਸੀਂ ਹੋ, ਉਸੇ ਤੋਂ ਬਿਹਤਰ ਹਾਲਤ ਦੁਨੀਆ ਵਿੱਚ ਕਿਤੇ ਵੀ ਤੁਹਾਨੂੰ ਨਹੀਂ ਮਿਲੇਗੀ, ਜਦ ਤਕ ਕਿ ਤੁਸੀਂ ਬਿਹਤਰ ਆਦਮੀ ਨਾ ਹੋ ਜਾਉਗੇ। ਤਾਂ ਜਿਥੇ ਤੁਸੀਂ ਹੋ, ਉਥੇ ਹੀ ਬਿਹਤਰ ਹਾਲਤ ਹੈ।

ਇਕ ਵਿਦੇਸ਼ੀ ਯਾਤਰੀ ਪੂਰਬ ਦੇ ਮੁਲਕਾਂ ਵਿੱਚ ਯਾਤਰਾ ਲਈ ਆਇਆ ਤੇ ਉਸ ਨੇ ਸੋਚਿਆ ਕਿ ਮੈਂ ਦੇਖਾਂ ਅਤੇ ਸਮਝਾਂ ਕਿ ਯੋਗ ਕੀ ਹੈ? ਉਸ ਨੇ ਭਾਰਤ ਦੇ, ਤਿੱਬਤ ਦੇ ਤੇ ਜਪਾਨ ਦੇ, ਪੂਰਬੀ ਮੁਲਕਾਂ ਵਿੱਚ ਜਾ ਕੇ ਆਸ਼ਰਮ ਦੇਖੇ। ਫਿਰ ਉਹ ਬਰਮਾ ਗਿਆ ਅਤੇ ਉਥੋਂ ਦੇ ਲੋਕਾਂ ਨੇ ਤਾਰੀਫ਼ ਕੀਤੀ ਕਿ ਇਕ ਆਸ਼ਰਮ ਇਥੇ ਵੀ ਹੈ, ਉਸ ਨੂੰ ਵੀ ਦੇਖੋ। ਉਸ ਨੇ ਜੋ ਆਸ਼ਰਮ ਭਾਰਤ ਵਿੱਚ ਦੇਖੇ ਸਨ, ਉਹ ਪਹਾੜਾਂ ਉੱਤੇ ਸਨ, ਸੋਹਣੀਆਂ ਝੀਲਾਂ ਦੇ ਕੰਢੇ, ਸੁੰਦਰ ਬਗ਼ੀਚੇ ਸਨ, ਉਥੇ ਸਨ। ਭਾਰਤ ਵਿੱਚ ਜੋ ਸੰਨਿਆਸੀ ਦੇਖੇ ਸਨ, ਉਹ ਘਰ ਛੱਡੇ ਹੋਏ ਲੋਕ ਸਨ, ਨਵੇਂ-ਨਵੇਂ ਵੱਸਤਰਾਂ ਦੇ ਲੋਕ ਸਨ। ਉਸ ਨੇ ਸੋਚਿਆ, ਉਹੋ-ਜਿਹਾ ਹੀ ਕੋਈ ਸੁਹਾਵਣਾ ਸਥਾਨ ਹੋਵੇਗਾ। ਉਹ ਤਿੰਨ ਹਫ਼ਤੇ ਦਾ ਨਿਰਨਾ ਕਰਕੇ ਉਸ ਆਸ਼ਰਮ ਦੇ ਲਈ ਗਿਆ। ਲੇਕਿਨ ਜਦ ਜਿਸ ਗੱਡੀ ਵਿੱਚ ਉਹ ਗਿਆ ਅਤੇ ਪੁਜਾਇਆ ਗਿਆ ਆਸ਼ਰਮ ਦੇ ਸਾਹਮਣੇ, ਤਾਂ ਉਹ ਦੰਗ ਰਹਿ ਗਿਆ। ਉਹ ਥਾਂ ਇਕ ਕਾਰ ਬਜ਼ਾਰ ਸੀ, ਜਿਤੇ ਆਸ਼ਰਮ ਸੀ ਅਤੇ ਰੰਗੂਨ ਦਾ ਸਭ ਤੋਂ ਰੱਦੀ ਬਜ਼ਾਰ ਸੀ ਤੇ ਉਥੇ

ਤਾਂ ਬੜਾ ਭੀੜ-ਭੜੱਕਾ ਸੀ, ਬੜਾ ਸ਼ੋਰਗੁਲ ਸੀ। ਅਤੇ ਉਥੇ ਹੀ ਉਹ ਛੋਟੀ-ਜਿਹੀ ਤਖ਼ਤੀ ਲੱਗੀ ਹੋਈ ਸੀ ਤੇ ਇਕ ਗੰਦੇ ਰਸਤੇ ਦੇ ਅੰਦਰ ਜਾ ਕੇ ਇਕ ਆਸ਼ਰਮ ਸੀ।

ਆਸ਼ਰਮ ਵੱਡਾ ਸੀ, ਪੰਜ ਸੌ ਭਿਕਸ਼ੂ ਉਥੇ ਸਨ। ਲੇਕਿਨ ਕੋਈ ਸੌ ਡੇਢ ਸੌ ਕੁੱਤੇ ਉਥੇ ਘੁੰਮ ਰਹੇ ਸਨ ਤੇ ਲੜ ਰਹੇ ਸਨ ਅਤੇ ਉਹ ਬੜਾ ਪਰੇਸ਼ਾਨ ਹੋਇਆ ਕਿ ਇਹ ਕਿਹੋ-ਜਿਹਾ ਆਸ਼ਰਮ ਹੈ ! ਅਤੇ ਸ਼ਾਮ ਦਾ ਵੇਲਾ ਸੀ ਤੇ ਸੈਂਕੜੇ-ਹਜ਼ਾਰਾਂ ਕਾਂ ਇਕੱਠੇ ਹੋ ਰਹੇ ਸਨ, ਝਾੜਾਂ ਉੱਤੇ। ਇੰਨਾ ਸ਼ੋਰ-ਗ਼ੁਲ ਉਥੇ ਮੱਚਿਆ ਸੀ, ਉਸ ਨੇ ਸੋਚਿਆ, ਇਹ ਆਸ਼ਰਮ ਹੈ ਜਾਂ ਬਜ਼ਾਰ ਹੈ। ਇਥੇ ਰਹਿਣ ਨਾਲ ਕੀ ਫ਼ਾਇਦਾ ਹੋਵੇਗਾ? ਲੇਕਿਨ ਆ ਗਿਆ ਸੀ ਤੇ ਰਾਤ-ਭਰ ਰੁਕਣਾ ਹੀ ਪਏਗਾ, ਸਵੇਰ ਤੋਂ ਪਹਿਲਾਂ ਵਾਪਸ ਮੁੜਨ ਦੇ ਲਈ ਕੋਈ ਗੱਡੀ ਵੀ ਨਹੀਂ ਸੀ। ਤਾਂ ਉਸ ਨੇ ਜਾ ਕੇ ਪ੍ਰਧਾਨ ਨੂੰ ਮਿਲਣਾ ਚਾਹਿਆ। ਪ੍ਰਧਾਨ ਨੂੰ ਕਿਹਾ, ਮੈਂ ਤਾਂ ਹੈਰਾਨ ਹੋ ਗਿਆ। ਮੈਂ ਤਾਂ ਸੋਚਦਾ ਸੀ, ਆਸ਼ਰਮ ਕਿਸੇ ਪਹਾੜ ਦੇ ਹੇਠਾਂ ਜਾਂ ਕਿਸੇ ਝੀਲ ਦੇ ਕੋਲ ਕਿਸੇ ਸੁੰਦਰ ਜਗ੍ਹਾ ਹੋਵੇਗਾ। ਉਹ ਤਾਂ ਗੰਦਾ ਬਜ਼ਾਰ ਹੈ ਤੇ ਇਥੇ ਇੰਨੇ ਕੁੱਤੇ ਕਿਸ ਲਈ ਹਨ ਅਤੇ ਇਹ ਕਾਂ ਕਿਸ ਲਈ ਇਕੱਠੇ ਕਰ ਲਏ ਹਨ?

ਉਸ ਸਾਧੂ ਨੇ ਕਿਹਾ, ਇਹ ਕੁੱਤੇ ਜੋ ਹਨ, ਇਹ ਸਾਡੇ ਪਾਲੇ ਹੋਏ ਹਨ ਅਤੇ ਕਾਂ ਜੋ ਹਨ ਸਾਡੇ ਸੱਦੇ ਹੋਏ ਹਨ। ਇਹਨਾਂ ਨੂੰ ਅਸੀਂ ਰੋਜ਼ ਚੌਲ ਦਿੰਦੇ ਹਾਂ, ਇਸ ਲਈ ਆਉਂਦੇ ਹਨ, ਅਤੇ ਕੁੱਤੇ ਤਾਂ ਅਸੀਂ ਪਾਲੇ ਹੋਏ ਹਨ। ਇਹ ਸ਼ੋਰ-ਗ਼ੁਲ ਵਿਵਸਥਿਤ ਹੈ। ਇਹ ਬਜ਼ਾਰ ਅਸੀਂ ਚੁਣਿਆ ਹੈ। ਕਿਉਂਕਿ ਸਾਡੀ ਮਾਨਵਤਾ ਇਹ ਹੈ ਕਿ ਜੋ ਇਸ ਭੀੜ-ਭੜੱਕੇ ਵਿੱਚ, ਇਸ ਉਪੱਦਰ ਵਿੱਚ ਸ਼ਾਂਤ ਹੋ ਸਕਦਾ ਹੈ, ਉਸ ਦੀ ਸ਼ਾਂਤੀ ਹੀ ਸੱਚੀ ਹੈ। ਅਤੇ ਜਿਹੜਾ ਪਹਾੜ ਦੇ ਕੋਲ ਜਾ ਕੇ ਬੈਠ ਕੇ ਸ਼ਾਂਤ ਹੋ ਜਾਂਦਾ ਹੈ ਉਸ ਸ਼ਾਂਤੀ ਵਿਚ, ਉਸ ਦੇ ਕੋਲ ਕੋਈ ਸ਼ਾਂਤੀ ਨਹੀਂ ਹੈ। ਉਹ ਸਾਰੀ ਸ਼ਾਂਤੀ ਪਹਾੜ ਦੀ ਹੈ, ਅਤੇ ਪਹਾੜ ਤੋਂ ਹੇਠਾਂ ਉਤਰਦਿਆਂ ਅਸ਼ਾਂਤੀ ਸ਼ੁਰੂ ਹੋ ਜਾਏਗੀ। ਇਸ ਲਈ ਸੰਨਿਆਸੀ ਪਹਾੜ ਤੋਂ ਬਸਤੀ ਵਿੱਚ ਆਉਣ ਤੋਂ ਡਰਦਾ ਹੈ। ਇਸ ਲਈ ਸੰਨਿਆਸੀ ਲੋਕਾਂ ਤੋਂ ਡਰਨ ਲੱਗਦਾ ਹੈ ਕਿ ਉਹਨਾਂ ਦੇ ਕੋਲ ਗਿਆ ਕਿ ਮੇਰੀ ਸਭ ਸ਼ਾਂਤੀ ਨਸ਼ਟ ਹੋ ਜਾਏਗੀ।

ਜੇ ਤੁਸੀਂ ਕਿਸੇ ਸੰਨਿਆਸੀ ਨੂੰ ਕਹੋ, ਦੁਕਾਨ 'ਤੇ ਬੈਠ, ਉਹ ਘਬਰਾਏਗਾ, ਉਹ ਕਹੇਗਾ, ਮੇਰੀ ਸਭ ਸ਼ਾਂਤੀ ਨਸ਼ਟ ਹੋ ਜਾਏਗੀ, ਜੇ ਤੁਸੀਂ ਕਿਸੇ ਸੰਨਿਆਸੀ ਨੂੰ ਕਹੋ, ਨੌਕਰੀ ਕਰ, ਉਹ ਕਹੇਗਾ, ਮੈਂ ਘਬਰਾਵਾਂਗਾ, ਮੇਰਾ ਪਰਮਾਤਮਾ ਛੁੱਟ ਜਾਏਗਾ। ਜੋ ਪਰਮਾਤਮਾ ਨੌਕਰੀ ਕਰਨ ਨਾਲ ਛੁੱਟ ਜਾਂਦਾ ਹੋਵੇ ਅਤੇ ਜੋ ਪਰਮਾਤਮਾ ਦੁਕਾਨ 'ਤੇ ਬੈਠ ਜਾਣ ਨਾਲ ਪਾਸੇ ਹਟ ਜਾਂਦਾ ਹੈ, ਅਜੇਹੇ ਪਰਮਾਤਮਾ ਦੀ ਕੋਈ ਕੀਮਤ ਨਹੀਂ ਹੈ। ਅਜੇਹੇ ਪਰਮਾਤਮਾ ਦਾ ਕੋਈ ਮੁੱਲ ਨਹੀਂ ਹੈ। ਜੀਵਨ ਦੀ ਸਹਿਜਤਾ ਵਿੱਚ, ਅਤੇ ਸਧਾਰਨਤਾ ਵਿੱਚ ਜੋ ਹਾਸਲ ਹੋਵੇ, ਉਹੀ ਸੱਚ ਹੈ। ਜੀਵਨ ਦਾ ਸੱਚ ਹਾਲਤਾਂ ਵਿੱਚ ਜੋ ਹਾਸਲ ਹੋਵੇ, ਉਹੀ ਸੱਚ ਹੈ। ਜੀਵਨ ਦਾ ਸੱਚ ਹਾਲਤਾਂ ਵਿੱਚ ਜੋ ਹਾਸਲ ਹੋਵੇ, ਉਹਨਾਂ ਹਾਲਤਾਂ ਦਾ ਨਤੀਜਾ ਹੁੰਦਾ ਹੈ, ਤੁਹਾਡੇ ਚਿੱਤ ਦਾ ਬਦਲਾਅ ਨਹੀਂ ਹੁੰਦਾ। ਇਸ ਲਈ ਤੁਸੀਂ ਜਿੰਨੇ ਸੰਨਿਆਸੀਆਂ ਨੂੰ ਦੇਖਦੇ ਹੋ, ਉਹਨਾਂ ਨੂੰ ਵਾਪਸ ਲੈ ਆਉ ਅਤੇ ਆਮ ਜ਼ਿੰਦਗੀ ਵਿੱਚ ਪਾ ਦਿਉ ਅਤੇ ਫਿਰ ਪਛਾਣੋ ਕਿ ਉਹਨਾਂ ਦੇ ਅੰਦਰ ਕੀ ਹੈ ਤਾਂ ਤੁਸੀਂ

ਪਾਉਗੇ ਕਿ ਇਹ ਆਦਮੀ ਤੁਹਾਥੋਂ ਗਏ-ਬੀਤੇ, ਬਦਤਰ ਲੋਕ ਹਨ। ਇਹ ਤੁਹਾਥੋਂ ਨੀਵੇਂ ਸਾਬਤ ਹੋਣਗੇ। ਜ਼ਿੰਦਗੀ ਵਿੱਚ ਇਹ ਟਿਕ ਨਹੀਂ ਸਕਦੇ। ਉਥੇ ਕਸੌਟੀ ਹੈ, ਉਥੇ ਪ੍ਰੀਖਿਆ ਹੈ। ਇਹ ਇਕ ਕੋਨੇ ਵਿੱਚ ਬੈਠੇ ਹੋਏ ਹਨ। ਇਹਨਾਂ ਦੀ ਸਾਰੀ ਸ਼ਾਂਤੀ ਅਰੋਪਤ ਅਤੇ ਨੱਸਣ ਦੀ ਸ਼ਾਂਤੀ ਹੈ, ਇਸ ਲਈ ਇਹਨਾਂ ਦੇ ਅੰਦਰ ਭੈ ਹੈ ਅਤੇ ਡਰ ਬਣਿਆ ਬਣਿਆ ਰਹਿੰਦਾ ਹੈ। ਇਹਨਾਂ ਦੇ ਅੰਦਰ ਘਬਰਾਹਟ ਬਣੀ ਰਹਿੰਦੀ ਹੈ। ਇਹਨਾਂ ਦੇ ਅੰਦਰ ਹਮੇਸ਼ਾ ਡਰ ਬਣਿਆ ਰਹਿੰਦਾ ਹੈ ਕਿ ਜੇ ਮੈਂ ਗਿਆ ਤਾਂ ਸਭ ਗੜਬੜ ਹੋ ਜਾਏਗਾ।

ਮੈਂ ਸੁਣਿਆ ਹੈ, ਇਕ ਸੰਨਿਆਸੀ ਪਹਾੜ 'ਤੇ ਸੀ, ਹਿਮਾਲੀਆ 'ਤੇ ਸੀ, ਵੀਹ ਵਰ੍ਹਿਆਂ ਤਕ ਉਥੇ, ਅਤੇ ਤਦ ਉਸ ਨੂੰ ਲੱਗਾ, ਹੁਣ ਤਾਂ ਮੈਂ ਪਰਮ ਸ਼ਾਂਤ ਹੋ ਗਿਆ ਹਾਂ। ਕੁਝ ਭਗਤ ਵੀ ਉਸ ਕੋਲ ਉਥੇ ਆਉਣੇ ਸ਼ੁਰੂ ਹੋ ਗਏ। ਫਿਰ ਹੇਠਾਂ ਇਕ ਮੇਲਾ ਸੀ ਵੱਡਾ ਅਤੇ ਉਸ ਦੇ ਭਗਤਾਂ ਨੇ ਕਿਹਾ, ਹੇਠਾਂ ਚੱਲੋ ਅਤੇ ਮੇਲੇ ਦੇ ਲੋਕਾਂ ਨੂੰ ਦਰਸ਼ਨ ਦਿਉ। ਸੰਨਿਆਸੀ ਨੇ ਸੋਚਿਆ, ਹੁਣ ਤਾਂ ਮੈਂ ਸ਼ਾਂਤ ਹੋ ਗਿਆ ਹਾਂ, ਹੁਣ ਇਥੇ ਰਹਿਣ ਦਾ ਮਕਸਦ ਵੀ ਕੀ? ਚੱਲਾਂ ਅਤੇ ਉਹ ਪਹਾੜ ਤੋਂ ਉਤਰ ਕੇ ਹੇਠਾਂ ਆ ਗਿਆ। ਅਤੇ ਜਦ ਉਹ ਉਸ ਮੇਲੇ ਵਿੱਚ ਗਿਆ ਤਾਂ ਉਥੇ ਤਾਂ ਲੋਕ ਉਸ ਨੂੰ ਜਾਣਦੇ ਵੀ ਨਹੀਂ ਸਨ। ਭੀੜ ਬਹੁਤ ਸੀ, ਇਕ ਆਦਮੀ ਦੀ ਜੁੱਤੀ ਉਸ ਦੇ ਪੈਰ 'ਤੇ ਪੈ ਗਈ। ਜਿਵੇਂ ਹੀ ਉਸ ਦੇ ਪੈਰ 'ਤੇ ਪੈਰ ਦਬਿਆ, ਉਸ ਦਾ ਸਾਰਾ ਕ੍ਰੋਧ, ਜਿਸ ਨੂੰ ਉਹ ਸੋਚਦਾ ਸੀ, ਅਲੋਪ ਹੋ ਗਿਆ ਹੈ ਵੀਹ ਵਰ੍ਹੇ ਪਹਿਲਾਂ, ਉਹ ਵਾਪਸ ਖੜਾ ਹੋ ਗਿਆ। ਉਹ ਉਹੀ-ਦਾ-ਉਹੀ ਆਦਮੀ ਸੀ ਜੋ ਵੀਹ ਸਾਲ ਪਹਿਲਾਂ ਪਹਾੜ 'ਤੇ ਗਿਆ ਸੀ। ਉਹ ਦੰਗ ਰਹਿ ਗਿਆ ਕਿ ਕ੍ਰੋਧ ਵਾਪਸ ਖੜਾ ਹੋ ਗਿਆ। ਅਸ਼ਾਂਤ ਫਿਰ ਹੋ ਗਿਆ ਹੈ ਮਨ, ਅਤੇ ਉਸ ਨੇ ਕਿਹਾ, ਅਸਚਰਜ ਹੈ, ਪਹਾੜ ਜੋ ਵੀਹ ਸਾਲਾਂ ਵਿੱਚ ਨਾ ਦੱਸ ਸਕੇ, ਉਹ ਆਦਮੀ ਦੇ ਸੰਪਰਕ ਨੇ ਇਕ ਛਿਨ ਵਿੱਚ ਦੱਸ ਦਿੱਤਾ।

ਮੈਂ ਤੁਹਾਨੂੰ ਕਹਾਂਗਾ, ਨੱਸਣ ਨਾਲ ਕੋਈ ਆਦਮੀ ਧਾਰਮਕ ਨਹੀਂ ਹੁੰਦਾ, ਬਦਲਾਹਟ ਨਾਲ ਆਦਮੀ ਧਾਰਮਕ ਹੁੰਦਾ ਹੈ। ਇਸ ਲਈ ਨੱਸਣ ਦਾ ਰੁਝਾਨ ਛੱਡ ਦਿਉ, ਥਾਵਾਂ ਤੋਂ ਨੱਸੋ ਨਾ, ਖ਼ੁਦ ਨੂੰ ਬਦਲੋ, ਅਤੇ ਦੇਖੋ ਕਿ ਤੁਹਾਡੀ ਬਦਲਾਹਟ ਦੇ ਨਾਲ ਥਾਂ ਬਦਲ ਜਾਂਦੇ ਹਨ। ਲੋਕਾਂ ਤੋਂ ਨੱਸੋ ਨਾ, ਅਤੇ ਤੁਸੀਂ ਪਾਉਗੇ ਕਿ ਤੁਹਾਡੀ ਬਦਲਾਹਟ ਦੇ ਨਾਲ ਲੋਕ ਬਦਲ ਜਾਂਦੇ ਹਨ। ਜਿਹੜਾ ਪਤਨੀ ਨੂੰ ਛੱਡ ਕੇ ਨੱਸ ਰਿਹਾ ਹੈ, ਉਹ ਗ਼ਲਤੀ ਵਿੱਚ ਹੈ। ਖ਼ੁਦ ਨੂੰ ਬਦਲੇ ਅਤੇ ਪਾਏਗਾ ਕਿ ਪਤਨੀ ਛੂਪਨ ਹੋ ਗਈ। ਆਪਣੇ-ਆਪ ਨੂੰ ਤਬਦੀਲ ਕਰੇ ਅਤੇ ਪਾਏਗਾ, ਜਿਸ ਪਤਨੀ ਤੋਂ ਨੱਸਣ ਦਾ ਖ਼ਿਆਲ ਸੀ, ਉਹ ਅਲੋਪ ਹੋ ਗਈ ਹੈ। ਉਹ ਹੁਣ ਕਿਤੇ ਵੀ ਨਹੀਂ ਹੈ।

ਜੀਵਨ ਆਪਾ ਬਦਲਣ ਨਾਲ ਹਾਸਲ ਹੁੰਦਾ ਹੈ, ਥਾਂਵਾਂ ਦੇ ਬਦਲਣ ਨਾਲ ਨਹੀਂ। ਲੇਕਿਨ ਸਾਡੀ ਜੜ੍ਹਤਾ ਸਾਨੂੰ ਕਹਿੰਦੀ ਹੈ, ਥਾਂ ਬਦਲ ਲਵੋ। ਤਾਂ ਮੈਂ ਤੁਹਾਨੂੰ ਕਹਾਂਗਾ ਕਿ ਜਿਥੇ-ਜਿਥੇ ਜੀਵਨ ਵਿੱਚ ਜੜ੍ਹਤਾ ਪੈਦਾ ਹੋ ਰਹੀ ਹੈ, ਉਥੇ ਕੁਝ ਅੰਦਰੂਨੀ ਪ੍ਰਯੋਗ ਹਨ ਜੋ ਜੜ੍ਹਤਾ ਨੂੰ ਪੈਦਾ ਨਹੀਂ ਹੋਣ ਦੇਣਗੇ ਅਤੇ ਤੁਸੀਂ ਲਗਾਤਾਰ ਇਕ ਤਾਜ਼ਗੀ ਤੇ ਇਕ ਇਨੋਸੇਂਸ ਨੂੰ, ਇਕ ਨਿਰਦੋਸ਼-ਚਿੱਤਤਾ ਨੂੰ ਬਚਾ ਕੇ ਰੱਖ ਸਕਦੇ ਹੋ। ਅਤੇ ਜੋ ਉਸ ਤਰ੍ਹਾਂ

ਨਹੀਂ ਬਚਾਏਗਾ, ਉਸ ਦੇ ਲਈ ਧਰਮ ਵਿੱਚ ਕੋਈ ਗੁੰਜਾਇਸ਼ ਨਹੀਂ, ਕੋਈ ਗਤੀ ਨਹੀਂ ਹੈ। ਇਹ ਕਿਵੇਂ ਹੋਵੇਗਾ? ਕਿਸ ਤਰ੍ਹਾਂ ਮਨੁੱਖ ਦੇ ਅੰਦਰ ਕੁਝ ਚੀਜ਼ ਡੈੱਡ ਹੋ ਜਾਂਦੀ ਹੈ, ਮਰ ਜਾਂਦੀ ਹੈ, ਚੇਤਨਾ ਕਿਵੇਂ ਜੜ੍ਹ ਹੋ ਜਾਂਦੀ ਹੈ?

ਚੇਤਨਾ ਜੜ੍ਹ ਹੋ ਜਾਂਦੀ ਹੈ, ਕਿਉਂਕਿ ਅਤੀਤ ਦਾ ਭਾਰ ਸਾਡੇ 'ਤੇ ਭਾਰੂ ਹੋ ਜਾਂਦਾ ਹੈ। ਅਸੀਂ ਅਜੇਹੇ ਲੋਕ ਹਾਂ ਜੋ ਲਗਾਤਾਰ ਪਿਛੇ ਤੋਂ ਦਬੇ ਰਹਿੰਦੇ ਹਾਂ। ਤੁਸੀਂ ਹੈਰਾਨ ਹੋਵੋਗੇ, ਤੁਸੀਂ ਚਾਲੀ ਸਾਲ ਜਿਉਂ ਲਏ ਹੋ ਜਾਂ ਪੰਜਾਹ ਸਾਲ, ਤਾਂ ਪੰਜਾਹ ਸਾਲ ਦਾ ਕਚਰਾ ਅਤੇ ਧੂੜ ਤੁਹਾਡੇ ਚਿੱਤ 'ਤੇ ਇਕੱਠੀ ਹੋ ਗਈ ਹੈ। ਮਕਾਨ ਤਾਂ ਤੁਸੀਂ ਰੋਜ਼ ਸਾਫ਼ ਕਰ ਲੈਂਦੇ ਹੋ, ਲੇਕਿਨ ਚਿੱਤ ਨੂੰ ਰੋਜ਼ ਸਾਫ਼ ਨਹੀਂ ਕਰਦੇ। ਮਕਾਨ ਦਾ ਕਚਰਾ ਕੋਈ ਪੰਜਾਹ ਸਾਲ ਤੋਂ ਨਾ ਸੁੱਟੇ, ਤਾਂ ਉਸ ਮਕਾਨ ਦੀ ਕੀ ਹਾਲਤ ਹੋਵੇਗੀ? ਉਹ ਤੁਹਾਡੇ ਚਿੱਤ ਦੀ ਹੋ ਗਈ ਹੈ।

ਅਸੀਂ ਰੋਜ਼ ਇਕੱਠਾ ਕਰਦੇ ਜਾਂਦੇ ਹਾਂ, ਜੋ ਵੀ ਆਉਂਦਾ ਹੈ, ਉਹ ਅੰਦਰ ਇਕੱਠਾ ਹੋ ਜਾਂਦਾ ਹੈ। ਉਸ ਦੇ ਭਾਰ ਹੇਠਾਂ ਚੇਤਨਾ ਦੀ ਲੋਅ ਦਬ ਜਾਂਦੀ ਹੈ, ਮੱਧਮ ਹੋ ਜਾਂਦੀ ਹੈ। ਫਿਰ ਉਹ ਭਾਰ ਹੀ ਭਾਰ ਰਹਿ ਜਾਂਦਾ ਹੈ ਅਤੇ ਚੇਤਨਾ ਗ਼ਾਇਬ ਹੋ ਜਾਂਦੀ ਹੈ। ਉਹੀ ਵਿਅਕਤੀ ਚੇਤਨਾ ਦੀ ਲੋਅ ਨੂੰ ਜਗਦੀ ਰੱਖ ਸਕਦਾ ਹੈ ਜੋ ਸ਼ਾਮ ਨੂੰ ਜੋ ਵੀ ਇਕੱਠਾ ਹੋਇਆ ਹੈ, ਉਸ ਨੂੰ ਸੁੱਟ ਦੇਵੇ, ਖ਼ਾਲੀ ਹੋ ਜਾਵੇ। ਬੀਤੇ ਕਲ੍ਹ ਤੋਂ ਖ਼ਾਲੀ ਹੋ ਜਾਵੇ, ਅਤੇ ਜਦ ਸਵੇਰੇ ਉਠੇ ਤਾਂ ਨਵੇਂ ਦਿਨ 'ਚ ਉਠੇ। ਨਵੀਂ ਸਵੇਰ ਤੇ ਨਵਾਂ ਸੂਰਜ ਤੇ ਨਵੇਂ ਲੋਕ ਹੋਣ ਅਤੇ ਭੁੱਲ ਜਾਵੇ ਕਿ ਕਲ੍ਹ ਵੀ ਕੁਝ ਸੀ। ਅਤੇ ਉਹ ਜੋ ਵੀ ਪ੍ਰਤੀਕਿਰਿਆਵਾਂ ਕਰੇ, ਜੋ ਵੀ ਕਰਮ ਕਰੇ, ਕੱਲ੍ਹ ਤੋਂ ਪ੍ਰਭਾਵਤ ਨਾ ਹੋਣ, ਬਿਲਕੁਲ ਸਹਿਜ ਫੁਰਤ ਹੋਣ, ਅੱਜ ਨਾਲ ਪ੍ਰਭਾਵਤ ਹੋਣ। ਜੇ ਕੱਲ੍ਹ ਇਕ ਆਦਮੀ ਗਾਲ੍ਹ ਦੇ ਗਿਆ ਹੈ ਅਤੇ ਅੱਜ ਸਵੇਰੇ ਤੁਹਾਨੂੰ ਮਿਲਦਾ ਹੈ ਤਾਂ ਤੁਸੀਂ ਉਸ ਆਦਮੀ ਨੂੰ ਥੋੜ੍ਹਾ-ਈ ਦੇਖਦੇ ਹੋ ਜੋ ਹੁਣ ਮਿਲ ਰਿਹਾ ਹੈ। ਉਹ ਆਦਮੀ ਕਲ੍ਹ ਵਾਲਾ ਜਿਸ ਨੇ ਗਾਲ੍ਹ ਦਿੱਤੀ ਸੀ, ਵਿਚਾਲੇ ਆ ਜਾਂਦਾ ਹੈ। ਅਤੇ ਇਹ ਜੋ ਆਦਮੀ ਸਾਹਮਣੇ ਖੜ੍ਹਾ ਹੈ, ਇਹ ਦਿਖਾਈ ਨਹੀਂ ਪੈਂਦਾ ਹੈ। ਉਹ ਆਦਮੀ ਦਿਖਾਈ ਪੈਂਦਾ ਹੈ, ਜਿਸ ਨੇ ਗਾਲ੍ਹ ਦਿੱਤੀ ਸੀ। ਉਹ ਆਦਮੀ ਮਰ ਚੁੱਕਾ, ਉਸ ਨੂੰ ਹਟਾ ਦਿਉ ਵਿਚਕਾਰੋਂ ਅਤੇ ਇਸ ਆਦਮੀ ਨੂੰ ਦੇਖੋ ਜੋ ਸਾਹਮਣੇ ਖੜਾ ਹੈ। ਹੋ ਸਕਦਾ ਹੈ, ਉਹ ਰਾਤ-ਭਰ ਵਿੱਚ ਬਦਲ ਕੇ ਆਇਆ ਹੋਵੇ। ਹੋ ਸਕਦਾ ਹੈ, ਉਹੀ ਦੁਖੀ ਹੋ ਕੇ ਆਇਆ ਹੋਵੇ। ਲੇਕਿਨ ਤੁਹਾਡੇ ਵਿਚਾਲੇ ਉਹ ਆਦਮੀ ਖੜਾ ਹੋ ਜਾਏਗਾ ਜਿਸ ਨੇ ਗਾਲ੍ਹ ਦਿੱਤੀ ਸੀ। ਉਹ ਮੁਰਦਾ ਪਰਛਾਵਾਂ ਵਿਚਾਲੇ ਆ ਜਾਏਗਾ ਅਤੇ ਇਸ ਆਦਮੀ ਨਾਲ ਤੁਸੀਂ ਜੋ ਵੀ ਸਲੂਕ ਕਰੋਗੇ, ਉਹ ਇਸ ਆਦਮੀ ਨਾਲ ਨਹੀਂ ਕਰ ਰਹੇ ਹੋ, ਉਹ ਉਸ ਆਦਮੀ ਨਾਲ ਕਰ ਰਹੇ ਹੋ, ਜੋ ਕੱਲ੍ਹ ਤੁਹਾਨੂੰ ਦਿਖਾਈ ਪਿਆ ਸੀ।

ਬੁੱਧ ਦੇ ਉੱਪਰ ਇਕ ਆਦਮੀ ਨੇ ਆ ਕੇ ਥੁੱਕ ਦਿੱਤਾ। ਥੁੱਕ ਕੇ ਉਹ ਚਲਿਆ ਵੀ ਗਿਆ, ਫਿਰ ਬਾਅਦ ਵਿੱਚ ਪਛਤਾਇਆ ਅਤੇ ਦੁਖੀ ਹੋਇਆ, ਕਿਉਂਕਿ ਬੁੱਧ ਨੇ ਤਾਂ ਉਸ ਥੁੱਕ ਨੂੰ ਸਿਰਫ਼ ਪੂੰਝ ਲਿਆ ਸੀ, ਅਤੇ ਉਸ ਆਦਮੀ ਨੂੰ ਕਿਹਾ ਸੀ ਕੁਝ ਹੋਰ ਕਹਿਣਾ ਹੈ? ਕਿਸੇ ਭਿਕਸ਼ੂ ਨੇ ਪੁੱਛਿਆ, ਤੁਸੀਂ ਕਹਿੰਦੇ ਹੋ, ਕੁਝ ਹੋਰ ਕਹਿਣਾ ਹੈ? ਅਤੇ

ਉਸ ਆਦਮੀ ਨੇ ਥੁੱਕਿਆ ਹੈ। ਬੁੱਧ ਨੇ ਕਿਹਾ, ਕੋਈ ਗੱਲ ਇੰਨੀ ਗੂੜ੍ਹਤਾ ਨਾਲ ਕਹਿਣਾ ਚਾਹੁੰਦਾ ਹੋਵੇਗਾ ਜਿਸ ਨੂੰ ਸ਼ਬਦ ਕਹਿਣ ਵਿੱਚ ਸਮਰੱਥ ਨਹੀਂ ਹੋ ਸਕੇ, ਇਸ ਲਈ ਥੁੱਕ ਕੇ ਉਸ ਨੇ ਜ਼ਾਹਰ ਕੀਤਾ ਹੈ। ਗ਼ੁੱਸਾ ਤੇਜ਼ ਹੈ, ਉਸ ਨੇ ਗ਼ੁੱਸੇ ਨੂੰ ਜ਼ਾਹਰ ਕੀਤਾ ਹੈ। ਇਸ ਲਈ ਮੈਂ ਪੁੱਛਦਾ ਹਾਂ ਕੁਝ ਹੋਰ ਕਹਿਣਾ ਹੈ? ਇਹ ਤਾਂ ਮੈਂ ਸਮਝ ਗਿਆ। ਲੇਕਿਨ ਉਹ ਆਦਮੀ ਕੁਝ ਕਹਿ ਨਹੀਂ ਸਕਿਆ, ਵਾਪਸ ਚਲਿਆ ਗਿਆ, ਪਛਤਾਇਆ, ਦੂਜੇ ਦਿਨ ਮਾਫ਼ੀ ਮੰਗਣ ਆਇਆ। ਉਸ ਨੇ ਬੁੱਧ ਦੇ ਪੈਰ ਛੋਹੇ ਤੇ ਉਸ ਨੇ ਕਿਹਾ, ਮੈਨੂੰ ਮਾਫ਼ ਕਰ ਦਿਉ। ਮੈਥੋਂ ਕੱਲ੍ਹ ਭੁੱਲ ਹੋ ਗਈ ਸੀ। ਬੁੱਧ ਨੇ ਕਿਹਾ, ਉਹ ਭੁੱਲ ਇੰਨੀ ਵੱਡੀ ਨਹੀਂ ਸੀ ਜਿੰਨੀ ਵੱਡੀ ਇਹ ਭੁੱਲ ਹੈ ਕਿ ਤੂੰ ਹੁਣ ਤਕ ਉਸ ਨੂੰ ਯਾਦ ਰੱਖਿਆ ਹੋਇਆ ਹੈ। ਤੂੰ ਥੁੱਕਿਆ, ਮੈਂ ਪੂੰਝ ਦਿੱਤਾ, ਗੱਲ ਖ਼ਤਮ ਹੋ ਗਈ, ਮਾਮਲਾ ਹੀ ਕੀ ਹੈ, ਦਿੱਕਤ ਕੀ ਹੈ, ਕਠਨਾਈ ਕੀ ਹੈ ਉਸ ਵਿਚ ਲੇਕਿਨ ਇਹ ਕਿ ਤੂੰ ਅਜੇ ਤਕ ਉਸ ਨੂੰ ਯਾਦ ਰੱਖਿਆ ਹੋਇਆ ਹੈ ਚੌਵੀ ਘੰਟੇ ਬੀਤ ਗਏ, ਇਹ ਤਾਂ ਬਹੁਤ ਵੱਡੀ ਭੁੱਲ ਹੈ। ਇਹ ਤਾਂ ਬਹੁਤ ਵੱਡੀ ਭੁੱਲ ਹੈ। ਮੈਂ ਤੈਨੂੰ ਉਹੀ ਆਦਮੀ ਨਹੀਂ ਮੰਨਦਾ ਜੋ ਥੁੱਕ ਗਿਆ ਸੀ, ਇਹ ਦੂਜਾ ਆਦਮੀ ਹੈ ਜੋ ਮੇਰੇ ਸਾਹਮਣੇ ਆਇਆ ਹੈ, ਕਿਉਂਕਿ ਇਹ ਤਾਂ ਕਹਿ ਰਿਹਾ ਹੈ ਕਿ ਮੈਥੋਂ ਭੁੱਲ ਹੋ ਗਈ ਹੈ, ਮੈਨੂੰ ਖਿਮਾ ਕਰ ਦਿਉ। ਇਹ ਉਹੀ ਆਦਮੀ ਨਹੀਂ ਹੈ ਜੋ ਥੁੱਕ ਗਿਆ ਸੀ, ਬਿਲਕੁਲ ਦੂਜਾ ਆਦਮੀ ਹੈ। ਮੈਂ ਕਿਸ ਨੂੰ ਖਿਮਾ ਕਰਾਂ, ਜਿਹੜਾ ਥੁੱਕ ਗਿਆ ਸੀ ਉਹ ਤਾਂ ਹੁਣ ਕਿਤੇ ਨਹੀਂ ਹੈ ਅਤੇ ਜਿਹੜਾ ਖਿਮਾ ਮੰਗ ਰਿਹਾ ਹੈ ਉਸ ਨੇ ਮੇਰੇ ਉੱਤੇ ਥੁੱਕਿਆ ਨਹੀਂ ਸੀ।

ਬੁੱਧ ਨੇ ਕਿਹਾ, ਜਿਸ ਨੇ ਮੇਰੇ ਉੱਤੇ ਥੁੱਕਿਆ ਸੀ, ਉਹ ਹੁਣ ਹੈ ਨਹੀਂ, ਕਿਤੇ ਵੀ ਇਸ ਦੁਨੀਆ ਵਿੱਚ। ਭਾਲਣ 'ਤੇ ਵੀ ਨਹੀਂ ਮਿਲੇਗਾ, ਅਤੇ ਜੋ ਖਿਮਾ ਮੰਗ ਰਿਹਾ ਹੈ, ਉਸ ਨੇ ਮੇਰੇ 'ਤੇ ਥੁੱਕਿਆ ਨਹੀਂ। ਮੈਂ ਕਿਸ ਨੂੰ ਖਿਮਾ ਕਰਾਂ, ਅਤੇ ਤੂੰ ਕਿਸ ਤੋਂ ਖਿਮਾ ਮੰਗ ਰਿਹਾ ਹੈਂ। ਜਿਸ 'ਤੇ ਥੁੱਕ ਗਿਆ ਸੀ, ਉਹ ਤਾਂ ਵਹਿ ਗਿਆ। ਜਿਵੇਂ ਨਦੀ ਵਗੀ ਜਾ ਰਹੀ ਹੈ, ਅਸੀਂ ਸੋਚਦੇ ਹਾਂ ਉਹੀ ਗੰਗਾ ਹੈ, ਜਿਸ 'ਤੇ ਅਸੀਂ ਕਲ੍ਹ ਵੀ ਆਏ ਸੀ। ਗੰਗਾ ਵਹਿ ਗਈ, ਜਦ ਤੁਸੀਂ ਕਲ੍ਹ ਆਏ ਸੀ। ਹੁਣ ਇਹ ਬਿਲਕੁਲ ਦੂਜਾ ਪਾਣੀ ਹੈ, ਜਿਸ ਨੂੰ ਤੁਸੀਂ ਕਲ੍ਹ ਦੀ ਗੰਗਾ ਸਮਝ ਰਹੇ ਹੋ। ਅਤੇ ਜਿਵੇਂ ਗੰਗਾ ਵਹਿ ਜਾਂਦੀ ਹੈ, ਉਵੇਂ ਤੁਹਾਡਾ ਚਿੱਤ ਵੀ ਵਹਿ ਰਿਹਾ ਹੈ। ਉਹ ਹਰ ਪਲ ਵਹਿੰਦਾ ਜਾ ਰਿਹਾ ਹੈ, ਕੁਝ ਵੀ ਠਹਿਰਾਅ ਨਹੀਂ ਹੈ ਉਸ ਚਿੱਤ ਵਿੱਚ। ਤਾਂ ਬੁੱਧ ਨੇ ਕਿਹਾ, ਤੂੰ ਕਿਸ ਤੋਂ ਖਿਮਾ ਮੰਗਦਾ ਹੈਂ? ਉਹ ਆਦਮੀ ਤਾਂ ਵਹਿ ਗਿਆ। ਮੈਂ ਕਿਵੇਂ ਖਿਮਾ ਕਰਾਂ। ਤਾਂ ਬੁੱਧ ਨੇ ਕਿਹਾ, ਇੰਨਾ ਹੀ ਚੇਤੇ ਰੱਖੋ, ਜੋ ਹੋ ਗਿਆ, ਉਸ ਨੂੰ ਜਾਣ ਦਿਉ, ਵਹਿ ਜਾਣ ਦਿਉ, ਜੋ ਹੈ, ਉਸ ਵਿੱਚ ਜਾਗੋ।

ਅਸੀਂ, ਜੋ ਬੀਤ ਗਿਆ ਉਸ ਵਿੱਚ ਇੰਨੇ ਚੁੰਬੜੇ ਰਹਿੰਦੇ ਹਾਂ ਕਿ ਜੋ ਹੈ ਉਸ ਵਿੱਚ ਨਹੀਂ ਜਾਗ ਪਾਂਦੇ। ਅਸੀਂ ਸਾਰੇ ਲੋਕ ਮੁਰਦਾ ਲਾਸ਼ਾਂ ਨੂੰ ਲਈ ਫਿਰਦੇ ਹਾਂ, ਇਸ ਲਈ ਜਿਉਂਦੇ ਆਦਮੀ ਨਹੀਂ ਹੋ ਪਾਂਦੇ। ਅਤੀਤ ਨੂੰ ਮਰ ਜਾਣ ਦਿਉ ਤਾਂ ਤੁਹਾਨੂੰ ਜੀਵਨ ਮਿਲੇਗਾ। ਅਤੇ ਜੋ ਆਦਮੀ ਜਿੰਨੇ ਅਤੀਤ ਨੂੰ ਮਰ ਜਾਣ ਦੇਵੇਗਾ ਤੇ ਰੋਜ਼ ਨਵਾਂ ਹੋ ਜਾਏਗਾ, ਰੋਜ਼ ਤਾਜ਼ਾ ਹੋ ਜਾਏਗਾ, ਉਹ ਇਉਂ ਜਾਗੇਗਾ ਜਿਵੇਂ ਪਹਿਲੀ ਵਾਰ ਦੁਨੀਆ

ਵਿੱਚ ਪੈਦਾ ਹੋਇਆ ਹੈ। ਉਸ ਆਦਮੀ ਦੇ ਅੰਦਰ ਜੜ੍ਹਤਾ ਇਕੱਠੀ ਨਹੀਂ ਹੋਵੇਗੀ।

ਕੀ ਤੁਹਾਨੂੰ ਚੇਤਾ ਹੈ, ਪਹਿਲੇ ਦਿਨ ਜਦ ਤੁਸੀਂ ਪਤਨੀ ਨਾਲ ਮਿਲੇ ਸੀ, ਉਸੇ ਤਰ੍ਹਾਂ ਹੁਣ ਵੀ ਮਿਲਦੇ ਹੋ? ਹੁਣ ਉਹ ਸਭ ਜੜ੍ਹ ਹੋ ਗਿਆ। ਹੁਣ ਵੀਹ ਵਰ੍ਹਿਆਂ ਦੀਆਂ ਯਾਦਾਂ ਵਿਚਾਲੇ ਖੜ੍ਹੀਆਂ ਹੋ ਗਈਆਂ ਹਨ ਅਤੇ ਇਹ ਵੀਹ ਵਰ੍ਹਿਆਂ ਦੀਆਂ ਯਾਦਾਂ ਤੁਹਾਡੀ ਪਤਨੀ ਤੋਂ ਤੁਹਾਨੂੰ ਬਹੁਤ ਦੂਰ ਕਰੀ ਜਾ ਰਹੀਆਂ ਹਨ, ਤੁਸੀਂ ਬਹੁਤ ਦੂਰ ਹੋ ਗਏ ਹੋ। ਇਸ ਲਈ ਜੋ ਅਨੰਦ ਪਹਿਲੇ ਛਿਨ ਵਿੱਚ ਮਿਲ ਕੇ ਤੁਹਾਨੂੰ ਆਪਣੀ ਪਤਨੀ ਤੋਂ ਮਿਲਿਆ ਸੀ, ਉਹ ਅੱਜ ਨਹੀਂ ਮਿਲੇਗਾ। ਲੇਕਿਨ ਜੇ ਇਹ ਵੀਹ ਸਾਲਾਂ ਦੀਆਂ ਯਾਦਾਂ ਵਿਚਾਲਿਉਂ ਮਿਟ ਜਾਣ ਅਤੇ ਤੁਸੀਂ ਨਵੇਂ ਹੋ ਕੇ ਤੇ ਨਵੀਂ ਪਤਨੀ ਨੂੰ ਦੇਖ ਸਕੋ ਤਾਂ ਸ਼ਾਇਦ ਉਹੀ ਅਨੰਦ ਦਾ ਛਿਨ ਫਿਰ ਹਾਸਲ ਹੋ ਜਾਏਗਾ।

ਤੁਸੀਂ ਰੋਜ਼ ਸਵੇਰੇ ਸੂਰਜ ਨੂੰ ਦੇਖਦੇ ਹੋ। ਸਮਝਦੇ ਹੋ, ਉਹੀ ਸੂਰਜ ਫਿਰ ਉੱਗ ਰਿਹਾ ਹੈ? ਉਹੀ ਸੂਰਜ ਦੁਬਾਰਾ ਨਹੀਂ ਉੱਗਦਾ। ਅਤੇ ਤੁਸੀਂ ਫੁੱਲਾਂ ਦੇ ਕੋਲੋਂ ਦੀ ਲੰਘਦੇ ਹੋ, ਸੋਚਦੇ ਹੋ ਉਹੀ ਫੁੱਲ ਫਿਰ ਖਿੜੇ ਹਨ? ਕੋਈ ਫੁੱਲ ਦੁਬਾਰਾ ਨਹੀਂ ਖਿੜਦੇ ਅਤੇ ਕੋਈ ਤਾਰੇ ਦੁਬਾਰਾ ਨਹੀਂ ਨਿਕਲਦੇ। ਸਭ ਨਵਾਂ ਹੈ। ਜੇ ਤੁਹਾਨੂੰ ਯਾਦ ਦਾ ਭਾਰ ਨਾ ਹੋਵੇ ਤਾਂ ਜੀਵਨ ਤੁਹਾਨੂੰ ਹਰ ਪਲ ਨਵਾਂ ਜਾਣ ਪਏਗਾ। ਅਤੇ ਜਦ ਤੁਸੀਂ ਇਸ ਨਵੀਨ ਜੀਵਨ ਦੇ ਪ੍ਰਤੀ ਜਾਗ ਸਕੋਗੇ ਤੇ ਆਪਣੀ ਜੜ੍ਹਤਾ ਨੂੰ ਛੱਡ ਦਿਉਗੇ ਤਾਂ ਤੁਹਾਨੂੰ ਕੁਝ ਅਹਿਸਾਸ ਮਿਲਣੇ ਸ਼ੁਰੂ ਹੋਣਗੇ, ਜਿਨ੍ਹਾਂ ਅਹਿਸਾਸਾਂ ਦੀ ਸਮਗ੍ਰਤਾ ਦਾ ਨਾਉਂ ਪਰਮਾਤਮਾ ਹੈ। ਤਦ ਤੁਹਾਨੂੰ ਕੁਝ ਅਨੁਭਵ ਹੋਣਾ ਸ਼ੁਰੂ ਹੋਵੇਗਾ। ਜਿਹੜਾ ਅਤੀਤ ਨਾਲ ਦੱਬਿਆ ਹੈ, ਉਹ ਕਦੇ ਪਰਮਾਤਮਾ ਨੂੰ ਨਹੀਂ ਜਾਣ ਸਕਦਾ, ਕਿਉਂਕਿ ਪਰਮਾਤਮਾ ਹਰ ਪਲ ਵਰਤਮਾਨ ਹੈ। ਜਿਹੜਾ ਅਤੀਤ ਨਾਲ ਦੱਬਿਆ ਹੈ, ਉਹ ਵਰਤਮਾਨ ਨੂੰ ਨਹੀਂ ਜਾਣ ਸਕਦਾ। ਤੁਹਾਡੀ ਸਾਰੀ ਜੜ੍ਹਤਾ ਅਤੀਤ ਪੈਦਾ ਕਰਦਾ ਹੈ।

ਇਕ ਸਾਧੂ ਨੇ ਆਪਣੇ ਸ਼ਿਸ਼ ਨੂੰ ਕਿਹਾ ਸੀ, ਤੂੰ ਜਾਹ, ਜੋ ਤੂੰ ਮੇਰੇ ਕੋਲ ਨਹੀਂ ਸਮਝ ਸਕਿਆ, ਉਹ ਮੇਰਾ ਇਕ ਮਿੱਤਰ ਹੈ, ਉਸ ਕੋਲ ਜਾ ਕੇ ਸਮਝ। ਉਹ ਉਸ ਦੇ ਮਿੱਤਰ ਕੋਲ ਗਿਆ ਹੈ। ਦੇਖ ਕੇ ਹੈਰਾਨ ਹੋਇਆ ਕਿ ਜਿਥੇ ਉਸ ਨੂੰ ਭੇਜਿਆ ਗਿਆ ਹੈ, ਉਹ ਤਾਂ ਇਕ ਸਰਾਂਅ ਦਾ ਰਖਵਾਲਾ ਹੈ। ਜਾਣ ਸਾਰ ਉਸ ਦਾ ਮਨ ਇਹ ਹੋਇਆ ਕਿ ਸਰਾਂਅ ਦੇ ਰਖਵਾਲੇ ਤੋਂ ਮੈਂ ਕੀ ਸਿੱਖਾਂਗਾ? ਲੇਕਿਨ ਫਿਰ ਵੀ ਭੇਜਿਆ ਗਿਆ ਹਾਂ ਤਾਂ ਉਹ ਰੁਕਿਆ। ਉਸ ਦੇ ਗੁਰੂ ਨੇ ਕਿਹਾ ਸੀ ਕਿ ਤੂੰ ਸਵੇਰ ਤੋਂ ਸ਼ਾਮ ਤਕ ਦੇਖੀਂ ਕਿ ਉਹ ਕੀ ਕਰਦਾ ਹੈ। ਉਸ ਦੇ ਪੂਰੇ ਨਿਤ ਦੇ ਵਿਹਾਰ ਨੂੰ ਸਮਝੀਂ। ਉਸ ਦਾ ਪੂਰਾ ਵਿਹਾਰ ਉਸ ਨੇ ਸਮਝਿਆ। ਉਹ ਤਾਂ ਸਰਾਂਅ ਦਾ ਨੌਕਰ ਸੀ, ਸਰਾਂਅ ਦਾ ਕੰਮ ਕਰਦਾ ਸੀ। ਦੋ-ਚਾਰ ਦਿਨ ਬਾਅਦ ਵਾਪਸ ਮੁੜਨ ਲੱਗਾ। ਉਥੇ ਤਾਂ ਪਾਣ ਨੂੰ ਕੁਝ ਵੀ ਨਹੀਂ ਸੀ। ਲੇਕਿਨ ਉਸ ਨੇ ਸੋਚਿਆ ਕਿ ਮੈਨੂੰ ਪਤਾ ਨਹੀਂ ਕਿ ਰਾਤ ਨੂੰ ਸੌਣ ਵੇਲੇ ਕੁਝ ਕਰਦਾ ਹੋਵੇ। ਸਵੇਰੇ ਨ੍ਹੇਰੇ ਹੀ ਜਾਗ ਜਾਂਦਾ ਹੋਵੇ। ਉਸ ਵੇਲੇ ਕੁਝ ਕਰਦਾ ਹੋਵੇ।

ਉਸ ਨੇ ਤੁਰਨ ਵੇਲੇ ਉਸ ਤੋਂ ਪੁੱਛਿਆ ਕਿ ਕੀ ਮੈਂ ਇਹ ਪੁੱਛਾਂ ਕਿ ਰਾਤ ਨੂੰ ਸੌਣ ਸਮੇਂ ਤੁਸੀਂ ਕੀ ਕਰਦੇ ਹੋ? ਅਤੇ ਸਵੇਰੇ ਜਾਗ ਕੇ ਕੀ ਕਰਦੇ ਹੋ? ਉਸ ਨੇ ਕਿਹਾ, ਦਿਨ-

ਭਰ ਵਿੱਚ ਸਰਾਂਅ ਦੇ ਬਰਤਨ ਗੰਦੇ ਹੋ ਜਾਂਦੇ ਹਨ, ਰਾਤੀਂ ਸੌਣ ਵੇਲੇ ਉਹਨਾਂ ਨੂੰ ਝਾੜ-ਪੋਚ ਕੇ ਸਾਫ਼ ਕਰਕੇ ਰੱਖ ਦਿੰਦਾ ਹਾਂ। ਉਸ ਨੇ ਸੋਚਿਆ ਕਿਥੋਂ ਦੇ ਪਾਗ਼ਲ ਕੋਲ ਮੈਨੂੰ ਭੇਜ ਦਿੱਤਾ। ਜੋ ਸਿਰਫ਼ ਸਰਾਂਅ ਦਾ ਰਖਵਾਲਾ ਹੈ ਤੇ ਬਰਤਨ ਸਾਫ਼ ਕਰਦਾ ਹੈ। ਉਹ ਵਾਪਸ ਮੁੜ ਆਇਆ। ਉਸ ਨੇ ਆਪਣੇ ਗੁਰੂ ਨੂੰ ਦੱਸਿਆ। ਗੁਰੂ ਨੇ ਕਿਹਾ ਕਿ ਉਸ ਦੀ ਗੱਲ ਤਾਂ ਪੂਰੀ ਸੀ, ਜੇ ਤੂੰ ਸਮਝਦਾ। ਉਸ ਨੇ ਕਿਹਾ ਕਿ ਦਿਨ-ਭਰ ਵਿੱਚ ਬਰਤਨ ਗੰਦੇ ਹੋ ਜਾਂਦੇ ਹਨ, ਸ਼ਾਮ ਨੂੰ ਸਾਫ਼ ਕਰ ਲੈਂਦਾ ਹਾਂ, ਰਾਤ-ਭਰ ਵਿੱਚ ਫਿਰ ਥੋੜ੍ਹੀ-ਬਹੁਤ ਧੂੜ ਜੰਮ ਜਾਂਦੀ ਹੈ। ਸਵੇਰੇ ਫਿਰ ਸਾਫ਼ ਕਰ ਲੈਂਦਾ ਹਾਂ। ਇਹੀ ਤਾਂ ਕੁਲ ਜਮਾਂ ਕਰਨਾ ਹੈ।

ਉਹ ਚਿੱਤ ਸਾਡਾ ਦਿਨ-ਭਰ ਵਿਚ ਗੰਦਾ ਹੋ ਜਾਂਦਾ ਹੈ। ਉਸ ਨੂੰ ਰਾਤੀ ਸੌਣ ਵੇਲੇ ਸਾਫ਼ ਕਰ ਲਵੋ, ਉਸ ਨੂੰ ਪੂੰਝ ਛੱਡੋ ਅਤੇ ਸਵੇਰੇ ਸੁਫ਼ਨੇ ਫਿਰ ਰਾਤ-ਭਰ ਵਿੱਚ ਕੁਝ ਗੰਦਾ ਕਰ ਦੇਣਗੇ। ਸਵੇਰੇ ਫਿਰ ਉਸ ਨੂੰ ਪੂੰਝ ਛੱਡੋ। ਕਿਉਂਕਿ ਮਕਾਨ ਪੋਚਣਾ ਤਾਂ ਸਾਨੂੰ ਪਤਾ ਹੈ, ਲੇਕਿਨ ਚਿੱਤ ਨੂੰ ਕਿਵੇਂ ਪੋਚੋਗੇ? ਚਿੱਤ ਨੂੰ ਕਿਵੇਂ ਸਾਫ਼ ਕਰੋਗੇ? ਕਿਹੜਾ ਪਾਣੀ ਹੈ ਜੋ ਚਿੱਤ ਦੇ ਬਰਤਨ ਨੂੰ ਸਾਫ਼ ਕਰੇਗਾ?

ਮੈਂ ਤੁਹਾਨੂੰ ਕਹਾਂ, ਮੌਨ—ਮੌਨ ਚਿੱਤ ਨੂੰ ਸਾਫ਼ ਕਰਦਾ ਹੈ। ਜੋ ਜਿੰਨਾ ਜ਼ਿਆਦਾ ਮੌਨ ਵਿੱਚ ਦਾਖ਼ਲ ਹੁੰਦਾ ਹੈ, ਉੱਨਾ ਉਸ ਦੇ ਚਿੱਤ ਦਾ ਬਰਤਨ ਸਾਫ਼ ਹੋ ਜਾਂਦਾ ਹੈ। ਮੌਨ ਦੇ ਜਲ ਵਿੱਚ ਚਿੱਤ ਦੇ ਬਰਤਨ ਧੋਏ ਜਾਂਦੇ ਹਨ। ਲੇਕਿਨ ਅਸੀਂ ਮੌਨ ਰਹਿਣਾ ਭੁੱਲ ਗਏ ਹਾਂ। ਅਸੀਂ ਇਕਦਮ ਬੋਲੀ ਜਾ ਰਹੇ ਹਾਂ, ਦੂਜਿਆਂ ਨਾਲ ਜਾਂ ਆਪਣੇ-ਆਪ ਨਾਲ। ਅਸੀਂ ਚੌਵੀ ਘੰਟੇ ਗੱਲਬਾਤ ਵਿੱਚ ਲੱਗੇ ਹੋਏ ਹਾਂ, ਖ਼ੁਦ ਨਾਲ ਜਾਂ ਦੂਜਿਆਂ ਨਾਲ। ਸੌਣ ਸਮੇਂ ਤਕ ਵੀ ਅਸੀਂ ਗੱਲਬਾਤ ਕਰਦੇ ਹਾਂ, ਉਠਦਿਆਂ ਹੀ ਅਸੀਂ ਫਿਰ ਗੱਲਬਾਤ ਵਿੱਚ ਲੱਗ ਜਾਂਦੇ ਹਾਂ। ਅਸੀਂ ਗੱਲਾਂ ਨਾਲ ਘਿਰੇ ਹੋਏ ਹਾਂ। ਮੌਨ ਅਸੀਂ ਭੁੱਲ ਗਏ ਹਾਂ। ਇਸ ਸੰਸਾਰ ਵਿੱਚ ਜੇਕਰ ਕੋਈ ਚੀਜ਼ ਖੋ ਗਈ ਹੈ ਤਾਂ ਮੌਨ ਖੋ ਗਿਆ ਹੈ ਅਤੇ ਜਿਥੇ ਮੌਨ ਖੋ ਜਾਏਗਾ, ਉਥੇ ਜੀਵਨ ਵਿੱਚ ਜੋ ਵੀ ਸ੍ਰੇਸ਼ਠ ਹੈ, ਉਹ ਖੋ ਜਾਏਗਾ, ਕਿਉਂਕਿ ਸਭ ਸ੍ਰੇਸ਼ਠ ਮੌਨ ਤੋਂ ਜਨਮਦਾ ਹੈ, ਸਾਇਲੇਂਸ ਤੋਂ ਪੈਦਾ ਹੁੰਦਾ ਹੈ।

ਰਾਤ ਨੂੰ ਸੌਣ ਵੇਲੇ ਘੜੀ-ਕੁ ਲਈ ਬਿਲਕੁਲ ਸਾਇਲੇਂਸ ਵਿੱਚ ਉੱਤਰ ਜਾਵੋ, ਬਿਲਕੁਲ ਚੁੱਪ ਹੋ ਜਾਉ। ਹਰ ਤਰ੍ਹਾਂ ਨਾਲ ਮੌਨ ਹੋ ਜਾਉ। ਸਵੇਰੇ ਉੱਠਣ ਵੇਲੇ ਸਭ ਤਰ੍ਹਾਂ ਮੌਨ ਹੋ ਕੇ ਥੋੜ੍ਹੀ ਦੇਰ ਪਏ ਰਹੋ ਅਤੇ ਫਿਰ ਉਠੋ। ਅਤੇ ਦਿਨ 'ਚ ਵੀ ਚੌਵੀ ਘੰਟੇ ਦਾ ਖ਼ਿਆਲ ਰਹੇ ਕਿ ਜਿਥੋਂ ਤਕ ਹੋ ਸਕੇ, ਮੇਰੇ ਅੰਦਰ ਮੌਨ ਹੋਵੇ। ਜੋ ਅਤੀ ਜ਼ਰੂਰੀ ਹੋ ਜਾਵੇ, ਉਹ ਬੋਲਿਆ ਜਾਵੇ। ਜੋ ਅਤੀ ਜ਼ਰੂਰੀ ਹੋਵੇ, ਉਹ ਸੋਚਿਆ ਜਾਵੇ, ਨਹੀਂ ਤਾਂ ਮੇਰੇ ਅੰਦਰ ਮੌਨ ਹੋਵੇਗਾ। ਅਤੇ ਜੇ ਕੋਈ ਚੇਤੰਨ ਹੋ ਕੇ ਇਸ ਨੂੰ ਸੋਚੇ ਤਾਂ ਹੌਲੀ-ਹੌਲੀ ਮੌਨ ਦਾ ਉਤਾਰਾ ਸ਼ੁਰੂ ਹੋ ਜਾਂਦਾ ਹੈ।

ਜੇ ਰਾਹ 'ਤੇ ਤੁਰਨ ਵੇਲੇ ਤੁਸੀਂ ਇਹ ਖ਼ਿਆਲ ਰੱਖੋ ਕਿ ਮੈਂ ਮੌਨ ਤੁਰਾਂ—ਪਹਿਲਾਂ ਤਕਲੀਫ਼ ਹੋਵੇਗੀ, ਜੀਵਨ-ਭਰ ਦੀ ਆਦਤ ਹੈ, ਸ਼ਾਇਦ ਅਨੇਕਾਂ ਜੀਵਨਾਂ ਦੀ ਆਦਤ ਹੈ, ਲੇਕਿਨ ਹੌਲੀ-ਹੌਲੀ ਯਾਦਪੂਰਵਕ, ਜੇ ਭੋਜਨ ਕਰਨ ਵੇਲੇ ਯਾਦ ਰੱਖੋ ਕਿ ਮੈਂ ਮੌਨ ਰਹਾਂ। ਮੌਨ ਦਾ ਅਰਥ ਇਹ ਨਹੀਂ ਕਿ ਬੁੱਲ੍ਹ ਬੰਦ ਰਹਿਣ। ਮੌਨ ਦਾ ਅਰਥ ਹੈ, ਅੰਦਰ

ਚਲ-ਚਲ ਬੰਦ ਹੋਵੇ। ਅੰਦਰ ਉਥੇ ਚੁੱਪੀ ਹੋਵੇ। ਜਦ ਵੀ ਮੌਕਾ ਮਿਲੇ, ਮੌਨ ਹੋ ਜਾਉ। ਜਿਸ ਛਿਨ ਤੁਸੀਂ ਮੌਨ ਵਿੱਚ ਹੋ, ਉਸੇ ਛਿਨ ਤੁਸੀਂ ਮੰਦਰ ਵਿੱਚ ਹੋ। ਫਿਰ ਚਾਹੇ ਉਹ ਦੁਕਾਨ ਹੋਵੇ, ਚਾਹੇ ਉਹ ਬਜ਼ਾਰ ਹੋਵੇ, ਚਾਹੇ ਉਹ ਦਫ਼ਤਰ ਹੋਵੇ।

ਜੀਵਨ ਦਾ ਜ਼ਿਆਦਾਤਰ ਸਮਾਂ ਮੌਨ ਵਿੱਚ ਬਤੀਤ ਹੋਵੇ, ਇਸ ਦਾ ਸਿਮਰਨ ਰੱਖੋ ਅਤੇ ਤੁਸੀਂ ਕ੍ਰਮਵਾਰ ਇਕ ਨਵੇਂ ਆਦਮੀ ਨੂੰ ਆਪਣੇ ਅੰਦਰ ਆਉਂਦਾ ਹੋਇਆ ਮਹਿਸੂਸ ਕਰੋਗੇ। ਪੜਾਅਵਾਰ ਤੁਹਾਡੇ ਅੰਦਰ ਇਕ ਨਵੇਂ ਮਨੁੱਖ ਦਾ ਜਨਮ ਹੋਣ ਲੱਗੇਗਾ ਅਤੇ ਤੁਸੀਂ ਬਿਲਕੁਲ ਨਵੀਂ ਚੇਤਨਾ ਨੂੰ ਅਨੁਭਵ ਕਰੋਗੇ, ਅਤੇ ਤੁਹਾਡੇ ਅੰਦਰ ਜੜ੍ਹਤਾ ਟੁੱਟਣੀ ਸ਼ੁਰੂ ਹੋ ਜਾਏਗੀ। ਇਕ ਸਮਾਂ ਆਏਗਾ, ਤੁਹਾਡੇ ਅੰਦਰ ਕੋਈ ਜੜ੍ਹਤਾ ਨਹੀਂ ਹੋਵੇਗੀ ਅਤੇ ਸਿਰਫ਼ ਚੇਤੰਨਤਾ ਰਹਿ ਜਾਏਗੀ।

ਜਿਸ ਛਿਨ ਪੂਰਨ ਮਨ ਵਿੱਚ ਸਥਾਪਤ ਵਿਅਕਤੀ ਆਪਣੀ ਚੇਤਨਾ ਵਿੱਚ ਪ੍ਰਵੇਸ਼ ਕਰਦਾ ਹੈ, ਉਸੇ ਛਿਨ ਉਸ ਦੇ ਅੰਦਰ ਸਰੀਰ ਅਲੋਪ ਹੋ ਜਾਂਦਾ ਹੈ ਅਤੇ ਸਿਰਫ਼ ਆਤਮਾ ਦਾ ਅਨੁਭਵ ਬਾਕੀ ਰਹਿ ਜਾਂਦਾ ਹੈ। ਜਿਸ ਛਿਨ ਤੁਸੀਂ ਪੂਰੇ ਮੌਨ ਵਿੱਚ ਹੋ, ਉਸੇ ਛਿਨ ਤੁਸੀਂ ਸੰਸਾਰ ਵਿੱਚ ਨਹੀਂ ਹੋ, ਪਰਮਾਤਮਾ ਵਿੱਚ ਹੋ। ਇਸ ਨੂੰ ਮੈਂ ਸੰਨਿਆਸ ਕਹਿੰਦਾ ਹਾਂ। ਅਜੇਹਾ ਵਿਅਕਤੀ, ਜੋ ਸਾਰੀ ਭੀੜ ਦੇ ਵਿੱਚ ਮੌਨ ਹੈ, ਸੰਨਿਆਸੀ ਹੈ। ਅਜੇਹਾ ਵਿਅਕਤੀ, ਜੋ ਸਭ ਕਰਦਾ ਹੋਇਆ ਮੌਨ ਹੈ, ਸੰਨਿਆਸੀ ਹੈ। ਜਿਸ ਦੇ ਅੰਦਰ ਮੌਨ ਹੈ, ਉਹ ਸੰਨਿਆਸ ਨੂੰ ਪਾ ਗਿਆ। ਕਿਉਂਕਿ ਮੌਨ ਹੀ ਦੁਆਰ ਖੋਲ੍ਹਦਾ ਹੈ ਪਰਮਾਤਮਾ ਦਾ। ਮੌਨ ਹੀ ਦੁਆਰ ਖੋਲ੍ਹਦਾ ਹੈ ਪਦਾਰਥ ਦੇ, ਜੋ ਪਾਰ ਹੈ ਉਹਦੇ ਲਈ।

ਯਾਦ ਰੱਖਣਾ, ਜੋ ਵੀ ਸਾਧਣ ਜਿਹੀ ਗੱਲ ਹੈ, ਜੋ ਕਦੇ ਪਾਣ ਜਿਹੀ ਗੱਲ ਹੈ, ਜੋ ਵੀ ਹਾਸਲ ਕਰਨ ਜਿਹੀ ਗੱਲ ਹੈ, ਉਹ ਹੈ ਸਾਇਲੈਂਸ, ਉਹ ਹੈ ਮੌਨ। ਸੰਸਾਰ ਚੌਵੀ ਘੰਟੇ ਤੁਹਾਡੇ ਅੰਦਰ ਮੌਨ ਨੂੰ ਤੋੜ ਰਿਹਾ ਹੈ। ਤੁਸੀਂ ਚੌਵੀ ਘੰਟੇ ਆਪਣੇ ਮੌਨ ਨੂੰ ਤੋੜ ਰਹੇ ਹੋ। ਫਿਰ ਚਾਹੇ ਤੁਸੀਂ ਸ਼ਾਸਤਰ ਪੜ੍ਹੋ, ਗ੍ਰੰਥਾਂ ਨੂੰ ਯਾਦ ਕਰੋ, ਤੱਤ-ਗਿਆਨ ਨੂੰ ਯਾਦ ਕਰ ਲਵੋ, ਉਹ ਵੀ ਮੌਨ ਨੂੰ ਤੋੜ ਰਿਹਾ ਹੈ। ਉਸ ਨਾਲ ਵੀ ਤੁਸੀਂ ਮੌਨ ਵਿੱਚ ਨਹੀਂ ਜਾ ਰਹੇ ਹੋ। ਉਹ ਸਾਰਾ ਤੱਤ-ਗਿਆਨ ਵੀ ਤੁਹਾਡੇ ਅੰਦਰ ਗੱਲਬਾਤ ਬਣ ਰਿਹਾ ਹੈ।

ਚੁੱਪ ਹੋ ਜਾਉ, ਇਸ ਤੋਂ ਬਿਹਤਰ ਹੋਰ ਕੁਝ ਵੀ ਨਹੀਂ ਹੈ। ਅਤੇ ਚੁੱਪੀ ਨੂੰ ਅਨੁਭਵ ਕਰੋ ਆਪਣੇ ਅੰਦਰ ਅਤੇ ਉਸ ਘੜੀ ਵਿੱਚ ਜਦ ਤੁਹਾਡੇ ਅੰਦਰ ਕੋਈ ਵੀ ਨਹੀਂ ਬੋਲਦਾ ਹੋਵੇਗਾ, ਜਦ ਨਿਰੋਲ ਸੰਨਾਟਾ ਹੋਵੇਗਾ, ਜਿਵੇਂ ਕੋਈ ਦੂਰ ਇਕਾਂਤ ਬਣ ਵਿੱਚ ਸਭ ਸ਼ਾਂਤ ਹੋਵੇ, ਕੋਈ ਪੰਛੀ ਵੀ ਜਦ ਨਾ ਬੋਲਦਾ ਹੋਵੇ ਉਸ ਤਰ੍ਹਾਂ ਦਾ ਸੰਨਾਟਾ ਤੁਹਾਡੇ ਅੰਦਰ ਹੋਵੇਗਾ ਤਾਂ ਤੁਸੀਂ ਮਹਿਸੂਸ ਕਰੋਗੇ, ਤੁਸੀਂ ਆਮ ਵਿਅਕਤੀ ਨਹੀਂ ਹੋ। ਤੁਸੀਂ ਦੇਹ ਦੇ ਘੇਰੇ ਵਿੱਚ ਬੱਧੇ ਹੋਏ ਵਿਅਕਤੀ ਨਹੀਂ ਹੋ, ਤੁਹਾਡੀ ਚੇਤਨਾ ਤਦ ਅਕਾਸ਼ ਨੂੰ ਛੂਹਣ ਵਿੱਚ ਸਮਰੱਥ ਹੋ ਜਾਂਦੀ ਹੈ। ਉਸ ਮੌਨ ਵਿੱਚ ਤੁਹਾਨੂੰ ਦਿਖਾਈ ਪੈਂਦਾ ਹੈ, ਅਨੁਭਵ ਹੁੰਦਾ ਹੈ, ਸੁਣਾਈ ਪੈਂਦਾ ਹੈ, ਉਹੀ ਜੋ ਪਰਮਾਤਮਾ ਦਾ ਹੈ।

ਇਸ ਮੌਨ ਨੂੰ ਹੀ ਮੈਂ ਪ੍ਰਾਰਥਨਾ ਕਹਿੰਦਾ ਹਾਂ, ਇਸ ਮੌਨ ਨੂੰ ਹੀ ਮੈਂ ਧਿਆਨ ਕਹਿੰਦਾ

ਹਾਂ, ਇਸ ਮੌਨ ਨੂੰ ਹੀ ਮੈਂ ਸਮਾਧੀ ਕਹਿੰਦਾ ਹਾਂ। ਅਤੇ ਇਸ ਨੂੰ ਸਾਧਣ ਦੇ ਲਈ ਕਿਸੇ ਦੇ ਕੋਲ ਸਿੱਖਣ ਜਾਣ ਦੀ ਲੋੜ ਨਹੀਂ ਹੈ। ਕਿਉਂਕਿ ਜੋ ਵੀ ਤੁਸੀਂ ਸਿੱਖੋਗੇ ਉਹ ਤੁਹਾਡੇ ਅੰਦਰ ਗੱਲਬਾਤ ਬਣ ਜਾਏਗਾ। ਇਸ ਨੂੰ ਸਾਧਣ ਦੇ ਲਈ ਕੋਈ ਗ੍ਰੰਥਾਂ ਨੂੰ ਪੜਨ ਦੀ ਜ਼ਰੂਰਤ ਨਹੀਂ ਹੈ ਅਤੇ ਇਸ ਨੂੰ ਸਾਧਣ ਦੇ ਲਈ ਕੋਈ ਪਹਾੜਾਂ 'ਤੇ ਜਾਣ ਦੀ ਲੋੜ ਨਹੀਂ ਹੈ। ਤੁਸੀਂ ਜਿਥੇ ਹੋ, ਉਥੇ ਵੀ ਸਿਮਰਨ ਪੂਰਵਕ ਇੰਨਾ ਹੀ ਧਿਆਨ ਰੱਖਣਾ ਕਿ ਮੇਰੇ ਅੰਦਰ ਕੋਈ ਵਿਅਰਥ ਦੀ ਗੱਲ ਨਾ ਚੱਲੇ। ਅਤੇ ਜਦ ਵੀ ਵਿਅਰਥ ਦੀ ਗੱਲਬਾਤ ਚੱਲੇ ਤਾਂ ਸ਼ਾਂਤ ਹੋ ਕੇ ਉਸ ਨੂੰ ਦੇਖੋ, ਹੋਰ ਕੁਝ ਨਾ ਕਰੋ। ਅਤੇ ਤੁਸੀਂ ਹੈਰਾਨ ਹੋਵੋਗੇ, ਜੇ ਤੁਸੀਂ ਆਪਣੇ ਅੰਦਰ ਚਲਦੀ ਹੋਈ ਬਕਵਾਸ ਨੂੰ ਦੇਖੋ ਸ਼ਾਂਤ ਹੋ ਕੇ ਤਾਂ ਤੁਹਾਨੂੰ ਆਪਣੇ ਅੰਦਰ ਇਕ ਨਵੇਂ ਤੱਤ ਦਾ ਅਨੁਭਵ ਹੋਵੇਗਾ ਜੋ ਸਿਰਫ਼ ਦੇਖ ਰਿਹਾ ਹੈ। ਗੱਲਬਾਤ ਚੱਲ ਰਹੀ ਹੈ ਅਤੇ ਉਹ ਦੂਰ ਖੜ੍ਹਾ ਹੈ।

ਅਤੇ ਤਦ, ਤੁਹਾਨੂੰ ਇਹ ਅਨੁਭਵ ਹੋਵਗਾ ਕਿ ਚਿੱਤ ਗੱਲਬਾਤ ਵਿੱਚ ਲੱਗਾ ਹੋਇਆ ਹੈ ਲੇਕਿਨ ਆਤਮਾ ਅਜੇ ਵੀ ਮੌਨ ਹੈ ਤੇ ਸ਼ਾਂਤ ਹੈ। ਜੋ ਦੇਖਣ ਵਾਲਾ ਤੱਤ ਹੈ ਉਹ ਤੁਹਾਡੀ ਆਤਮਾ ਹੈ ਅਤੇ ਲਗਾਤਾਰ ਮੌਨ ਵਿੱਚ, ਲਗਾਤਾਰ ਸਾਇਲੈਂਸ ਵਿੱਚ ਹੈ।

ਉਸ ਦਾ ਥੋੜ੍ਹਾ-ਜਿਹਾ ਅਨੁਭਵ ਜਿਵੇਂ-ਜਿਵੇਂ ਗਹਿਰਾ ਹੋਵੇਗਾ, ਗੱਲਬਾਤ ਹਟਦੀ ਜਾਏਗੀ, ਗੱਲਬਾਤ ਅਲੋਪ ਹੁੰਦੀ ਜਾਏਗੀ। ਇਕ ਸਮਾਂ ਆਏਗਾ, ਤੁਹਾਡੇ ਅੰਦਰ ਕੋਈ ਵੀ ਵਿਚਾਰ ਚਲਦੇ ਨਹੀਂ ਰਹਿ ਜਾਣਗੇ, ਅਤੇ ਜਦ ਕੋਈ ਨਹੀਂ ਚਲਦੇ ਹਨ ਤਾਂ ਵਿਚਾਰ-ਸ਼ਕਤੀ ਦਾ ਜਨਮ ਹੁੰਦਾ ਹੈ। ਅਤੇ ਜਦ ਤਕ ਵਿਚਾਰ ਚਲਦੇ ਹਨ ਤਦ ਤਕ ਵਿਚਾਰ ਸ਼ਕਤੀ ਦਾ ਜਨਮ ਨਹੀਂ ਹੁੰਦਾ। ਜਿੰਨੇ ਜ਼ਿਆਦਾ ਵਿਚਾਰ ਹੋ ਜਾਣਗੇ ਤੁਸੀਂ ਉੱਨੇ ਸ਼ੁਦਾਈ ਹੋ ਜਾਉਗੇ, ਪਾਗ਼ਲ ਦੇ ਵਿਚਾਰ ਹੀ ਵਿਚਾਰ ਰਹਿ ਜਾਂਦੇ ਹਨ, ਵਿਵੇਕ ਬਿਲਕੁਲ ਨਹੀਂ ਰਹਿ ਜਾਂਦਾ।

ਇਸ ਲਈ ਦੁਨੀਆ ਦੇ ਬਹੁਤ ਵੱਡੇ-ਵੱਡੇ ਵਿਚਾਰਕ ਪਾਗ਼ਲ ਦੇਖੇ ਜਾਂਦੇ ਹਨ। ਇਹ ਇਸ ਗੱਲ ਦਾ ਸਬੂਤ ਹੈ ਕਿ ਵਿਚਾਰਕ ਸੱਚ ਦਾ ਅਨੁਭਵ ਨਹੀਂ ਕਰ ਸਕਦਾ। ਅਤੇ ਅੱਜ ਤਕ ਦੁਨੀਆ ਵਿੱਚ ਕਿਸੇ ਵਿਚਾਰਕ ਨੇ ਸੱਚ ਦਾ ਅਨੁਭਵ ਨਹੀਂ ਕੀਤਾ ਹੈ ਤੇ ਨਾ ਕਰ ਸਕੇਗਾ। ਜਦ ਅਸੀਂ ਬੁੱਧ ਨੂੰ, ਮਹਾਂਵੀਰ ਨੂੰ ਵਿਚਾਰਕ ਕਹਿੰਦੇ ਹਾਂ ਤਾਂ ਅਸੀਂ ਗ਼ਲਤੀ ਕਰਦੇ ਹਾਂ। ਇਹ ਵਿਚਾਰਕ ਨਹੀਂ ਹਨ। ਇਹਨਾਂ ਨੇ ਤਾਂ ਵਿਚਾਰ ਨੂੰ ਛੱਡ ਦਿੱਤਾ। ਇਹ ਤਾਂ ਸਭ ਵਿਚਾਰ ਛੱਡ ਕੇ ਚੁੱਪ ਹੋ ਗਏ ਹਨ, ਇਹ ਦ੍ਰਸ਼ਟਾ ਹਨ। ਅਤੇ ਜੋ ਦ੍ਰਸ਼ਟਾ ਹੋ ਜਾਂਦਾ ਹੈ, ਉਹ ਸਭ ਪਾ ਲੈਂਦਾ ਹੈ। ਇਕ ਛੋਟੀ-ਜਿਹੀ ਕਹਾਣੀ, ਆਪਣੀ ਚਰਚਾ ਨੂੰ ਮੈਂ ਪੂਰਾ ਕਰਾਂਗਾ—

ਉਪਨਿਸ਼ਦਾਂ ਦੇ ਸਮੇਂ ਇਕ ਯੁਵਕ ਸੱਚ ਦੀ ਤਲਾਸ਼ ਵਿੱਚ ਗਿਆ। ਉਸ ਨੇ ਆਪਣੇ ਗੁਰੂ ਦੇ ਚਰਨ ਵਿੱਚ ਸਿਰ ਰੱਖਿਆ ਅਤੇ ਉਸ ਨੇ ਕਿਹਾ ਕਿ ਮੈਂ ਸੱਚ ਨੂੰ ਪਾਣ ਆਇਆ ਹਾਂ। ਉਸ ਦੇ ਗੁਰੂ ਨੇ ਕਿਹਾ, ਸੱਚ ਨੂੰ ਪਾਣਾ ਚਾਹੁੰਦਾ ਹੈਂ ਕਿ ਸੱਚ ਦੇ ਸੰਬੰਧ ਵਿੱਚ ਕੁਝ ਪਾਣਾ ਚਾਹੁੰਦਾ ਹੈਂ? ਉਸ ਦੇ ਗੁਰੂ ਨੇ ਕਿਹਾ, ਸੱਚ ਨੂੰ ਜਾਣਨਾ ਚਾਹੁੰਦਾ ਹੈਂ ਜਾਂ ਸੱਚ ਦੇ ਸੰਬੰਧ ਵਿੱਚ ਕੁਝ ਜਾਣਨਾ ਚਾਹੁੰਦਾ ਹੈਂ। ਜੇ ਸੱਚ ਦੇ ਸੰਬੰਧ ਵਿੱਚ ਕੁਝ ਜਾਣਨਾ ਹੈ

ਤਾਂ ਮੇਰੇ ਕੋਲ ਰੁਕ ਜਾ, ਜੇ ਸੱਚ ਨੂੰ ਜਾਣਨਾ ਹੈ ਤਾਂ ਫਿਰ ਮਾਮਲਾ ਕਠਨ ਹੈ। ਉਸ ਯੁਵਕ ਨੇ ਕਿਹਾ, ਮੈਂ ਸੱਚ ਨੂੰ ਜਾਣਨ ਆਇਆਂ, ਸੰਬੰਧ ਵਿੱਚ ਜਾਣਨ ਨੂੰ ਨਹੀਂ ਆਇਆ। ਸੰਬੰਧ ਵਿੱਚ ਹੀ ਜਾਣਨਾ ਹੁੰਦਾ ਤਾਂ ਮੇਰੇ ਪਿਤਾ ਖ਼ੁਦ ਪੰਡਤ ਸਨ। ਸਾਰੇ ਸ਼ਾਸਤਰ ਉਹ ਜਾਣਦੇ ਸਨ। ਪਰ ਜਦ ਮੈਂ ਉਹਨਾਂ ਨੂੰ ਕਿਹਾ ਕਿ ਮੈਂ ਸੱਚ ਨੂੰ ਜਾਣਨਾ ਚਾਹੁੰਦਾ ਹਾਂ ਤਾਂ ਉਹਨਾਂ ਨੇ ਕਿਹਾ, ਮੈਂ ਅਸਮਰਥ ਹਾਂ, ਤੂੰ ਕਿਤੇ ਹੋਰ ਖੋਜ। ਮੈਂ ਸ਼ਾਸਤਰ ਦੇ ਸੰਬੰਧ ਵਿੱਚ ਜਾਣਦਾ ਹਾਂ। ਮੈਂ ਸ਼ਾਸਤਰ ਵਿੱਚ ਹਾਂ, ਮੈਨੂੰ ਸੱਚ ਦਾ ਕੋਈ ਪਤਾ ਨਹੀਂ। ਮੈਂ ਸੱਚ ਨੂੰ ਹੀ ਜਾਣਨ ਆਇਆ ਹਾਂ।

ਉਸ ਦੇ ਗੁਰੂ ਨੇ ਕਿਹਾ, ਤਦ ਇਉਂ ਕਰ, ਇਸ ਆਸ਼ਰਮ ਵਿੱਚ ਜਿੰਨੇ ਗਊ-ਬੈਲ ਹਨ, ਉਹ ਚਾਰ ਸੌ ਦੇ ਕਰੀਬ ਹਨ, ਇਹਨਾਂ ਸਭ ਨੂੰ ਲੈ ਜਾ, ਦੂਰ ਅਜੇਹੇ ਜੰਗਲ ਵਿੱਚ ਲੈ ਜਾਵੀਂ, ਜਿਥੇ ਕੋਈ ਆਦਮੀ ਨਾ ਹੋਵੇ, ਜਦ ਇਹ ਗਊ-ਬੈਲ ਹਜ਼ਾਰ ਹੋ ਜਾਣ, ਇਹਨਾਂ ਦੇ ਬੱਚੇ ਹੋਣਗੇ ਅਤੇ ਇਹ ਹਜ਼ਾਰ ਹੋ ਜਾਣਗੇ, ਤਦ ਤੂੰ ਮੁੜ ਆਵੀਂ। ਅਤੇ ਤਦ ਤਕ ਇਕ ਸ਼ਰਤ ਯਾਦ ਰੱਖੀਂ, ਜੋ ਵੀ ਗੱਲ ਕਰਨੀ ਹੋਵੇ, ਇਹਨਾਂ ਹੀ ਗਊ-ਬੈਲਾਂ ਨਾਲ ਕਰ ਲੈਣਾ। ਕਿਸੇ ਆਦਮੀ ਨਾਲ ਨਾ ਬੋਲਣਾ, ਜੋ ਵੀ ਤੇਰੇ ਦਿਲ ਵਿੱਚ ਆਵੇ, ਇਹਨਾਂ ਨਾਲ ਹੀ ਕਰ ਲੈਣਾ। ਇੰਨੇ ਦੂਰ ਚਲੇ ਜਾਣਾ ਕਿ ਕੋਈ ਆਦਮੀ ਨਾ ਹੋਵੇ, ਅਤੇ ਜਦ ਇਹ ਹਜ਼ਾਰ ਹੋ ਜਾਣ ਤਾਂ ਵਾਪਸ ਮੁੜ ਆਉਣਾ।

ਉਹ ਯੁਵਕ, ਉਹਨਾਂ ਚਾਰ ਸੌ ਗਊ-ਬੈਲਾਂ ਨੂੰ ਲੈ ਕੇ ਹੱਕ ਕੇ ਜੰਗਲ ਵਿੱਚ ਲੈ ਗਿਆ। ਦੂਰ ਤੋਂ ਦੂਰ ਲੈ ਗਿਆ, ਜਿਥੇ ਕੋਈ ਵੀ ਨਹੀਂ ਸੀ। ਉਥੇ ਉਹ ਜਾਨਵਰ ਤੇ ਉਹ ਇਕੱਲਾ ਰਹਿ ਗਿਆ। ਉਹਨਾਂ ਨਾਲ ਹੀ ਗੱਲ ਕਰਨੀ ਪੈਂਦੀ ਹੈ। ਜੋ ਵੀ ਕਹਿਣਾ ਹੁੰਦਾ ਹੈ, ਉਹਨਾਂ ਨੂੰ ਹੀ ਕਹਿਣਾ ਹੁੰਦਾ ਹੈ। ਉਹਨਾਂ ਨੂੰ ਕੀ ਕਹਿੰਦਾ? ਉਹਨਾਂ ਨਾਲ ਕੀ ਗੱਲ ਕਰਦਾ? ਉਹਨਾਂ ਦੀਆਂ ਅੱਖਾਂ ਵਿੱਚ ਤਾਂ ਕੋਈ ਵਿਚਾਰ ਨਹੀਂ ਸਨ। ਗਊ ਦੀ ਅੱਖ ਕਦੇ ਦੇਖੀ ਹੈ? ਜਦ ਤੁਹਾਡੀ ਵੀ ਅੱਖ ਉਸ ਤਰ੍ਹਾਂ ਦੀ ਹੋ ਜਾਵੇ ਤਾਂ ਸਮਝਣਾ ਕਿ ਕਿਤੇ ਪਹੁੰਚ ਗਏ। ਉਸ ਅੱਖ ਵਿੱਚ ਕੋਈ ਵਿਚਾਰ ਨਹੀਂ ਹੈ, ਖ਼ਾਲੀ ਅਤੇ ਸ਼ੂੰਨਯ। ਉਹਨਾਂ ਅੱਖਾਂ ਵਿੱਚ ਦੇਖਦਾ, ਉਹਨਾਂ ਦੇ ਹੀ ਕੋਲ ਰਹਿੰਦਾ ਅਤੇ ਉਹਨਾਂ ਨੂੰ ਚਰਾਉਂਦਾ, ਪਾਣੀ ਪਿਆਉਂਦਾ ਅਤੇ ਇਕੱਲਾ ਉਹਨਾਂ ਦੇ ਵਿਚ ਸੌਂ ਜਾਂਦਾ।

ਵਰ੍ਹੇ ਆਏ ਅਤੇ ਗਏ। ਕੁਝ ਦਿਨ ਤਕ ਪੁਰਾਣੀਆਂ ਘਰ ਦੀਆਂ ਯਾਦਾਂ ਚਲਦੀਆਂ ਰਹੀਆਂ। ਲੇਕਿਨ ਨਵਾਂ ਭੋਜਨ ਨਾ ਮਿਲੇ ਤਾਂ ਪੁਰਾਣੀਆਂ ਯਾਦਾਂ ਮਰ ਜਾਂਦੀਆਂ ਹਨ। ਅਸੀਂ ਰੋਜ਼ ਨਵੀਆਂ ਯਾਦਾਂ ਨੂੰ ਭੋਜਨ ਦੇ ਦਿੰਦੇ ਹਾਂ, ਇਸ ਲਈ ਰਿਪਲੇਸ ਹੁੰਦੀਆਂ ਤੁਰੀਆਂ ਜਾਂਦੀਆਂ ਹਨ। ਪੁਰਾਣੀਆਂ ਮਰਦੀਆਂ ਹਨ, ਨਵੀਆਂ ਅੰਦਰ ਪਹੁੰਚ ਜਾਂਦੀਆਂ ਹਨ। ਹੁਣ ਨਵੇਂ ਦਾ ਤਾਂ ਕੋਈ ਕਾਰਨ ਨਹੀਂ ਸੀ। ਗਊ-ਬੈਲ ਸਨ, ਉਹਨਾਂ ਦੇ ਦਰਮਿਆਨ ਰਹਿਣਾ ਸੀ, ਕੋਈ ਨਵੀਂ ਯਾਦ ਦਾ ਕਾਰਨ ਨਹੀਂ ਸੀ। ਨਵੀਆਂ ਯਾਦਾਂ ਪੈਦਾ ਨਾ ਹੋਈਆਂ, ਪੁਰਾਣੀਆਂ ਨੂੰ ਭੋਜਨ ਨਾ ਮਿਲਿਆ, ਉਹ ਹੌਲੀ-ਹੌਲੀ ਮਰਦੀਆਂ ਗਈਆਂ, ਗਊ-ਬੈਲ ਦੇ ਕੋਲ ਰਹਿੰਦਾ-ਰਹਿੰਦਾ ਖ਼ੁਦ ਗਊ-ਬੈਲ ਹੋ ਗਿਆ। ਉਹ ਤਾਂ ਸੰਖਿਆ ਵੀ ਭੁੱਲ ਗਿਆ। ਗੁਰੂ ਨੇ ਕਿਹਾ ਸੀ, ਹਜ਼ਾਰ ਜਦ ਹੋ ਜਾਣ ਤਾਂ ਇਹਨਾਂ ਨੂੰ

ਮੋੜ ਲਿਆਵੀਂ, ਲੇਕਿਨ ਉਹ ਤਾਂ ਭੁੱਲ ਹੀ ਗਿਆ। ਬੜੀ ਮਿੱਠੀ ਕਹਾਣੀ ਹੈ, ਉਹਨਾਂ ਗਊਆਂ ਨੇ ਕਿਹਾ, ਅਸੀਂ ਹਜ਼ਾਰ ਹੋ ਗਏ। ਵਾਪਸ ਮੁੜ ਚਲ। ਇਹ ਤਾਂ ਕਾਲਪਨਿਕ ਹੀ ਹੋਵੇਗਾ, ਪਰ ਇਸ ਦਾ ਮਤਲਬ ਸਿਰਫ਼ ਇੰਨਾ ਸੀ ਕਿ ਉਸ ਨੂੰ ਪਤਾ ਨਹੀਂ ਸੀ ਕਿ ਕਦ ਗਊ-ਬੈਲ ਹਜ਼ਾਰ ਹੋ ਗਏ। ਅਤੇ ਜਦ ਗਊਆਂ ਨੇ ਕਿਹਾ ਅਸੀਂ ਹਜ਼ਾਰ ਹੋ ਗਏ ਮੁੜ ਚਲ, ਗੁਰੂ ਨੇ ਦੂਰੋਂ ਦੇਖਿਆ, ਉਹ ਹਜ਼ਾਰ ਗਊ-ਬੈਲਾਂ ਦਾ ਝੁੰਡ ਆਉਂਦਾ ਸੀ। ਉਸ ਨੇ ਆਪਣੇ ਸ਼ਿਸ਼ਾਂ ਨੂੰ ਕਿਹਾ, ਦੇਖੋ, ਇਕ ਹਜ਼ਾਰ ਇਕ—ਇਕ ਹਜ਼ਾਰ ਇਕ ਗਊ-ਬੈਲ ਆ ਰਹੇ ਹਨ। ਸ਼ਿੱਸ਼ ਬੋਲੇ, ਇਕ ਹਜ਼ਾਰ ਇਕ? ਅਤੇ ਵਿਚਕਾਰ ਉਹ ਜਿਹੜਾ ਨੌਜਵਾਨ ਹੈ? ਉਸ ਨੇ ਕਿਹਾ, ਉਸ ਦੀਆਂ ਅੱਖਾਂ ਨੂੰ ਦੇਖੋ। ਉਹ ਹੁਣ ਆਦਮੀ ਨਹੀਂ ਰਿਹਾ। ਹੁਣ ਉਹ ਆਦਮੀ ਨਹੀਂ ਹੈ। ਅਤੇ ਜਦ ਉਹ ਕਰੀਬ ਆਇਆ ਤਾਂ ਗੁਰੂ ਨੇ ਉਸ ਨੂੰ ਗਲੇ ਲਾ ਲਿਆ ਅਤੇ ਗੁਰੂ ਨੇ ਕਿਹਾ, ਬੋਲ ਮਿਲ ਗਿਆ? ਉਹ ਯੁਵਕ ਚੁੱਪ ਰਿਹਾ। ਉਸ ਨੇ ਕਿਹਾ, ਸਿਰਫ਼ ਤੁਹਾਡੇ ਚਰਨ ਛੂਹਣ ਆਇਆ ਹਾਂ। ਉਸ ਨੇ ਗੁਰੂ ਦੇ ਚਰਨ ਛੋਹੇ ਅਤੇ ਵਾਪਸ ਮੁੜ ਗਿਆ।

ਉਸ ਮੌਨ ਵਿੱਚ, ਉਸ ਨੇ ਜਾਣ ਲਿਆ ਜੋ ਜਾਣਨ ਜਿਹਾ ਸੀ। ਹੁਣ ਤਕ, ਜੋ ਸਤਿਗੁਰੂ ਹੈ ਉਹ ਮੌਨ ਦਿੰਦਾ ਹੈ ਅਤੇ ਜੋ ਅਸਤਿਗੁਰੂ ਹੈ ਉਹ ਸ਼ਬਦ ਦਿੰਦਾ ਹੈ, ਜੋ ਸਤਿਗੁਰੂ ਹੈ, ਉਹ ਤੁਹਾਡੇ ਗ੍ਰੰਥ ਖੋਹ ਲੈਂਦਾ ਹੈ, ਜੋ ਅਸਤਿਗੁਰੂ ਹੈ ਉਹ ਤੁਹਾਨੂੰ ਗ੍ਰੰਥ ਦੇ ਦਿੰਦਾ ਹੈ। ਜੋ ਸਤਿਗੁਰੂ ਹੈ, ਉਹ ਤੁਹਾਡੇ ਵਿਚਾਰ ਅਲੱਗ ਕਰ ਲੈਂਦਾ ਹੈ, ਜੋ ਅਸਤਿਗੁਰੂ ਹੈ, ਉਹ ਤੁਹਾਡੇ ਅੰਦਰ ਵਿਚਾਰ ਪਾ ਦਿੰਦਾ ਹੈ। ਇਹੀ ਹੁੰਦਾ ਰਿਹਾ ਹੈ। ਅਤੇ ਜੇ ਸੱਚ ਨੂੰ ਜਾਣਨਾ ਹੋਵੇ, ਸੱਚ ਦੇ ਸੰਬੰਧ ਵਿੱਚ ਨਹੀਂ, ਤਾਂ ਮੌਨ ਹੋ ਜਾਉ, ਚੁੱਪ ਹੋ ਜਾਉ ਅਤੇ ਚੁੱਪੀ ਨੂੰ ਸਾਧੋ, ਮੌਨ ਨੂੰ ਸਾਧੋ। ਅਸੀਂ ਸਿਮਰਨ ਪੂਰਵਕ ਨਹੀਂ ਸਾਧਿਆ। ਇਸ ਲਈ ਨਹੀਂ ਸਾਧ ਸਕੇ ਹਾਂ। ਸਾਧਾਂਗੇ, ਨਿਸਚਿਤ ਹੀ ਸਾਧਿਆ ਜਾ ਸਕਦਾ ਹੈ। ਕਿਉਂ? ਕਿਉਂਕਿ ਵਿਚਾਰ ਨੂੰ ਸਾਧਣਾ ਹੀ ਕਠਨ ਹੈ, ਮੌਨ ਤਾਂ ਸਾਡਾ ਸੁਭਾਅ ਹੈ। ਜੇ ਅਸੀਂ ਥੋੜ੍ਹਾ-ਜਿਹਾ ਵੀ ਯਤਨ ਕੀਤਾ ਤਾਂ ਸੁਭਾਅ ਦੇ ਝਰਨੇ ਫੁੱਟ ਪੈਣਗੇ, ਜੜ੍ਹਤਾ ਟੁੱਟ ਜਾਏਗੀ, ਵਹਿ ਜਾਏਗੀ ਅਤੇ ਚੇਤੰਨ ਦਾ ਪ੍ਰਵਾਹ ਹੋ ਜਾਏਗਾ।

ਤਾਂ ਚੇਤੇ ਰੱਖਣਾ, ਜਦ ਚੇਤੰਨ ਦਾ ਪ੍ਰਵਾਹ ਹੁੰਦਾ ਹੈ ਤਾਂ ਸਾਰਾ ਜੀਵਨ ਮੂਲੋਂ ਤਬਦੀਲ ਹੋ ਜਾਂਦਾ ਹੈ। ਤਦ ਜੋ ਵੀ ਹੁੰਦਾ ਹੈ, ਉਹ ਸ਼ੁਭ ਹੈ। ਤਦ ਕੋਈ ਡਿਸਿਪਲਿਨ, ਕੋਈ ਅਨੁਸ਼ਾਸਨ ਆਪਣੇ ਉੱਪਰ ਤੋਂ ਲੱਦਣਾ ਨਹੀਂ ਪੈਂਦਾ, ਕੋਈ ਜੀਣ-ਢੰਗ ਉੱਪਰੋਂ ਨਹੀਂ ਲੱਦਣਾ ਪੈਂਦਾ। ਤਦ ਜੋ ਵੀ ਹੁੰਦਾ ਹੈ, ਉਹ ਸ਼ੁੱਭ ਅਤੇ ਸਤਿ ਹੁੰਦਾ ਹੈ। ਚੇਤੰਨ ਦੀ ਧਾਰਾ ਨੂੰ ਜੜ੍ਹਤਾ ਨਾਲ ਨਾ ਰੋਕੋ। ਜੀਵਨ ਅਜੇਹਾ ਹੈ ਕਿ ਉਹ ਜੜ੍ਹ ਕਰ ਰਿਹਾ ਹੈ। ਤੁਹਾਨੂੰ ਯਤਨ ਕਰਨਾ ਪਏਗਾ ਕਿ ਜੀਵਨ ਦੀ ਜੜ੍ਹਤਾ ਤੁਹਾਡੇ 'ਤੇ ਅਰੋਪਤ ਨਾ ਹੋਵੇ। ਜੇ ਤੁਸੀਂ ਇਸ ਯਤਨ ਵਿੱਚ ਲੱਗੇ ਹੋਏ ਹੋ ਤਾਂ ਤੁਸੀਂ ਇਕ ਧਾਰਮਕ ਆਦਮੀ ਹੋ। ਹਿੰਦੂ, ਮੁਸਲਮਾਨ, ਈਸਾਈ ਹੋਣ ਨਾਲ ਤੁਸੀਂ ਧਾਰਮਕ ਨਹੀਂ ਹੋ। ਜੜ੍ਹਤਾ ਦੇ ਵਿਰੋਧ ਵਿੱਚ ਜੇ ਆਪਣੇ ਅੰਦਰ ਲੜ ਰਹੇ ਹੋ ਤਾਂ ਤੁਸੀਂ ਧਾਰਮਕ ਹੋ। ਅਤੇ ਚੇਤੰਨ ਦੀ ਆਸ ਵਿੱਚ, ਉਮੀਦ ਵਿੱਚ ਤੇ ਪ੍ਰਾਰਥਨਾ ਵਿੱਚ ਜੇ ਤੁਸੀਂ ਸੰਘਰਸ਼ਸ਼ੀਲ ਹੋ ਤਾਂ ਧਾਰਮਕ ਹੋ।

ਈਸ਼ਵਰ ਕਰੇ, ਤੁਹਾਨੂੰ ਧਾਰਮਕ ਬਣਾਏ, ਤੁਸੀਂ ਅਖੌਤੀ ਧਰਮਾਂ ਤੋਂ ਮੁਕਤ ਹੋਵੋ ਅਤੇ ਧਾਰਮਕ ਬਣੋ। ਤੁਸੀਂ ਅਖੌਤੀ ਮੰਦਰ, ਸ਼ਿਵਾਲਾ ਅਤੇ ਮਸਜਿਦਾਂ ਤੋਂ ਮੁਕਤ ਹੋਵੋ ਅਤੇ ਧਾਰਮਕ ਬਣੋ। ਇਸ ਦੁਨੀਆ ਵਿੱਚ ਜੇ ਧਾਰਮਕ ਆਦਮੀ ਦਾ ਉਤਾਰਾ ਹੋ ਜਾਵੇ ਤਾਂ ਅਸੀਂ ਮਨੁੱਖ ਨੂੰ ਬਚਾਉਣ ਵਿੱਚ ਸਫਲ ਹੋ ਜਾਵਾਂਗੇ, ਨਹੀਂ ਤਾਂ ਥੋੜ੍ਹੇ ਹੀ ਦਿਨਾਂ ਵਿੱਚ ਸਾਰੇ ਮਸ਼ੀਨ—ਮਸ਼ੀਨਾਂ ਹੀ ਮਸ਼ੀਨਾਂ ਦਿਖਾਈ ਦੇਣਗੀਆਂ, ਕੋਈ ਆਦਮੀ ਕਿਤੇ ਦਿਖਾਈ ਨਹੀਂ ਪਏਗਾ। ਆਦਮੀ ਮਰ ਰਿਹਾ ਹੈ ਅਤੇ ਮਸ਼ੀਨਾਂ ਜੀਂਦੀਆਂ ਜਾ ਰਹੀਆਂ ਹਨ। ਹੌਲੀ-ਹੌਲੀ ਅਸੀਂ ਮਸ਼ੀਨਾਂ ਦੀ ਤਰ੍ਹਾਂ ਹੋ ਜਾਵਾਂਗੇ। ਅਤੇ ਇਹ ਸਭ ਤੋਂ ਵੱਡੀ ਦੁਰਘਟਨਾ ਹੋਵੇਗੀ। ਐਟਮ ਬੰਬ 'ਤੇ ਹਾਈਡ੍ਰੋਜਨ ਬੰਬ ਇੰਨੀਆਂ ਵੱਡੀਆਂ ਦੁਰਘਟਨਾਵਾਂ ਨਹੀਂ ਹਨ। ਜੇ ਉਹ ਡਿੱਗ ਪੈਣ ਤਾਂ ਕੋਈ ਹਰਜ ਨਹੀਂ ਹੈ ਉੱਨਾ। ਲੇਕਿਨ ਜੇ ਸਾਰੇ ਮਨੁੱਖ ਜੜ੍ਹ ਮਸ਼ੀਨਾਂ ਦੀ ਤਰ੍ਹਾਂ ਹੋ ਜਾਣ ਤਾਂ ਸਭ ਖ਼ਤਮ ਹੋ ਜਾਏਗਾ—ਪ੍ਰੇਮ ਤੇ ਸੁਹੱਪਣ ਅਤੇ ਸੱਚ ਤੇ ਸ਼ੁੱਭ, ਸਭ ਗ਼ਾਇਬ ਹੋ ਜਾਣਗੇ। ਇਹਨਾਂ ਸਭ ਦਾ ਜਨਮ ਚੇਤੰਨ ਦੇ ਵਿਕਾਸ ਨਾਲ ਹੁੰਦਾ ਹੈ।

ਜੜ੍ਹਤਾ ਨੂੰ ਨਾ ਆਉਣ ਦੇਣਾ ਆਪਣੇ ਅੰਦਰ ਅਤੇ ਚੇਤੰਨ ਨੂੰ ਵਿਕਸਿਤ ਕਰਨਾ। ਚੇਤੰਨ ਦੇ ਵਿਕਾਸ ਦਾ ਨਿਯਮ ਹੈ, ਮੌਨ ਨੂੰ, ਸ਼ੂੰਨਯ ਨੂੰ, ਧਿਆਨ ਨੂੰ, ਜਾਗਰੂਪਤਾ ਨੂੰ ਆਪਣੇ ਅੰਦਰ ਜੋ ਜਿੰਨਾ ਵਿਕਸਿਤ ਕਰਦਾ ਹੈ, ਉਹ ਉੱਨਾ ਮੌਨ ਨੂੰ ਪਹੁੰਚ ਜਾਂਦਾ ਹੈ।

ਪਰਮਾਤਮਾ ਤੁਹਾਡੇ ਸਭ ਸ਼ਬਦ ਖੋਹ ਲਵੇ, ਪਰਮਾਤਮਾ ਤੁਹਾਡੇ ਸਾਰੇ ਵਿਚਾਰ ਖੋਹ ਲਵੇ, ਪਰਮਾਤਮਾ ਤੁਹਾਨੂੰ ਨਿਰੋਲ ਮੌਨ ਕਰ ਦੇਵੇ, ਨਿਰੀਹ ਕਰ ਦੇਵੇ, ਤੁਹਾਨੂੰ ਇਕਦਮ ਦਰਿੱਦਰ ਕਰ ਦੇਵੇ। ਤੁਹਾਡੀ ਆਤਮਾ ਇਕਦਮ ਦਰਿੱਦਰ ਹੋ ਜਾਵੇ ਵਿਚਾਰਾਂ ਤੋਂ ਤਾਂ ਤੁਸੀਂ ਇਕਦਮ ਭਰਪੂਰ ਹੋ ਜਾਉਗੇ। ਅਤੇ ਤੁਹਾਨੂੰ ਅਨੰਤ ਸੰਪਤੀ ਦੇ ਦੁਆਰ ਹਾਸਲ ਹੋ ਜਾਣਗੇ। ਇਹੀ ਪ੍ਰਾਰਥਨਾ ਕਰਦਾ ਹਾਂ। ਮੇਰੀਆਂ ਗੱਲਾਂ ਨੂੰ ਇੰਨੀ ਗਰਮੀ ਵਿੱਚ ਬੈਠ ਕੇ ਸੁਣਿਆ ਹੈ, ਇੰਨੇ ਪ੍ਰੇਮ ਨਾਲ, ਉਸ ਦੇ ਲਈ ਬਹੁਤ ਧੰਨਵਾਦੀ ਹਾਂ। ਸਭ ਦੇ ਅੰਦਰ ਬੈਠੇ ਹੋਏ ਪਰਮਾਤਮਾ ਨੂੰ ਮੇਰਾ ਪ੍ਰਣਾਮ ਸਵੀਕਾਰ ਕਰਨਾ।



# 11
# ਬੂੰਦ ਵਿੱਚ ਸਾਗਰ

ਮੇਰੇ ਪਿਆਰੇ ਆਪਣੇਂ,

ਬੋਲਦੇ ਸਮੇਂ, ਬੋਲਣ ਤੋਂ ਪਹਿਲਾਂ ਮੈਨੂੰ ਇਹ ਸੋਚ ਉਠਦੀ ਹੈ ਹਮੇਸ਼ਾ—ਕਿਸਾਨ ਸੋਚ ਲੈਂਦਾ ਹੈ ਕਿ ਜਿਸ ਜ਼ਮੀਨ 'ਤੇ ਅਸੀਂ ਬੀਜ ਸੁੱਟ ਰਹੇ ਹਾਂ, ਉਸ ਜ਼ਮੀਨ 'ਤੇ ਬੀਜ ਅੰਕੁਰਿਤ ਹੋਣਗੇ ਜਾਂ ਨਹੀਂ। ਬੋਲਣ ਤੋਂ ਪਹਿਲਾਂ ਮੈਨੂੰ ਵੀ ਲੱਗਦਾ ਹੈ, ਜਿਨ੍ਹਾਂ ਨੂੰ ਕਹਿ ਰਿਹਾ ਹਾਂ, ਉਹ ਸੁਣ ਵੀ ਸਕਣਗੇ ਜਾਂ ਨਹੀਂ, ਉਹਨਾਂ ਦੇ ਹਿਰਦੇ ਤਕ ਗੱਲ ਪਹੁੰਚੇਗੀ ਜਾਂ ਨਹੀਂ ਪਹੁੰਚੇਗੀ। ਉਹਨਾਂ ਦੇ ਅੰਦਰ ਕੋਈ ਬੀਜ ਅੰਕੁਰਤ ਹੋ ਸਕੇਗਾ ਜਾਂ ਨਹੀਂ ਹੋ ਸਕੇਗਾ। ਅਤੇ ਜਦ ਇਸ ਤਰ੍ਹਾਂ ਸੋਚਦਾ ਹਾਂ ਤਾਂ ਬਹੁਤ ਨਿਰਾਸ਼ਾ ਜਾਣ ਪੈਂਦੀ ਹੈ। ਨਿਰਾਸ਼ਾ ਇਸ ਲਈ ਜਾਣ ਪੈਂਦੀ ਹੈ ਕਿ ਵਿਚਾਰ ਸਿਰਫ਼ ਉਹਨਾਂ ਦੇ ਹਿਰਦੇ ਸੁਣਨ ਵਿੱਚ ਸਮਰੱਥ ਹੋ ਪਾਂਦੇ ਹਨ ਜਿਨ੍ਹਾਂ ਦੇ ਅੰਦਰ ਗਹਿਰੀ ਸਿੱਕ ਹੋਵੇ। ਨਹੀਂ ਤਾਂ ਸਾਡੇ ਹਿਰਦੇ 'ਤੇ ਵਿਚਾਰ ਜਾਂਦੇ ਹੋਏ ਜਾਣ ਪੈਂਦੇ ਹਨ, ਲੇਕਿਨ ਪਹੁੰਚ ਨਹੀਂ ਪਾਂਦੇ। ਅਤੇ ਉਹਨਾਂ ਵਿੱਚ ਕਦੇ ਅੰਕੁਰਣ ਨਹੀਂ ਹੁੰਦਾ ਹੈ।

ਪਿਆਸ ਦੇ ਬਿਨਾਂ ਕੋਈ ਵੀ ਸੁਣਨਾ ਸੰਭਵ ਨਹੀਂ ਹੈ।

ਇਸ ਲਈ ਜ਼ਰੂਰੀ ਨਹੀਂ ਹੈ ਕਿ ਜਿੰਨੇ ਲੋਕ ਬੈਠੇ ਹੋਣ, ਉਹ ਸਾਰੇ ਹੀ ਸੁਣਨਗੇ। ਇਹ ਵੀ ਜ਼ਰੂਰੀ ਨਹੀਂ ਹੈ ਕਿ ਮੇਰੀ ਗੱਲ ਉਹਨਾਂ ਤਕ ਪਹੁੰਚੇਗੀ। ਲੇਕਿਨ ਉਸ ਆਸ ਵਿੱਚ ਕਿ ਸ਼ਾਇਦ ਕਿਸੇ ਦੇ ਕੋਲ ਪਹੁੰਚ ਜਾਵੇ ਤਾਂ ਨਤੀਜਾ ਹੋਵੇਗਾ, ਜ਼ਰੂਰ ਹੋਵੇਗਾ। ਪਰ ਮੈਂ ਆਸ ਕਰਾਂ ਕਿ ਸਭ ਦੇ ਕੋਲ ਪਹੁੰਚ ਸਕੇਗੀ ਅਤੇ ਮੈਂ ਵਿਸ਼ਵਾਸ ਕਰਾਂ ਕਿ ਸਾਰੇ ਪਿਆਸ ਲੈ ਕੇ ਇਕੱਠੇ ਹੋਏ ਹੋਣਗੇ।

ਅਜੇਹਾ ਹੋਇਆ ਹੈ ਦੁਨੀਆ ਵਿੱਚ ਕਿ ਪਿਆਸ ਸੱਚ ਦੇ ਲਈ, ਪਰਮਾਤਮਾ ਦੇ ਲਈ ਘੱਟ ਹੁੰਦੀ ਜਾ ਰਹੀ ਹੈ। ਸੱਚ ਦੇ ਲਈ, ਸਾਡੀ ਸਿੱਕ ਘੱਟ ਹੁੰਦੀ ਜਾ ਰਹੀ ਹੈ। ਇਹ ਮੈਂ ਕਿਉਂ ਕਹਿ ਰਿਹਾ ਹਾਂ? ਇਹ ਮੈਂ ਇਸ ਲਈ ਕਹਿ ਰਿਹਾ ਹਾਂ, ਧਰਮ ਦੇ ਲਈ, ਸਾਡੀ ਪਿਆਸ ਘੱਟ ਹੁੰਦੀ ਜਾ ਰਹੀ ਹੈ, ਇਹ ਮੈਂ ਕਿਉਂ ਕਹਿ ਰਿਹਾ ਹਾਂ? ਇਹ ਮੈਂ ਇਸ ਲਈ ਕਹਿ ਰਿਹਾ ਹਾਂ ਕਿ ਜੇ ਤੁਹਾਡੀ ਧਰਮ ਦੇ ਲਈ ਪਿਆਸ ਹੋਵੇ ਤਾਂ ਤੁਸੀਂ ਕਿਸੇ ਧਰਮ ਦੇ ਮੈਂਬਰ ਨਹੀਂ ਹੋ ਸਕਦੇ।

ਜੇ ਤੁਹਾਡੀ ਧਰਮ ਦੇ ਲਈ ਪਿਆਸ ਹੋਵੇ ਤਾਂ ਤੁਸੀਂ ਹਿੰਦੂ, ਜੈਨੀ, ਮੁਸਲਮਾਨ ਅਤੇ ਈਸਾਈ ਨਹੀਂ ਹੋ ਸਕਦੇ। ਜਿਸ ਦੇ ਅੰਦਰ ਪਿਆਸ ਹੋਵੇਗੀ ਉਹ ਖੋਜ ਕਰੇਗਾ, ਉਹ ਹੌਸਲਾ ਕਰੇਗਾ, ਉਹ ਸਾਧਨਾ ਕਰੇਗਾ ਅਤੇ ਸੱਚ ਤਕ ਪਹੁੰਚਣ ਦੇ ਲਈ ਸੰਘਰਸ਼ ਕਰੇਗਾ। ਜਿਸ ਦੇ ਅੰਦਰ ਪਿਆਸ ਨਹੀਂ ਹੁੰਦੀ, ਉਹ ਮਾਂ-ਬਾਪ ਜੋ ਵਿਚਾਰ ਦੇ ਦਿੰਦੇ ਹਨ

ਉਹਨਾਂ ਨੂੰ ਢੋਂਦੇ ਰਹਿੰਦੇ ਹਨ। ਜਿਨ੍ਹਾਂ ਦਾ ਧਰਮ ਜਨਮ ਨਾਲ ਨਿਸਚਿਤ ਹੁੰਦਾ ਹੈ, ਜਾਣਨਾ ਚਾਹੀਦਾ ਹੈ ਕਿ ਉਹਨਾਂ ਨੂੰ ਧਰਮ ਦੀ ਕੋਈ ਪਿਆਸ ਨਹੀਂ ਹੈ। ਨਹੀਂ ਤਾਂ ਅਸੀਂ ਦੂਜਿਆਂ ਦੇ ਲਈ ਭੋਜਨ ਤੋਂ ਤ੍ਰਿਪਤ ਨਹੀਂ ਹੁੰਦੇ ਅਤੇ ਦੂਜਿਆਂ ਦੇ ਪਹਿਨੇ ਹੋਏ ਕੱਪੜਿਆਂ ਨੂੰ ਪਹਿਨਣ ਦੇ ਲਈ ਰਾਜ਼ੀ ਨਹੀਂ ਹੁੰਦੇ, ਲੇਕਿਨ ਅਸੀਂ ਦੂਜਿਆਂ ਦੇ ਉਧਾਰ ਵਿਚਾਰ ਸਵੀਕਾਰ ਕਰ ਲੈਂਦੇ ਹਾਂ। ਅਤੇ ਅਸੀਂ ਪਰੰਪਰਾ ਨਾਲ ਸਹਿਮਤ ਹੋ ਜਾਂਦੇ ਹਾਂ ਤੇ ਜਨਮ ਦਾ ਅੱਚਣਚੇਤ ਸੰਜੋਗ ਸਾਨੂੰ ਜਿਸ ਘਰ ਵਿੱਚ ਪੈਦਾ ਕਰ ਦਿੰਦਾ ਹੈ, ਅਸੀਂ ਉਸ ਧਰਮ ਨੂੰ ਅੰਗੀਕਾਰ ਕਰ ਲੈਂਦੇ ਹਾਂ।

ਇਹ ਸਾਡੇ ਅੰਦਰ ਬੁਝੀ ਹੋਈ ਪਿਆਸ ਦੇ ਲੱਛਣ ਹਨ। ਜਿਨ੍ਹਾਂ ਦੇ ਅੰਦਰ ਪਰੰਪਰਾ ਦੇ ਪ੍ਰਤੀ ਸ਼ੱਕ ਨਹੀਂ ਉਠਦਾ, ਜਿਨ੍ਹਾਂ ਦੇ ਮਨ ਵਿੱਚ ਪ੍ਰਚੱਲਤ ਧਾਰਨਾਵਾਂ ਤੇ ਮਾਨਤਾਵਾਂ ਦੇ ਪ੍ਰਤੀ ਜਿਗਿਆਸਾ ਅਤੇ ਪ੍ਰਸ਼ਨ ਖੜੇ ਨਹੀਂ ਹੁੰਦੇ, ਉਹਨਾਂ ਦੇ ਅੰਦਰ ਕੋਈ ਪਿਆਸ ਨਹੀਂ ਹੈ। ਜੇ ਉਹਨਾਂ ਦੇ ਅੰਦਰ ਪਿਆਸ ਹੋਵੇ ਤਾਂ ਪਿਆਸ ਦੀ ਅਗਨੀ ਉਹਨਾਂ ਨੂੰ ਵਿਦਰੋਹ ਵਿੱਚ ਲੈ ਜਾਏਗੀ।

ਧਰਮ ਬੁਨਿਆਦੀ ਰੂਪ ਨਾਲ, ਜਾਂ ਸੱਚ, ਜਾਂ ਧਰਮ—ਅਤੇ ਸੱਚ ਦੀ ਖੋਜ ਇਕ ਵਿਦਰੋਹ ਹੈ। ਉਹ ਏਸੇਂਸ਼ਿਯਲ ਰਿਬੇਲਿਯਨ ਹੈ। ਤਾਂ ਤੁਹਾਡੇ ਅੰਦਰ ਜੇ ਵਿਦਰੋਹ ਪੈਦਾ ਨਹੀਂ ਹੁੰਦਾ ਅਤੇ ਤੁਸੀਂ ਚੁਪਚਾਪ ਸਭ ਨੂੰ ਸਵੀਕਾਰ ਕਰ ਲੈਂਦੇ ਹੋ, ਜੋ ਪਰੰਪਰਾ ਨੇ ਅਤੇ ਅਤੀਤ ਨੇ ਤੁਹਾਨੂੰ ਦਿਤਾ ਹੈ ਤਾਂ ਕਦੇ ਧਾਰਮਕ ਨਹੀਂ ਹੋ ਸਕਦੇ। ਮਹਾਂਵੀਰ ਨੇ ਉਹ ਸਵੀਕਾਰ ਨਹੀਂ ਕੀਤਾ, ਜੋ ਉਹਨਾਂ ਨੂੰ ਦਿੱਤਾ ਗਿਆ ਸੀ ਅਤੇ ਨਾ ਬੁੱਧ ਨੇ ਸਵੀਕਾਰ ਕੀਤਾ ਸੀ ਤੇ ਨਾ ਕ੍ਰਾਈਸਟ ਨੇ। ਦੁਨੀਆ ਵਿੱਚ ਜੋ ਵੀ ਲੋਕ ਸੱਚ ਨੂੰ ਪਹੁੰਚੇ ਹਨ, ਉਹਨਾਂ ਨੇ ਪਰੰਪਰਾ ਤੋਂ ਦਿੱਤੇ ਗਏ ਸੱਚਾਂ ਨੂੰ ਸਵੀਕਾਰ ਨਹੀਂ ਕੀਤਾ। ਉਹਨਾਂ ਨੇ ਕਿਹਾ, ਅਸੀਂ ਖੋਜਾਂਗੇ, ਅਸੀਂ ਜਾਣਾਂਗੇ, ਅਸੀਂ ਪਛਾਣਾਂਗੇ। ਅਸੀਂ ਅਹਿਸਾਸ ਕਰਾਂਗੇ ਤਾਂ ਸਵੀਕਾਰ ਕਰਾਂਗੇ। ਅਹਿਸਾਸ ਤੋਂ ਪਹਿਲਾਂ ਜੋ ਸਵੀਕਾਰ ਕਰਨ ਨੂੰ ਤਿਆਰ ਹੈ ਉਸ ਦੀ ਪਿਆਸ ਝੂਠੀ ਹੈ। ਅਤੇ ਪਿਆਸ ਇਸ ਲਈ ਝੂਠੀ ਜਾਣ ਪੈਂਦੀ ਹੈ, ਜੇ ਕੋਈ ਆਦਮੀ ਕਹੇ ਕਿ ਮੈਨੂੰ ਬਹੁਤ ਪਿਆਸ ਲੱਗੀ ਹੈ ਅਤੇ ਪਾਣੀ ਸ਼ਬਦ ਨਾਲ ਹੀ ਤ੍ਰਿਪਤ ਹੋ ਜਾਵੇ ਤਾਂ ਅਸੀਂ ਕੀ ਕਹਾਂਗੇ।

ਅਸੀਂ ਆਤਮਾ, ਪਰਮਾਤਮਾ ਅਤੇ ਇਹਨਾਂ ਸਾਰੇ ਸ਼ਬਦਾਂ ਨਾਲ ਤ੍ਰਿਪਤ ਹੋ ਜਾਂਦੇ ਹਾਂ। ਇਸ ਦਾ ਅਰਥ ਹੈ ਕਿ ਸਾਡੇ ਅੰਦਰ ਕੋਈ ਜਲਦੀ ਹੋਈ ਪਿਆਸ ਨਹੀਂ ਹੈ। ਨਹੀਂ ਤਾਂ ਪਿਆਸ ਹੋਵੇ ਤਾਂ ਪਾਣੀ ਚਾਹੀਦਾ ਹੈ। ਪਾਣੀ ਸ਼ਬਦ ਨਾਲ ਕੋਈ ਕਿਵੇਂ ਤ੍ਰਿਪਤ ਹੋਵੇਗਾ। ਲੇਕਿਨ ਮੈਂ ਦੇਖਦਾ ਹਾਂ, ਜੋ ਧਾਰਮਕ ਆਦਮੀ ਦਿਖਾਈ ਪੈਂਦੇ ਹਨ, ਉਹ ਸ਼ਾਸਤਰਾਂ ਨੂੰ ਪੜ੍ਹਦੇ ਹਨ ਅਤੇ ਤ੍ਰਿਪਤ ਹੋ ਜਾਂਦੇ ਹਨ ! ਇਹ ਪਿਆਸ ਜ਼ਰੂਰ ਝੂਠੀ ਹੈ।

ਸ਼ਾਸਤਰ ਜਿਸ ਦੀ ਪਿਆਸ ਬੁਝਾ ਦਿੰਦੇ ਹੋਣ, ਉਹ ਪਿਆਸ ਸੱਚੀ ਨਹੀਂ ਹੋ ਸਕਦੀ, ਕਿਉਂਕਿ ਸ਼ਾਸਤਰ ਵਿੱਚ ਸਿਵਾਇ ਸ਼ਬਦ ਦੇ ਹੋਰ ਕੀ ਹੈ? ਸ਼ਾਸਤਰ ਵਿਚ ਸਿਵਾਇ ਸ਼ਬਦਾਂ ਦੇ ਹੋਰ ਕੁਝ ਵੀ ਨਹੀਂ ਹੈ। ਸੱਚ ਤਾਂ ਮੇਰੇ ਅਤੇ ਤੁਹਾਡੇ ਅੰਦਰ ਹੈ। ਸੱਚ ਤਾਂ ਜਗਤ-ਸੱਤਾ ਦੇ ਅੰਦਰ ਹੈ। ਜੋ ਆਪਣੇ ਅੰਦਰ ਤੇ ਜਗਤ-ਸੱਤਾ ਦੇ ਅੰਦਰ ਪ੍ਰਵੇਸ਼

ਨਹੀਂ ਕਰੇਗਾ, ਉਹ ਸੱਚ ਨੂੰ ਪਹੁੰਚ ਨਹੀਂ ਸਕਦਾ। ਇਸ ਲਈ ਜਿਸ ਦੀ ਪਿਆਸ ਗਹਿਰੀ ਹੁੰਦੀ ਹੈ, ਨਾਲ ਬੱਝਦਾ ਨਹੀਂ, ਸਾਰੀਆਂ ਮਾਨਤਾਵਾਂ ਨੂੰ ਤੋੜ ਦਿੰਦਾ ਹੈ।

ਅਤੇ ਜਦ ਕੋਈ ਮਨੁੱਖ ਸਾਰੀਆਂ ਮਾਨਤਾਵਾਂ ਨੂੰ, ਸਾਰੀਆਂ ਧਾਰਨਾਵਾਂ ਨੂੰ ਤੋੜ ਦਿੰਦਾ ਹੈ ਤਾਂ ਉਸ ਦੇ ਅੰਦਰ ਇਕ ਇੰਨੀ ਘਬਰਾਹਟ, ਇੰਨੀ ਬੇਚੈਨੀ, ਇੰਨੀ ਅਸ਼ਾਂਤੀ, ਇੰਨੇ ਅਸੰਤੋਸ਼ ਦਾ ਜਨਮ ਹੁੰਦਾ ਹੈ ਕਿ ਜਿਸ ਦੀ ਅਸੀਂ ਕਲਪਨਾ ਵੀ ਨਹੀਂ ਕਰ ਸਕਦੇ। ਅਤੇ ਜਦ ਉਸ ਤਰ੍ਹਾਂ ਦਾ ਅਸੰਤੋਸ਼ ਅੰਦਰ ਪੈ ਜਾਵੇ ਤੇ ਅੰਦਰ ਲਪਟਾਂ ਜਲਣ ਲੱਗਣ ਖੋਜ ਦੇ ਲਈ, ਜੀਵਨ ਦੇ ਲਈ ਤਦੇ ਕੋਈ ਵਿਅਕਤੀ ਆਮ ਚੇਤਨਾ ਦੇ ਉੱਪਰ ਉਠ ਕੇ ਪਰਮ ਚੇਤਨਾ ਨਾਲ ਸੰਬੰਧਤ ਹੋ ਪਾਂਦਾ ਹੈ। ਇਸ ਲਈ ਜੇ ਕਿਸੇ ਨੇ ਕਿਹਾ ਕਿ ਧਰਮ ਸੰਤੋਸ਼ ਹੈ, ਤਾਂ ਮੈਂ ਕਹਿਣਾ ਚਾਹੁੰਦਾ ਹਾਂ, ਗ਼ਲਤ ਹੈ ਉਹ ਗੱਲ। ਧਰਮ ਬਹੁਤ ਗਹਿਰਾ ਅਸੰਤੋਸ਼ ਹੈ। ਇਸ ਲਈ ਜੇ ਕੋਈ ਸਿਖਾਉਂਦਾ ਹੋਵੇ ਕਿ ਧਾਰਮਕ ਆਦਮੀ ਉਹ ਹੈ ਜੋ ਸੰਤੁਸ਼ਟ ਹੈ ਤਾਂ ਮੈਂ ਕਹਾਂਗਾ, ਬਿਲਕੁਲ ਹੀ, ਬਿਲਕੁਲ ਹੀ ਗ਼ਲਤ ਗੱਲ ਹੈ। ਧਾਰਮਕ ਆਦਮੀ ਉਹ ਹੈ ਜੋ ਸਭ ਤੋਂ ਅਸੰਤੁਸ਼ਟ ਹੈ, ਉਸ ਨੂੰ ਕੁਝ ਵੀ ਸੰਤੁਸ਼ਟ ਨਹੀਂ ਕਰ ਪਾਂਦਾ। ਅਤੇ ਜਦ ਅਸੰਤੋਸ਼ ਤੀਬਰ ਹੁੰਦਾ ਹੈ ਤਾਂ ਉਸ ਤੀਬਰ ਅਸੰਤੋਸ਼ ਦੀ ਜੁਆਲਾ ਵਿੱਚ ਉਸ ਦੀ ਚੇਤਨਾ ਉੱਪਰ ਉਠਣੀ ਸ਼ੁਰੂ ਹੁੰਦੀ ਹੈ। ਉੱਪਰ ਵੱਲ ਚੜ੍ਹਾਈ ਗਹਿਰੇ ਅਸੰਤੋਸ਼ ਤੋਂ ਸ਼ੁਰੂ ਹੁੰਦੀ ਹੈ।

ਪਤਾ ਨਹੀਂ ਤੁਹਾਡੇ ਅੰਦਰ ਅਜੇਹੀ ਪਿਆਸ ਤੇ ਅਜੇਹਾ ਅਸੰਤੋਸ਼ ਹੈ ਜਾਂ ਨਹੀਂ, ਲੇਕਿਨ ਈਸ਼ਵਰ ਤੋਂ ਮੈਂ ਕਾਮਨਾ ਕਰਾਂਗਾ ਕਿ ਅਜੇਹੀ ਪਿਆਸ ਪੈਦਾ ਹੋਵੇ। ਤੁਸੀਂ ਆਪਣੇ ਜਨਮ ਦੀਆਂ ਗੱਲਾਂ ਤੇ ਵਿਚਾਰਾਂ ਤੋਂ ਮੁਕਤ ਹੋ ਜਾਉ। ਕਿਉਂਕਿ ਜੋ ਉਹਨਾਂ ਨਾਲ ਹੀ ਸਹਿਮਤ ਰਹੇਗਾ, ਉਹ ਉਹਨਾਂ ਨਾਲ ਹੀ ਸਹਿਮਤ ਮਰ ਜਾਏਗਾ। ਉਸਦਾ ਆਪਣਾ ਕੋਈ ਅਹਿਸਾਸ ਨਹੀਂ ਹੋ ਸਕਦਾ। ਕਿਰਪਾ ਕਰੋ, ਪਰੰਪਰਾ ਨੂੰ ਦੂਰ ਹਟਾ ਦਿਉ। ਜੋ ਦੂਜਿਆਂ ਨੇ ਦਿੱਤਾ ਹੈ ਉਸ ਨੂੰ ਅਲੱਗ ਰੱਖ ਦਿਉ, ਅਤੇ ਪੁੱਛੋ ਆਪਣੇ-ਆਪ ਤੋਂ ਕਿ ਮੇਰੀ ਪ੍ਰਾਪਤੀ ਕੀ ਹੈ? ਅਹਿਸਾਸ ਦੇ ਜਗਤ ਵਿੱਚ ਤੁਹਾਡੀ ਆਪਣੀ ਪ੍ਰਾਪਤੀ ਕੀ ਹੈ?

ਮੈਂ ਸੁਣਿਆ ਹੈ, ਇਕ ਸੰਨਿਆਸੀ ਬਹੁਤ ਦਿਨ ਤਕ ਆਪਣੇ ਗੁਰੂ ਦੇ ਆਸ਼ਰਮ 'ਤੇ ਸੀ। ਬਹੁਤ ਦਿਨ ਉਸ ਨੇ ਆਪਣੇ ਗੁਰੂ ਦੀਆਂ ਗੱਲਾਂ ਸੁਣੀਆਂ। ਲੇਕਿਨ ਉਸ ਦੀਆਂ ਗੱਲਾਂ ਸੁਣ ਕੇ ਉਸ ਨੂੰ ਅਜੇਹਾ ਲੱਗਣ ਲੱਗਾ ਕਿ ਇਹ ਤਾਂ ਉਹੀ-ਉਹੀ ਗੱਲਾਂ ਦੁਹਰਾ ਦਿੰਦਾ ਹੈ। ਕਿਤੇ ਹੋਰ ਜਾਵਾਂ ਅਤੇ ਖੋਜਾਂ। ਅਤੇ ਉਸ ਦੇ ਮਨ ਵਿੱਚ ਜਦ ਇਹ ਸੰਕਲਪ ਘਣਾ ਹੋ ਰਿਹਾ ਸੀ ਕਿ ਮੈਂ ਕਿਤੇ ਹੋਰ ਜਾਵਾਂ ਤੇ ਖੋਜਾਂ, ਤਦੇ ਇਕ ਹੋਰ ਸੰਨਿਆਸੀ ਦਾ ਆਉਣਾ ਉਸ ਆਸ਼ਰਮ ਵਿੱਚ ਹੋਇਆ। ਉਸ ਸੰਨਿਆਸੀ ਨੇ ਆਉਂਦਿਆਂ ਹੀ ਇੰਨੀਆਂ ਸੂਖਮ ਤੇ ਬਰੀਕ ਗੱਲਾਂ ਕੀਤੀਆਂ, ਇੰਨਾ ਤੱਤ-ਚਿੰਤਣ, ਇੰਨੇ ਤੱਤ ਦੀਆਂ ਗਹਿਰੀਆਂ-ਗਹਿਰੀਆਂ ਗੱਲਾਂ ਦਾ ਇਹ-ਉਹ ਕਹਿਣਾ ਕੀਤਾ ਕਿ ਉਸ ਯੁਵਾ ਸੰਨਿਆਸੀ, ਜਿਹੜਾ ਆਸ਼ਰਮ ਨੂੰ ਛੱਡਣ ਲੱਗਾ ਸੀ, ਉਸ ਦੇ ਮਨ 'ਚ ਆਇਆ ਕਿ ਜੇ ਕੋਈ ਗੁਰੂ ਹੋਵੇ ਤਾਂ ਅਜੇਹਾ ਹੋਣਾ ਚਾਹੀਦਾ ਹੈ ਅਤੇ ਉਸ ਦਾ ਮਨ ਹੋਇਆ ਕਿ ਮੇਰਾ ਜੋ

ਬੁੱਢਾ ਗੁਰੂ ਹੈ, ਉਹ ਇਹ ਗੱਲਾਂ ਸੁਣ ਕੇ ਕਿਹੋ-ਜਿਹਾ ਸੰਕੋਚ, ਕਿਸ ਤਰ੍ਹਾਂ ਦੀ ਹੀਣਤਾ ਤੇ ਕਿਹੋ-ਜਿਹੀ ਦੀਨਤਾ ਨਹੀਂ ਮਹਿਸੂਸ ਕਰਦਾ ਹੋਵੇਗਾ।

ਕੋਈ ਦੋ ਘੰਟੇ ਤਕ ਆਏ ਹੋਏ ਸੰਨਿਆਸੀ ਨੇ ਆਪਣੀਆਂ ਗੱਲਾਂ ਸਮਝਾਈਆਂ, ਅਤੇ ਜਦ ਆਪਣੀਆਂ ਗੱਲਾਂ ਸਮਝਾ ਚੁੱਕਾ ਤਾਂ ਉਸ ਨੇ ਅਭਿਮਾਨ ਨਾਲ ਸਭ ਦੀ ਤਰਫ਼ ਦੇਖਿਆ ਕਿ ਕਿਵੇਂ ਲੱਗਾ, ਲੋਕਾਂ ਨੂੰ ਕਿਹੋ-ਜਿਹਾ ਲੱਗਾ! ਉਸ ਨੇ ਉਹ ਬੁੱਢੇ ਸੰਨਿਆਸੀ ਵੱਲ ਦੇਖਿਆ ਜਿਸ ਦਾ ਕਿ ਆਸ਼ਰਮ ਸੀ, ਉਹ ਬੁੱਢਾ ਸੰਨਿਆਸੀ ਹੱਸਣ ਲੱਗਾ। ਅਤੇ ਉਸ ਨੇ ਜੋ ਕਿਹਾ ਉਹ ਮਨ ਵਿੱਚ ਰੱਖ ਲੈਣ ਜਿਹਾ ਹੈ। ਉਸ ਨੇ ਕਿਹਾ, ਮੇਰੇ ਮਿੱਤਰ, ਮੈਂ ਦੋ ਘੰਟੇ ਤਕ ਪੂਰੇ ਹਿਰਦੇ ਨਾਲ ਲਿਵਲੀਨ ਹੋ ਕੇ ਸੁਣਦਾ ਰਿਹਾ ਕਿ ਤੂੰ ਕੁਝ ਬੋਲੇਂ, ਲੇਕਿਨ ਤੂੰ ਤਾਂ ਕੁਝ ਬੋਲਦਾ ਹੀ ਨਹੀਂ। ਉਹ ਸੰਨਿਆਸੀ ਹੈਰਾਨ ਹੋਇਆ। ਉਸ ਨੇ ਕਿਹਾ ਤੁਸੀਂ ਪਾਗ਼ਲ ਹੋ, ਮੈਂ ਦੋ ਘੰਟੇ ਤਕ ਬੋਲਦਾ ਹੀ ਸੀ, ਹੋਰ ਕੀ ਕਰਦਾ ਸੀ। ਉਸ ਬੁੱਢੇ ਸੰਨਿਆਸੀ ਨੇ ਕਿਹਾ, ਤੂੰ ਬੋਲਿਆ, ਇਹ ਮੈਂ ਸੁਣਦਾ ਰਿਹਾ, ਲੇਕਿਨ ਤੂੰ ਨਹੀਂ ਬੋਲਦਾ, ਤੇਰੇ ਅੰਦਰੋਂ ਦੂਜੇ ਬੋਲ ਰਹੇ ਹਨ। ਸ਼ਾਸਤਰ ਬੋਲ ਰਹੇ ਹਨ, ਸੰਸਕਾਰ ਬੋਲ ਰਹੇ ਹਨ, ਪਰੰਪਰਾ ਬੋਲ ਰਹੀ ਹੈ, ਸਮਾਜ ਬੋਲ ਰਿਹਾ ਹੈ, ਲੇਕਿਨ ਤੂੰ ਨਹੀਂ ਬੋਲ ਰਿਹਾ ਹੈਂ।

ਅਤੇ ਨਿਸਚਿਤ ਹੀ ਆਪਣੇ ਅੰਦਰ ਖੋਜਣਾ ਕਿ ਜੋ ਵੀ ਤੁਹਾਨੂੰ ਪ੍ਰਤੀਤ ਹੁੰਦੀਆਂ ਹਨ ਗੱਲਾਂ, ਜੋ ਤੁਹਾਨੂੰ ਸੱਚ ਜਾਣ ਪੈਂਦੇ ਹਨ ਅਹਿਸਾਸ, ਉਹ ਤੁਹਾਡੇ ਹਨ ਜਾਂ ਦੂਜੇ ਲੋਕ ਬੋਲ ਰਹੇ ਹਨ। ਉਸ ਆਦਮੀ ਤੋਂ ਦਰਿੱਦਰ ਆਦਮੀ ਇਸ ਜ਼ਮੀਨ ਉੱਤੇ ਕੋਈ ਵੀ ਨਹੀਂ ਹੈ, ਜਿਸ ਦੇ ਅੰਦਰ ਆਪਣੀ ਕੋਈ ਅਵਾਜ਼ ਨਾ ਹੋਵੇ, ਸਭ ਸੁਰ ਪਰਾਏ ਹੋਣ, ਅਤੇ ਉਸ ਆਦਮੀ ਤੋਂ ਕਮਜ਼ੋਰ ਤੇ ਦੀਨ-ਹੀਨ ਕੋਈ ਆਦਮੀ ਵੀ ਨਹੀਂ ਹੈ, ਜਿਸ ਦੇ ਕੋਲ ਆਪਣਾ ਕੋਈ ਅਹਿਸਾਸ ਨਾ ਹੋਵੇ, ਸਭ ਅਹਿਸਾਸ ਦੂਜਿਆਂ ਦੇ ਹੋਣ। ਅਜੇਹਾ ਆਦਮੀ ਇਕ ਪਰਤਵੀਂ ਗੂੰਜ-ਮਾਤਰ ਹੈ, ਜਿਸ ਵਿੱਚੋਂ ਦੂਜਿਆਂ ਦੀਆਂ ਅਵਾਜ਼ਾਂ ਗੂੰਜ ਰਹੀਆਂ ਹਨ ਅਤੇ ਪਰਤਵੀਂ ਗੂੰਜ ਹੋ ਰਹੀ ਹੈ। ਜਿਸ 'ਤੇ ਮੈਂ ਬੋਲ ਰਿਹਾ ਹਾਂ, ਇਕ ਯੰਤਰ 'ਤੇ ਬੋਲ ਰਿਹਾ ਹਾਂ, ਇਹ ਮੇਰੀ ਅਵਾਜ਼ ਨੂੰ ਪਰਤਾ ਕੇ ਗੂੰਜਾ ਰਿਹਾ ਹੈ।

ਕੀ ਤੁਹਾਨੂੰ ਖ਼ਿਆਲ ਵਿੱਚ ਨਹੀਂ ਆਉਂਦਾ ਕਿ ਤੁਹਾਡੇ ਅੰਦਰ ਵੀ ਮਹਾਂਵੀਰ, ਬੁੱਧ, ਕ੍ਰਿਸ਼ਨ, ਕ੍ਰਾਈਸਟ ਤੇ ਮੁਹੰਮਦ ਦੀਆਂ ਅਵਾਜ਼ਾਂ ਪਰਤ ਕੇ ਗੂੰਜ ਰਹੀਆਂ ਹਨ? ਕੀ ਤੁਹਾਡੀ ਆਪਣੀ ਕੋਈ ਅਵਾਜ਼ ਹੈ, ਆਪਣੀ ਕੋਈ ਧੁਨੀ ਹੈ? ਜੇ ਸਭ ਪਰਤਵੀਆਂ ਧੁਨੀਆਂ ਹਨ, ਤਾਂ ਤੁਸੀਂ ਕੋਰੇ ਹੋ, ਖ਼ਾਲੀ ਹੋ ਤੇ ਤੁਸੀਂ ਮੁਰਦਾ ਹੋ ਅਤੇ ਤੁਸੀਂ ਜਿਉਂਦੇ ਨਹੀਂ ਹੋ। ਤੁਹਾਡਾ ਆਪਣਾ ਕੋਈ ਅਹਿਸਾਸ ਹੀ ਤੁਹਾਨੂੰ ਜੀਵਨ ਦੇ ਸਕੇਗਾ। ਨਾ ਕੋਈ ਸ਼ਾਸਤਰ ਜੀਵਨ ਦਿੰਦਾ ਹੈ, ਨਾ ਕੋਈ ਗੁਰੂ ਜੀਵਨ ਦਿੰਦਾ ਹੈ; ਆਪਣਾ ਅਹਿਸਾਸ ਹੀ ਜੀਵਨ ਦਿੰਦਾ ਹੈ। ਅਤੇ ਜਿਸ ਕੋਲ ਜ਼ਿਆਦਾ ਅਹਿਸਾਸ ਹੋਣ, ਉਹ ਉੱਨਾ ਹੀ ਭਰਪੂਰ, ਉੱਨਾ ਹੀ ਧਨੀ, ਉਹ ਉੱਨਾ ਹੀ ਸੰਪਦਾਸ਼ਾਲੀ ਹੋਵੇਗਾ। ਲੇਕਿਨ ਅਸੀਂ ਅਜੇਹੀ ਕਿਸੇ ਸੰਪਦਾ ਦੀ ਤਲਾਸ਼ ਵਿੱਚ ਨਹੀਂ ਹਾਂ। ਅਸੀਂ ਤਾਂ ਉਸ ਸੰਪਦਾ ਦੀ ਤਲਾਸ਼ ਵਿਚ ਹਾਂ ਜਿਸ ਨਾਲ ਵੱਡੇ ਮਕਾਨ ਬਣਦੇ ਹਨ, ਵੱਡਾ ਯਸ਼ ਬਣਦਾ ਹੈ, ਵੱਡੇ ਭਵਨ ਬਣਦੇ ਹਨ, ਵੱਡੇ ਰੁਤਬੇ ਹਾਸਲ ਹੁੰਦੇ ਹਨ; ਅਸੀਂ ਉਸ ਸੰਪਦਾ ਦੀ ਤਲਾਸ਼ ਵਿੱਚ ਹਾਂ। ਅਸੀਂ ਨਿਗੁਣੀ

ਸੰਪਦਾ ਨੂੰ ਤਾਂ ਖ਼ੁਦ ਖੋਜਦੇ ਹਾਂ, ਲੇਕਿਨ ਵਿਰਾਟ ਸੰਪਦਾ ਨੂੰ ਦੂਜਿਆਂ ਦੀ ਮੰਨ ਲੈਂਦੇ ਹਾਂ। ਕੀ ਇਹ ਇਸ ਗੱਲ ਦੀ ਸੂਚਨਾ ਨਹੀਂ ਹੈ ਕਿ ਵਿਰਾਟ ਸੰਪਦਾ ਦੀ ਸਾਨੂੰ ਪਿਆਸ ਹੀ ਨਹੀਂ ਹੈ?

ਅਸੀਂ ਇਹ ਨਹੀਂ ਮੰਨਦੇ ਕਿ ਮਹਾਂਵੀਰ ਅਤੇ ਬੁੱਧ ਦੇ ਕੋਲ ਬਹੁਤ ਸੰਪਤੀ ਸੀ ਤਾਂ ਅਸੀਂ ਕੀ ਕਰਨਾ ਹੈ ਸੰਪਤੀ ਨਾਲ। ਅਸੀਂ ਆਪਣੀ ਸੰਪਤੀ ਖੋਜਦੇ ਹਾਂ। ਲੇਕਿਨ ਜਦ ਸੱਚ ਦਾ ਸਵਾਲ ਉਠਦਾ ਹੈ ਤਾਂ ਕਹਿੰਦੇ ਹਾਂ। ਮਹਾਂਵੀਰ, ਬੁੱਧ, ਗੀਤਾ ਅਤੇ ਕੁਰਾਨ, ਬਾਈਬਲ। ਅਤੇ ਅਸੀਂ ਕਹਿੰਦੇ ਹਾਂ, ਸੱਚ ਉਹਨਾਂ ਵਿੱਚ ਹੈ। ਜਦ ਸੱਚ ਦਾ ਸਵਾਲ ਉਠਦਾ ਹੈ ਤਾਂ ਅਸੀਂ ਦੂਜਿਆਂ ਦੇ ਸੱਚ ਨੂੰ ਮੰਨ ਲੈਂਦੇ ਹਾਂ, ਅਤੇ ਜਦ ਸੰਪਤੀ ਦਾ ਸਵਾਲ ਉਠਦਾ ਹੈ ਤਾਂ ਅਸੀਂ ਆਪਣੀ ਸੰਪਤੀ ਖੋਜਦੇ ਹਾਂ। ਇਸ ਤੋਂ ਜ਼ਿਆਦਾ ਬੇਈਮਾਨੀ ਹੋਰ ਕੋਈ ਮਨੁੱਖ ਆਪਣੇ ਨਾਲ ਦੂਜੀ ਨਹੀਂ ਕਰ ਸਕਦਾ। ਜੇ ਆਪਣੀ ਸੰਪਤੀ ਖੋਜਣੀ ਹੈ, ਨਿਗੂਣੀ ਸੰਪਤੀ ਖੋਜਣੀ ਹੈ ਤਾਂ ਵਿਰਾਟ ਤੇ ਸੱਚ ਦੀ ਸੰਪਤੀ ਵੀ ਆਪਣੀ ਹੀ ਖੋਜਣੀ ਹੋਵੇਗੀ। ਅਤੇ ਇਹ ਖੋਜ ਸ਼ੁਰੂ ਹੋ ਸਕੇ, ਇਸ ਤੋਂ ਪਹਿਲਾਂ ਇਹ ਸਮਝਣਾ ਹੋਵੇਗਾ ਕਿ ਮੇਰੇ ਕੋਲ ਕੁਝ ਹੈ?

ਮੈਂ ਦੇਸ਼ ਦੇ ਕੋਨੇ-ਕੋਨੇ ਵਿੱਚ ਘੁੰਮਿਆ, ਪਤਾ ਨਹੀਂ ਕਿੰਨੇ ਤੱਤ ਗਿਆਨੀਆਂ ਨੂੰ ਦੇਖਿਆ ਤੇ ਸੁਣਿਆ ਅਤੇ ਮੈਂ ਪਾਇਆ, ਉਹ ਸਭ ਸ਼ਾਸਤਰ ਬੋਲ ਰਹੇ ਹਨ। ਉਹਨਾਂ ਕੋਲ ਆਪਣਾ ਕੁਝ ਵੀ ਨਹੀਂ ਹੈ। ਉਹਨਾਂ ਤੋਂ ਬੜੀਆਂ-ਬੜੀਆਂ ਤੱਤਵਿਕ ਗੱਲਾਂ ਨਿਕਲ ਰਹੀਆਂ ਹਨ, ਲੇਕਿਨ ਸਭ ਝੂਠੀਆਂ ਹਨ, ਕਿਉਂਕਿ ਜੋ ਦੂਜਿਆਂ ਤੋਂ ਲੈ ਲਈਆਂ ਗਈਆਂ ਹਨ, ਉਹਨਾਂ ਦੀ ਸੱਚਾਈ ਉਸ ਦੂਜੇ ਆਦਮੀ ਦੇ ਨਾਲ ਰਹੀ ਹੋਵੇਗੀ, ਤੁਹਾਡੇ ਨਾਲ ਨਹੀਂ ਹੈ। ਜਿਸਦੀ ਤੁਸੀਂ ਪਰਤਵੀਂ ਗੂੰਜ ਕਰ ਰਹੇ ਹੋ, ਜਿਸਨੂੰ ਤੁਸੀਂ ਸਿਰਫ਼ ਪਰਤ ਕੇ ਗੂੰਜਾ ਰਹੇ ਹੋ, ਉਹ ਸੱਚ ਤੁਹਾਡੇ ਲਈ ਸੱਚ ਨਹੀਂ ਹੋ ਸਕਦਾ। ਸੱਚ ਤਦੇ ਸੱਚ ਹੁੰਦਾ ਹੈ, ਜਦ ਉਹ ਮੇਰਾ ਅਹਿਸਾਸ ਹੋਵੇ। ਜਦ ਉਹ ਦੂਜੇ ਦਾ ਅਹਿਸਾਸ ਹੋਵੇ ਤਾਂ ਝੂਠ ਹੋ ਜਾਂਦਾ ਹੈ। ਅਤੇ ਇਹੀ ਵਜ੍ਹਾ ਹੈ ਕਿ ਸਾਰੇ ਧਰਮ, ਜਦ ਉਹਨਾਂ ਨੂੰ ਜਨਮ ਮਿਲਦਾ ਹੈ ਤਾਂ ਜਿਉਂਦੇ ਹੁੰਦੇ ਹਨ। ਉਹ ਉਸ ਆਦਮੀ ਦੇ ਨਾਲ ਜਿਉਂਦੇ ਰਹਿੰਦੇ ਹਨ, ਜਿਨ੍ਹਾਂ ਦੇ ਕੋਲ ਸੱਚ ਸੀ। ਅਤੇ ਉਸਦੇ ਹਟਦਿਆਂ ਹੀ ਮੁਰਦਾ ਹੋਣੇ ਸ਼ੁਰੂ ਹੋ ਜਾਂਦੇ ਹਨ ਤੇ ਫਿਰ ਲਾਸ਼ਾਂ ਰਹਿ ਜਾਂਦੀਆਂ ਹਨ। ਅਤੇ ਫਿਰ ਲਕੀਰਾਂ ਰਹਿ ਜਾਂਦੀਆਂ ਹਨ ਮੁਰਦਾ, ਜਿਨ੍ਹਾਂ ਨੂੰ ਅਸੀਂ ਪਿਟਦੇ ਰਹਿੰਦੇ ਹਾਂ।

ਦੁਨੀਆ ਇਸ ਤਰ੍ਹਾਂ ਦੇ ਮੁਰਦਾ ਧਰਮਾਂ ਤੋਂ ਪਰੇਸ਼ਾਨ ਹੋ ਗਈ ਹੈ। ਇਹ ਸਭ ਮਰੇ ਹੋਏ ਧਰਮ ਹਨ। ਇਹ ਮਰੇ ਹੋਏ ਇਸ ਲਈ ਹਨ ਕਿ ਇਹਨਾਂ ਨੂੰ ਮੰਨਣ ਵਾਲੇ ਦੇ ਕੋਲ ਆਪਣਾ ਸੱਚ ਨਹੀਂ ਹੈ। ਆਪਣਾ ਸੱਚ ਸਭ ਤੋਂ ਵੱਡੀ ਗੱਲ ਹੈ। ਅਤੇ ਮੈਂ ਤੁਹਾਨੂੰ ਕਹਾਂ, ਉਹੀ ਸਭ ਤੋਂ ਵੱਡੀ ਸੰਪਤੀ ਵੀ ਹੈ। ਅਤੇ ਜਿਹੜਾ ਅਜੇਹੇ ਕਿਸੇ ਸੱਚ ਨੂੰ ਖ਼ੁਦ ਨਹੀਂ ਪਹੁੰਚਦਾ ਹੈ, ਉਹ ਅੱਜ ਨਹੀਂ ਕਲ੍ਹ ਪਛਤਾਏਗਾ ਅਤੇ ਤਦ ਉਸ ਨੂੰ ਦਿਖਾਈ ਪਏਗਾ ਕਿ ਉਸ ਦੇ ਖੋਜੇ ਹੋਏ ਰੁਤਬੇ, ਉਸ ਦੀਆਂ ਇਕੱਠੀਆਂ ਕੀਤੀਆਂ ਗਈਆਂ ਸੰਪਦਾਵਾਂ ਸਭ ਵਿਅਰਥ ਹੋ ਗਈਆਂ ਹਨ। ਮੌਤ ਸਭ ਖੋਹ ਲੈਂਦੀ ਹੈ, ਸਿਰਫ਼ ਸੱਚ ਨੂੰ ਛੱਡ ਕੇ ਅਤੇ

ਅਸੀਂ ਅਜੇਹੇ ਪਾਗ਼ਲ ਹਾਂ ਕਿ ਜੀਵਨ-ਭਰ ਵਿੱਚ ਅਸੀਂ ਬਾਕੀ ਸਭ ਖੋਜਦੇ ਹਾਂ, ਸਿਰਫ਼ ਸੱਚ ਨੂੰ ਛੱਡ ਕੇ।

ਮੈਂ ਸੁਣਿਆ ਤੇ ਮੈਨੂੰ ਪਿਆਰਾ ਰਿਹਾ, ਅਤੇ ਮੈਂ ਜਗ੍ਹਾ-ਜਗ੍ਹਾ ਲੋਕਾਂ ਨੂੰ ਕਿਹਾ। ਨਾਨਕ ਇਕ ਪਿੰਡ ਵਿਚੋਂ ਲੰਘੇ ਸਨ। ਉਸ ਪਿੰਡ ਵਿੱਚ ਇਕ ਰਾਤ ਉਹ ਰੁਕੇ। ਉਸ ਪਿੰਡ ਵਿੱਚ ਜੋ ਬਹੁਤ ਖ਼ੁਸ਼ਹਾਲ ਅਤੇ ਅਮੀਰ ਵਿਅਕਤੀ ਸੀ, ਉਸਨੇ ਆ ਕੇ ਉਹਨਾਂ ਦੇ ਚਰਨਾਂ 'ਚ ਕਿਹਾ ਕਿ ਮੇਰੀ ਸੰਪਤੀ ਲੈ ਲਵੋ ਤੇ ਇਸ ਸਾਰੀ ਸੰਪਤੀ ਨੂੰ ਕਿਸੇ ਚੰਗੇ ਕੰਮ ਵਿੱਚ ਲਾ ਦਿਉ। ਤੁਹਾਥੋਂ ਚੰਗਾ ਆਦਮੀ ਹੋਰ ਕੌਣ ਮਿਲੇਗਾ, ਤੁਸੀਂ ਇਸ਼ਾਰਾ ਕਰੋ ਤੇ ਮੈਂ ਕਰਾਂ। ਜੋ ਆਗਿਆ ਦਿਉਗੇ ਉਹ ਪੂਰੀ ਕਰ ਦਿਆਂਗਾ। ਨਾਨਕ ਨੇ ਉਸ ਨੂੰ ਹੇਠਾਂ ਤੋਂ ਉੱਪਰ ਤਕ ਦੇਖਿਆ ਅਤੇ ਨਾਨਕ ਹੇਠਾਂ ਹੀ ਦੇਖਦੇ ਰਹੇ। ਉਸ ਆਦਮੀ ਨੇ ਪੁੱਛਿਆ, ਤੁਸੀਂ ਕਹਿੰਦੇ ਕਿਉਂ ਨਹੀਂ? ਨਾਨਕ ਨੇ ਕਿਹਾ, ਮੈਨੂੰ ਤੇਰੇ ਕੋਲ ਕੁਝ ਵੀ ਦਿਖਾਈ ਨਹੀਂ ਪੈਂਦਾ। ਤੂੰ ਬਿਲਕੁਲ ਦਰਿੱਦਰ ਆਦਮੀ ਜਾਣ ਪੈਂਦਾ ਹੈਂ। ਉਸ ਆਦਮੀ ਨੇ ਕਿਹਾ, ਮੇਰੇ ਕੱਪੜਿਆਂ ਨੂੰ ਦੇਖ ਕੇ ਭੁੱਲ ਵਿੱਚ ਨਾ ਪਵੋ। ਮੈਂ ਸਿੱਧਾ-ਸਾਦਾ ਆਦਮੀ ਹਾਂ, ਇਸ ਲਈ ਮੇਰੀ ਸੰਪਤੀ ਦਾ ਪਤਾ ਨਹੀਂ ਲੱਗਦਾ। ਇਸ ਇਲਾਕੇ ਵਿੱਚ ਮੇਰੇ ਤੋਂ ਜ਼ਿਆਦਾ ਸੰਪਤੀ ਹੋਰ ਕਿਸੇ ਦੇ ਕੋਲ ਨਹੀਂ ਹੈ। ਨਾਨਕ ਨੇ ਕਿਹਾ, ਮੈਨੂੰ ਤਾਂ ਕੁਝ ਵੀ ਦਿਖਾਈ ਨਹੀਂ ਪੈਂਦਾ ਕਿ ਤੇਰੇ ਕੋਲ ਕੁਝ ਵੀ ਹੋਵੇ। ਮੈਨੂੰ ਬਹੁਤ ਦਰਿੱਦਰ ਲੋਕ ਮਿਲੇ ਹਨ, ਲੇਕਿਨ ਤੂੰ ਸਭ ਤੋਂ ਦਰਿੱਦਰ ਹੈਂ। ਫਿਰ ਵੀ ਤੂੰ ਨਹੀਂ ਮੰਨਦਾ ਤਾਂ ਇਕ ਛੋਟਾ-ਜਿਹਾ ਕੰਮ ਕਰ ਦੇ। ਜੇ ਉਹ ਕੰਮ ਕਰ ਸਕਿਆ ਤਾਂ ਫਿਰ ਹੋਰ ਵੱਡਾ ਕੰਮ ਦੱਸਾਂਗਾ, ਪ੍ਰੀਖਿਆ ਹੋ ਲਵੇਗੀ। ਅਤੇ ਉਸ ਨੇ ਕਿਹਾ, ਆਗਿਆ ਦਿਉ, ਮੈਂ ਕਰ ਦਿਆਂਗਾ, ਚਾਹੇ ਮੇਰੀ ਕੁੱਲ ਸੰਪਤੀ ਕਿਉਂ ਨਾ ਲੱਗ ਜਾਵੇ। ਨਾਨਕ ਨੇ ਆਪਣੇ ਕੱਪੜੇ 'ਚੋਂ ਇਕ ਸੂਈ ਕੱਢੀ, ਸਿਉਣ ਵਾਲੀ ਸੂਈ ਅਤੇ ਉਸ ਆਦਮੀ ਨੂੰ ਕਿਹਾ, ਇਸ ਨੂੰ ਰੱਖ ਲੈ ਅਤੇ ਜਦ ਅਸੀਂ ਤੇ ਤੂੰ ਦੋਵੇਂ ਮਰ ਜਾਈਏ ਤਾਂ ਇਸ ਨੂੰ ਵਾਪਸ ਮੋੜ ਦੇਵੀਂ। ਉਸ ਆਦਮੀ ਨੇ ਦੇਖਿਆ, ਜ਼ਰੂਰ ਆਦਮੀ ਪਾਗ਼ਲ ਹੈ। ਮੈਂ ਗ਼ਲਤ ਆਦਮੀ ਦੇ ਕੋਲ ਆ ਗਿਆ। ਪਹਿਲਾਂ ਤਾਂ ਉਸ ਨੇ ਕਿਹਾ, ਦਰਿੱਦਰ ਹੈਂ ਤੂੰ ਤੇ ਹੁਣ ਇਹ ਕਹਿ ਰਿਹਾ ਹੈ ਕਿ ਇਹ ਸੂਈ ਜਦ ਅਸੀਂ ਦੋਨੋਂ ਮਰ ਜਾਈਏ ਤਾਂ ਵਾਪਸ ਮੋੜ ਦੇਵੀਂ। ਫਿਰ ਵੀ ਇਕਦਮ ਨਾਲ ਹੁਣੇ ਵਾਪਸ ਕਰਾਂ, ਹੁਣੇ ਮੈਂ ਕਿਹਾ ਸੀ, ਜੋ ਕਹੋਗੇ, ਕਰ ਦਿਆਂਗਾ, ਠੀਕ ਨਹੀਂ ਲੱਗੇਗਾ।

ਉਹ ਸੂਈ ਲੈ ਕੇ ਵਾਪਸ ਚਲਿਆ ਗਿਆ। ਉਸ ਨੇ ਮਿੱਤਰਾਂ ਤੋਂ ਸਲਾਹ ਲਈ। ਉਸ ਨੇ ਰਾਤ-ਭਰ ਸੋਚਿਆ, ਉਹ ਤਾਂ ਸਮਝ ਨਹੀਂ ਸਕਿਆ। ਕੋਈ ਰਸਤਾ ਨਹੀਂ ਮਿਲਿਆ। ਉਸ ਨੇ ਸਭ ਤਰ੍ਹਾਂ ਮੁੱਠੀ ਬੰਨ੍ਹਣ ਦੀ ਕੋਸ਼ਿਸ਼ ਕੀਤੀ ਉਸ ਸੂਈ ਉੱਤੇ, ਲੇਕਿਨ ਮੁੱਠੀਆਂ ਇਸੇ ਪਾਸੇ ਰਹਿ ਜਾਂਦੀਆਂ ਹਨ। ਉਸ ਨੇ ਹਰ ਤਰ੍ਹਾਂ ਸੂਈ ਨੂੰ ਲੈ ਜਾਣ ਦੇ ਵਿਚਾਰ ਕੀਤੇ, ਲੇਕਿਨ ਸਾਰੇ ਵਿਚਾਰ ਇਥੇ ਹੀ ਰਹਿ ਜਾਂਦੇ ਹਨ। ਕੋਈ ਪਕੜ ਮੌਤ ਦੇ ਅੰਦਰ ਨਹੀਂ ਜਾ ਸਕਦੀ। ਸਵੇਰੇ-ਸਵੇਰੇ ਜਲਦੀ ਉਹ ਆਇਆ ਅਤੇ ਉਸ ਨੇ ਨਾਨਕ ਦੇ ਪੈਰ ਛੋਹੇ, ਤਾਂ ਜੋ ਇਸ ਤੋਂ ਪਹਿਲਾਂ ਕਿ ਲੋਕ ਆ ਜਾਣ, ਆਪਣੀ ਦਰਿੱਦਰਤਾ ਸਵੀਕਾਰ ਕਰ ਲਵਾਂ। ਇਹ ਤੁਸੀਂ ਵਾਪਸ ਲੈ ਲਵੋ। ਕਿਤੇ ਅਜੇਹਾ ਹੋਵੇ ਕਿ ਮੈਂ ਮਰ ਜਾਵਾਂ ਤੇ ਸੂਈ ਵਾਪਸ ਨਾ

ਕਰ ਸਕਾਂ। ਉਸ ਨੂੰ ਮੈਂ ਮਰਨ ਦੇ ਬਾਅਦ ਨਹੀਂ ਮੋੜ ਸਕਾਂਗਾ, ਇਸ ਲਈ ਜ਼ਿੰਦਗੀ ਵਿੱਚ ਮੋੜ ਰਿਹਾ ਹਾਂ। ਨਾਨਕ ਨੇ ਕਿਹਾ, ਜਿਸ ਚੀਜ਼ ਨੂੰ ਮਰਨ ਪਿੱਛੋਂ ਨਾ ਲੈ ਜਾ ਸਕੋ, ਉਸ ਨੂੰ ਜ਼ਿੰਦਗੀ ਵਿੱਚ ਇਕੱਠਾ ਕਰਨ ਦੀ ਭੁੱਲ ਵਿੱਚ ਨਾ ਪੈਣਾ। ਅਤੇ ਜਿਸ ਨੂੰ ਜ਼ਿੰਦਗੀ ਵਿੱਚ ਮੋੜਨ ਦਾ ਖ਼ਿਆਲ ਆਉਂਦਾ ਹੈ ਕਿ ਮੌਤ ਦੇ ਕੇ ਨਹੀਂ ਮੋੜ ਸਕਾਂਗੇ ਉਸ ਸਭ ਨੂੰ ਮੋੜ ਦਿਉ, ਜੋ ਕਿ ਮੌਤ ਦੇ ਪਾਰ ਨਾ ਜਾ ਸਕੇ।

ਅਸਲ ਵਿੱਚ, ਅਸੀਂ ਖ਼ੁਸ਼ਹਾਲੀ ਦੇ ਇਸ ਝੂਠੇ ਰੂਪ ਵਿੱਚ ਆਪਣੇ ਅੰਦਰ ਦੀ ਦਰਿੱਦਰਤਾ ਲੁਕੋ ਲੈਂਦੇ ਹਾਂ। ਜਿੰਨਾ ਗ਼ਰੀਬ ਆਦਮੀ ਹੋਵੇਗਾ ਉੱਨੀ ਸੰਪਤੀ ਦੀ ਉਸ ਦੀ ਖ਼ਾਹਿਸ਼ ਹੁੰਦੀ ਹੈ ਅਤੇ ਜਿੰਨਾ ਨੀਵਾਂ ਆਦਮੀ ਹੁੰਦਾ ਹੈ ਉੱਨੇ ਵੱਡੇ ਰੁਤਬੇ 'ਤੇ ਪਹੁੰਚਣ ਦੀ ਉਸ ਦੀ ਮਨਸ਼ਾ ਹੁੰਦੀ ਹੈ। ਜੋ ਬਹੁਤ ਵੱਡੇ ਰੁਤਬੇ 'ਤੇ ਹੁੰਦੇ ਹਨ, ਉਹ ਬਹੁਤ ਸਧਾਰਨ, ਹੀਣ ਲੋਕ ਹੁੰਦੇ ਹਨ। ਉਹ ਆਪਣੀ ਹੀਣਤਾ ਭੁਲਾਉਣ ਦੇ ਲਈ ਵੱਡੇ ਰੁਤਬਿਆਂ ਨੂੰ ਭਾਲਦੇ ਹਨ। ਜੋ ਬਹੁਤ ਸੰਪਤੀ ਨੂੰ ਖੋਜ ਲੈਂਦੇ ਹਨ, ਉਹ ਬਹੁਤ ਦਰਿੱਦਰ ਲੋਕ ਹੁੰਦੇ ਹਨ, ਆਪਣੀ ਦਰਿੱਦਰ ਲੁਕੋਣ ਨੂੰ ਸੰਪਤੀ ਦਾ ਪਰਦਾ ਇਕੱਠਾ ਕਰ ਲੈਂਦੇ ਹਨ। ਇਸ ਲਈ ਦੁਨੀਆ ਵਿੱਚ ਜੋ ਦਰਿੱਦਰ ਹੈ, ਉਹ ਸੰਪਤੀਸ਼ਾਲੀ ਦਿਖਾਈ ਪੈਂਦਾ ਹੈ ਅਤੇ ਜੋ ਬਹੁਤ ਦੀਨ-ਹੀਨ ਹੈ, ਉਹ ਬਹੁਤ ਵੱਡੇ ਰੁਤਬਿਆਂ 'ਤੇ ਅਨੁਭਵ ਹੁੰਦਾ ਹੈ।

ਕ੍ਰਾਈਸਟ ਨੇ ਕਿਹਾ ਹੈ, ਧੰਨ ਹਨ ਉਹ ਲੋਕ ਜੋ ਅੰਤਮ ਹੋ ਸਕਦੇ ਹਨ, ਕਿਉਂਕਿ ਜ਼ਰੂਰ ਉਹਨਾਂ ਵਿੱਚ ਪ੍ਰਿਥਮ ਹੋਣ ਦੀ ਸਮਰੱਥਾ ਹੈ। ਧੰਨ ਹਨ ਉਹ ਲੋਕ ਜੋ ਦਰਿੱਦਰ ਹੋ ਸਕਦੇ ਹਨ, ਕਿਉਂਕਿ ਨਿਸ਼ਚੇ ਹੀ ਇਸ ਗੱਲ ਦੀ ਦਰਿੱਦਰਤਾ ਉਹਨਾਂ ਦੀ ਸੂਚਨਾ ਹੈ ਕਿ ਉਹ ਦਰਿੱਦਰ ਨਹੀਂ ਹਨ, ਇਸ ਲਈ ਉਹਨਾਂ ਨੂੰ ਸੰਪਤੀ ਨਾਲ ਆਪਣੀ ਦਰਿੱਦਰ ਲੁਕੋਣ ਦਾ ਕੋਈ ਕਾਰਨ ਨਹੀਂ ਹੈ। ਧੰਨ ਹਨ ਉਹ ਲੋਕ ਜੋ ਨੀਵੇਂ ਹੋ ਸਕਦੇ ਹਨ, ਕਿਉਂਕਿ ਉਹਨਾਂ ਨੂੰ ਉੱਚੇ ਉਠਣ ਦਾ ਕੋਈ ਖ਼ਿਆਲ ਪੈਦਾ ਨਹੀਂ ਹੁੰਦਾ, ਕਿਉਂਕਿ ਉਹਨਾਂ ਦੇ ਅੰਦਰ ਕੋਈ ਨੀਵਾਂ ਹੈ ਹੀ ਨਹੀਂ ਕਿ ਉੱਪਰ ਉਠਣ ਦਾ ਖ਼ਿਆਲ ਪੈਦਾ ਹੋਵੇ। ਇਸ ਲਈ ਇਸ ਦੁਨੀਆ ਵਿੱਚ ਖ਼ੁਸ਼ਹਾਲ ਦਰਿੱਦਰ ਦੇਖੇ ਜਾਂਦੇ ਹਨ ਅਤੇ ਦਰਿੱਦਰ ਖ਼ੁਸ਼ਹਾਲ ਦੇਖੇ ਜਾਂਦੇ ਹਨ। ਅਤੇ ਭਿਖਾਰੀ ਹੋਏ ਹਨ, ਜੋ ਸਮਰਾਟ ਸਨ ਅਤੇ ਸਮਰਾਟ ਰਹੇ ਹਨ, ਜੋ ਕਿ ਭਿਖਾਰੀ ਸਨ।

ਨਾਨਕ ਨੇ ਉਸ ਸਵੇਰ ਉਸ ਨੂੰ ਕਿਹਾ ਕਿ ਸੋਚ ਤੇਰੇ ਕੋਲ ਕੀ ਹੈ। ਨਾਨਕ ਨੇ ਕਿਹਾ ਮੈਂ ਉਸ ਚੀਜ਼ ਨੂੰ ਵਿਪੱਤਿ ਕਹਿੰਦਾ ਹਾਂ ਜੋ ਮੌਤ ਦੇ ਪਾਰ ਨਾ ਜਾ ਸਕੇ ਅਤੇ ਉਸਨੂੰ ਸੰਪਤੀ ਕਹਿੰਦਾ ਹਾਂ, ਜੋ ਮੌਤ ਦੇ ਪਾਰ ਚਲੀ ਜਾਵੇ।

ਮੈਂ ਵੀ ਤੁਹਾਨੂੰ ਇਹ ਕਹਾਂ, ਉਹੀ ਸੰਪਤੀ ਹੈ ਜੋ ਮੌਤ ਦੇ ਪਾਰ ਚਲੀ ਜਾਵੇ, ਅਤੇ ਅਜੇਹੀ ਸੰਪਤੀ ਸਿਰਫ਼ ਸੱਚ ਦੀ ਹੈ, ਹੋਰ ਕੋਈ ਸੰਪਤੀ ਨਹੀਂ ਹੈ, ਜਿਸ ਨੂੰ ਮੌਤ ਦੀਆਂ ਲਪਟਾਂ ਨਾ ਨਸ਼ਟ ਕਰ ਦੇਣਗੀਆਂ। ਇਕ ਹੀ ਸੰਪਤੀ ਹੈ ਸੱਚ ਦੀ ਅਤੇ ਉਹ ਤੁਹਾਡੀ ਉਦਾਰ ਹੈ, ਉਹ ਤੁਹਾਡੀ ਦੂਜਿਆਂ ਤੋਂ ਲਈ ਹੋਈ ਹੈ। ਉਹ ਤੁਹਾਡੀ ਮਹਾਂਵੀਰ, ਕ੍ਰਿਸ਼ਨ ਅਤੇ ਕ੍ਰਾਈਸਟ ਤੋਂ ਮਿਲੀ ਹੋਈ ਹੈ। ਉਹ ਤੁਸੀਂ ਗੀਤਾ, ਕੁਰਾਨ ਅਤੇ ਬਾਈਬਲ ਤੋਂ ਲਈ ਹੋਈ ਹੈ। ਉਹ ਸੰਪਤੀ ਤੁਹਾਡੀ ਨਹੀਂ ਹੈ ਜੋ ਕਿ ਸੰਪਤੀ ਹੈ। ਅਤੇ ਜਿਸ ਨੂੰ ਤੁਸੀਂ ਸੰਪਤੀ

ਸਮਝ ਰਹੇ ਹੋ, ਉਹ ਬਿਲਕੁਲ ਤੁਹਾਡੀ ਆਪਣੀ ਨਾ ਹੈ, ਨਾ ਹੋ ਸਕਦੀ ਹੈ। ਉਸ ਨੂੰ ਤੁਹਾਨੂੰ ਛੱਡ ਹੀ ਦੇਣਾ ਹੋਵੇਗਾ। ਜਿਸ ਨੂੰ ਛੱਡ ਦੇਣਾ ਹੋਵੇਗਾ ਉਸ ਨੂੰ ਇਕੱਠਾ ਕਰ ਰਹੇ ਹੋ, ਅਤੇ ਜੋ ਸਾਥ ਹੋ ਸਕਦੀ ਹੈ, ਉਸ ਨੂੰ ਆਪਣੇ-ਆਪ ਤੋਂ ਦੂਰ ਰੱਖ ਰਹੇ ਹੋ ਤੇ ਵੱਡੇ-ਵੱਡੇ ਨਾਮਾਂ ਦਾ ਸਹਾਰਾ ਲੈ ਰਹੇ ਹੋ।

ਚੇਤੇ ਰੱਖਣਾ, ਸੱਚ ਤੁਹਾਡਾ ਹੋਵੇ, ਤਾਂ ਹੀ ਤੁਹਾਡਾ ਹੋ ਸਕਦਾ ਹੈ। ਇਸ ਲਈ ਸਮਾਜ ਤੇ ਪਰੰਪਰਾ ਅਤੇ ਸਿੱਖਿਆ ਤੁਹਾਨੂੰ ਜੋ ਦਿੰਦੀ ਹੈ, ਉਸ ਨੂੰ ਸੱਚ ਨਾ ਮੰਨ ਲੈਣਾ।

ਮੈਂ ਇਕ ਪਿੰਡ ਵਿੱਚ ਗਿਆ। ਉਥੇ ਇਕ ਅਨਾਥਾਲਾ ਮੈਨੂੰ ਦਿਖਾਉਣ ਲੈ ਗਏ। ਉਥੇ ਉਹਨਾਂ ਨੇ ਕਿਹਾ, ਅਸੀਂ ਛੋਟੇ-ਛੋਟੇ ਬੱਚਿਆਂ ਨੂੰ ਧਰਮ ਦੀ ਸਿੱਖਿਆ ਦੇ ਰਹੇ ਹਾਂ। ਮੈਂ ਹੈਰਾਨ ਹੋਇਆ। ਕਿਉਂਕਿ ਮੇਰੀ ਬੁੱਧੀ ਕੁਝ ਗੜਬੜ ਹੈ। ਮੈਨੂੰ ਅਜੇਹਾ ਲੱਗਦਾ ਕਿ ਧਰਮ ਦੀ ਕੋਈ ਸਿੱਖਿਆ ਹੋ ਨਹੀਂ ਸਕਦੀ। ਜਦ ਵੀ ਕੋਈ ਸਿੱਖਿਆ ਹੋਵੇਗੀ ਤਾਂ ਧਰਮ ਦੇ ਨਾਂ 'ਤੇ ਕਿਸੇ ਨਾ ਕਿਸੇ ਗ਼ਲਤ ਚੀਜ਼ ਦੀ ਹੋਵੇਗੀ। ਅਸਲ ਵਿੱਚ ਧਰਮ ਦੀ ਸਾਧਨਾ ਹੁੰਦੀ ਹੈ, ਸਿੱਖਿਆ ਹੁੰਦੀ ਹੀ ਨਹੀਂ। ਮੈਂ ਕਿਹਾ, ਮੈਂ ਹੈਰਾਨ ਹਾਂ, ਧਰਮ ਦੀ ਸਿੱਖਿਆ ਕਿਵੇਂ ਹੋਵੇਗੀ। ਫਿਰ ਵੀ ਮੈਂ ਦੇਖਾਂ, ਕੀ ਸਿੱਖਿਆ ਦਿੰਦੇ ਹੋ? ਉਹਨਾਂ ਨੇ ਕਿਹਾ, ਤੁਸੀਂ ਇਹਨਾਂ ਬੱਚਿਆਂ ਤੋਂ ਕੁਝ ਵੀ ਪੁੱਛੋ, ਇਹਨਾਂ ਨੂੰ ਸਭ ਉੱਤਰ ਪਤਾ ਹਨ। ਮੈਂ ਕਿਹਾ ਤੁਸੀਂ ਹੀ ਪੁੱਛੋ ਤਾਂ ਮੈਂ ਸੁਣਾਂ, ਕਿਉਂਕਿ ਮੈਨੂੰ ਇਹ ਵੀ ਠੀਕ ਪਤਾ ਨਹੀਂ ਕਿ ਕਿਹੜਾ ਪ੍ਰਸ਼ਨ ਹੈ, ਜੋ ਧਾਰਮਕ ਹੈ। ਕਿਉਂਕਿ ਜਿੰਨੇ ਪ੍ਰਸ਼ਨ ਸਾਨੂੰ ਧਰਮ ਦੀਆਂ ਕਿਤਾਬਾਂ ਵਿੱਚ ਲਿਖੇ ਦਿਖਾਈ ਪੈਂਦੇ ਹਨ, ਥੋਥੇ ਜਾਣ ਪੈਂਦੇ ਹਨ। ਉਹਨਾਂ ਵਿੱਚ ਕੋਈ ਵੀ ਪ੍ਰਸ਼ਨ ਧਾਰਮਕ ਨਹੀਂ ਜਾਪਦੇ।

ਮੈਂ ਕਿਹਾ, ਤੁਸੀਂ ਹੀ ਪੁੱਛੋ, ਤਾਂ ਉਹਨਾਂ ਨੇ ਪੁੱਛਿਆ ਲੜਕਿਆਂ ਤੋਂ ਕਿ ਆਤਮਾ ਕਿਥੇ ਹੈ? ਉਹਨਾਂ ਸਾਰੇ ਲੜਕਿਆਂ ਨੇ ਛਾਤੀ 'ਤੇ ਹੱਥ ਰੱਖੇ, ਕਿਹਾ ਕਿ ਇਥੇ। ਮੈਂ ਇਕ ਲੜਕੇ ਤੋਂ ਪੁੱਛਿਆ ਕਿ ਇਥੇ ਤੂੰ ਕੀ ਕਹਿ ਰਿਹਾ ਹੈਂ, ਕੀ ਮਤਲਬ ਹੈ ਤੇਰਾ? ਉਸ ਨੇ ਕਿਹਾ ਕਿ ਸਾਨੂੰ ਦੱਸਿਆ ਗਿਆ ਹੈ ਕਿ ਆਤਮਾ ਹਿਰਦੇ ਵਿੱਚ ਹੈ ਅਤੇ ਮੈਂ ਕਿਹਾ; ਹਿਰਦਾ ਕਿਥੇ ਹੈ? ਉਹ ਲੜਕਾ ਬੋਲਿਆ, ਇਹ ਸਾਨੂੰ ਦੱਸਿਆ ਨਹੀਂ ਗਿਆ। ਮੈਂ ਉਹਨਾਂ ਨੂੰ ਕਿਹਾ, ਇਹਨਾਂ ਬੱਚਿਆਂ ਦੇ ਨਾਲ ਦੁਰਵਿਵਹਾਰ ਕਰ ਰਹੇ ਹੋ, ਅਨਿਆਂ ਕਰ ਰਹੇ ਹੋ। ਇਹਨਾਂ ਨੂੰ ਇਕੱਠਿਆਂ ਸਿਖਾ ਰਹੇ ਹੋ ਕਿ ਆਤਮਾ ਇਥੇ ਹੈ, ਇਹ ਸਿੱਖ ਲੈਣਗੇ ਅਤੇ ਜਦ ਇਹਨਾਂ ਦੇ ਜੀਵਨ ਵਿੱਚ ਇਹਨਾਂ ਦੇ ਸਾਹਮਣੇ ਪ੍ਰਸ਼ਨ ਖੜਾ ਹੋਵੇਗਾ, ਆਤਮਾ ਕਿਥੇ ਹੈ? ਇਹ ਹੱਥ ਮਸ਼ੀਨੀ ਰੂਪ ਨਾਲ ਛਾਤੀ 'ਤੇ ਚਲਿਆ ਜਾਏਗਾ ਅਤੇ ਕਹੇਗਾ, ਇਥੇ। ਇਹ ਉੱਤਰ ਬਿਲਕੁਲ ਝੂਠਾ ਹੋਵੇਗਾ, ਇਹ ਦੂਜਿਆਂ ਨੇ ਸਿਖਾਇਆ ਹੈ।

ਇਸ ਉੱਤਰ ਦੇ ਕਾਰਨ ਇਹਨਾਂ ਦਾ ਪ੍ਰਸ਼ਨ ਦਬ ਜਾਏਗਾ, ਇਹਨਾਂ ਦੇ ਅੰਦਰ ਜਿਗਿਆਸਾ ਪੈਦਾ ਨਾ ਹੋ ਸਕੇਗੀ ਕਿ ਆਤਮਾ ਦੀ ਖੋਜ ਵਿੱਚ ਜਾਵੇ। ਇਹਨਾਂ ਲਈ ਉੱਤਰ ਦੇ ਦਿੱਤਾ ਰੇਡੀਮੇਡ, ਬਣਿਆ-ਬਣਾਇਆ। ਇਹ ਉਸ ਨੇ ਸਵੀਕਾਰ ਕਰ ਲਏ ਬਾਲਪਣ ਵਿੱਚ, ਅਬੋਧ ਚਿੱਤ ਦੀ ਅਵਸਥਾ ਵਿੱਚ ਜਦਕਿ ਕੁਝ ਸੋਚ-ਸਮਝ ਅਤੇ

ਵਿਵੇਕ ਜਾਗ੍ਰਤ ਨਹੀਂ ਹੈ, ਤਦੇ ਦੁਨੀਆ ਦੇ ਸਾਰੇ ਧਾਰਮਕ ਲੋਕ ਲਾਚਾਰ, ਨਿਰਦੋਸ਼ ਬੱਚਿਆਂ ਦੇ ਮਨ ਵਿਚ ਆਪਣੀ ਸਿੱਖਿਆ ਪਾ ਦੇਣਾ ਚਾਹੁੰਦੇ ਹਨ। ਇਸ ਤੋਂ ਵੱਡਾ ਹੋਰ ਕੋਈ ਜ਼ੁਲਮ, ਕੋਈ ਵੱਡਾ ਪਾਪ ਨਹੀਂ ਹੈ, ਨਾ ਹੋ ਸਕਦਾ ਹੈ। ਕਿਉਂਕਿ ਉਹਨਾਂ ਦੇ ਦਿਮਾਗ਼ ਵਿੱਚ ਜੋ ਗੱਲਾਂ ਤੁਸੀਂ ਭਰ ਦਿੱਤੀਆਂ ਹਨ, ਉਹ ਜੀਵਨ-ਭਰ ਉਹਨਾਂ ਨੂੰ ਹੀ ਮੁੜ-ਗੁੰਜਾਉਂਦੇ ਰਹਿਣਗੇ ਅਤੇ ਇਸ ਭਰਮ ਵਿਚ ਰਹਿਣਗੇ ਕਿ ਉਹਨਾਂ ਨੂੰ ਗਿਆਨ ਹਾਸਲ ਹੋ ਗਿਆ। ਜਦਕਿ ਉਹਨਾਂ ਨੂੰ ਗਿਆਨ ਹਾਸਲ ਨਹੀ ਹੋਇਆ। ਉਹਨਾਂ ਨੇ ਕੁੱਝ ਗੱਲਾਂ ਤੇ ਕੁਝ ਸ਼ਬਦ ਸਿੱਖ ਲਏ ਹਨ।

ਤੁਸੀਂ ਵੀ ਸ਼ਬਦ ਸਿੱਖੇ ਹੋਏ ਹੋਣਗੇ। ਖ਼ਿਆਲ ਕਰਕੇ ਦੇਖਣਾ, ਕਿਸੇ ਦੇ ਸਿਖਾਏ ਹੋਏ ਸ਼ਬਦ ਹਨ ਜਾਂ ਇਹ ਆਪਣਾ ਅਹਿਸਾਸ ਹੈ। ਅਤੇ ਜੇ ਅਜੇਹਾ ਜਾਣ ਪਵੇ ਕਿ ਕਿਸੇ ਦੂਜੇ ਦੇ ਸਿਖਾਏ ਹੋਵੇ ਸ਼ਬਦ ਹਨ ਤਾਂ ਕਿਰਪਾ ਕਰਨਾ, ਉਹਨਾਂ ਨੂੰ ਛੱਡ ਦੇਣਾ ਅਤੇ ਭੁੱਲ ਜਾਣਾ। ਇਸ ਤੋਂ ਪਹਿਲਾਂ ਕਿ ਕੋਈ ਸੱਚ ਨੂੰ ਪਹੁੰਚ ਸਕੇ, ਸੱਚ ਦੇ ਸਬੰਧ ਵਿੱਚ ਜੋ ਕੁਝ ਜਾਣਿਆ ਹੈ ਉਸ ਨੂੰ ਭੁੱਲ ਜਾਣਾ ਅਟਲ ਅਤੇ ਲਾਜ਼ਮੀ ਹੈ। ਸੱਚ ਦੇ ਸਬੰਧ ਵਿੱਚ ਜੋ ਵੀ ਜਾਣਦੇ ਹੋ, ਉਸ ਨੂੰ ਭੁੱਲ ਜਾਣਾ ਜ਼ਰੂਰੀ ਹੈ।

ਜੇ ਸੱਚ ਨੂੰ ਜਾਣਨਾ ਹੈ, ਜੇ ਪਰਮਾਤਮਾ ਨੂੰ ਜਾਣਨਾ ਹੈ, ਤਾਂ ਪਰਮਾਤਮਾ ਦੇ ਸਬੰਧ ਵਿੱਚ, ਜੋ ਵੀ ਜਾਣਦੇ ਹੋ, ਕਿਰਪਾ ਕਰੋ, ਉਸ ਨੂੰ ਛੱਡ ਦਿਉ। ਉਹ ਕਚਰੇ ਤੋਂ ਜ਼ਿਆਦਾ ਨਹੀਂ ਹੈ ਜਿਸ ਨੇ ਤੁਹਾਡੇ ਮਨ ਨੂੰ ਘੇਰਿਆ ਹੋਇਆ ਹੈ। ਅਤੇ ਮਨ ਜੇ ਸਾਰੇ ਕਚਰੇ ਤੋਂ ਮੁਕਤ ਹੋ ਜਾਵੇ, ਜੋ ਸਾਨੂੰ ਸਿਖਾਇਆ ਜਾਂਦਾ ਰਿਹਾ ਹੈ ਤਾਂ ਉਸ ਦਾ ਜਨਮ ਹੋਵੇਗਾ, ਜੋ ਗਿਆਨ ਹੈ। ਗਿਆਨ ਸਿਖਾਇਆ ਨਹੀਂ ਜਾਂਦਾ, ਉਹ ਸਾਡਾ ਸਰੂਪ ਹੈ। ਜੋ ਸਿਖਾਇਆ ਜਾਂਦਾ ਹੈ ਉਹ ਕਦੇ ਗਿਆਨ ਨਹੀਂ ਹੋ ਸਕਦਾ। ਜੋ ਬਾਹਰੋਂ ਪਾਇਆ ਜਾਂਦਾ ਹੈ, ਉਹ ਕਦੇ ਗਿਆਨ ਨਹੀਂ ਹੁੰਦਾ, ਜੋ ਅੰਦਰੋਂ ਆਉਂਦਾ ਹੈ, ਉਹ ਗਿਆਨ ਹੁੰਦਾ ਹੈ।

ਜੇ ਗਿਆਨ ਸਾਡਾ ਸਰੂਪ ਹੈ, ਜੇ ਉਹ ਸਾਡੇ ਅੰਦਰ ਲੁਕੀ ਸਮਰੱਥਾ ਹੈ ਤਾਂ ਬਾਹਰ ਤੋਂ ਨਹੀਂ ਪਾਈ ਜਾਏਗੀ, ਉਹ ਅੰਦਰੋਂ ਆਏਗੀ ਅਤੇ ਅੰਦਰੋਂ ਆਉਣ ਵਿੱਚ ਉਹ ਸਭ, ਜੋ ਬਾਹਰੋਂ ਪਾਇਆ ਗਿਆ ਹੈ ਰੁਕਾਵਟ ਹੋ ਜਾਂਦਾ ਹੈ। ਇਕ ਤਾਂ ਹੌਜ਼ ਵਿੱਚ ਪਾਣੀ ਭਰ ਦਿੰਦੇ ਹਨ ਉੱਪਰ ਤੋਂ, ਉਹ ਵੀ ਪਾਣੀ ਹੈ। ਪੰਡਤ ਦੇ ਦਿਮਾਗ਼ ਵਿੱਚ ਜੋ ਗਿਆਨ ਭਰਿਆ ਹੁੰਦਾ ਹੈ, ਉਹ ਹੌਜ਼ ਦੇ ਪਾਣੀ ਦੀ ਤਰ੍ਹਾਂ ਹੈ। ਅਤੇ ਇਕ ਖ਼ੂਹ ਵਿੱਚ ਵੀ ਪਾਣੀ ਦੇ ਜਲ-ਸੋਮੇ ਨਿਕਲਦੇ ਹਨ, ਉਹ ਵੀ ਪਾਣੀ ਹੈ। ਲੇਕਿਨ ਗਿਆਨੀ ਦਾ ਜੋ ਗਿਆਨ ਹੁੰਦਾ ਹੈ, ਉਹ ਖੂਹ ਦੀ ਤਰ੍ਹਾਂ ਹੁੰਦਾ ਹੈ। ਉਸ ਵਿੱਚ ਪਾਣੀ ਉੱਪਰ ਤੋਂ ਨਹੀਂ ਪਾਇਆ ਜਾਂਦਾ, ਮਿੱਟੀ, ਕੰਕਰ, ਪੱਥਰ ਬ਼ਾਹਰ ਕੱਢੇ ਜਾਂਦੇ ਹਨ ਤੇ ਪਾਣੀ ਹੇਠਾਂ ਪਾਇਆ ਜਾਂਦਾ ਹੈ। ਅਤੇ ਪੰਡਤ ਦਾ ਜੋ ਗਿਆਨ ਹੁੰਦਾ ਹੈ, ਉਸ ਵਿੱਚ ਉੱਪਰੋਂ ਪਾਣੀ ਪਾਇਆ ਜਾਂਦਾ ਹੈ। ਕੱਢਿਆ ਕੁਝ ਵੀ ਨਹੀਂ ਜਾਂਦਾ।

ਤਾਂ ਜਿਹੜਾ ਗਿਆਨ ਤੁਹਾਡੇ ਉੱਪਰ ਤੋਂ ਪਾਇਆ ਜਾਂਦਾ ਹੈ ਉਹ ਹੌਜ਼ ਦੀ ਤਰ੍ਹਾਂ ਆ ਕੇ ਅੰਦਰ ਭਰ ਜਾਏਗਾ। ਉਹ ਕੋਈ ਅਸਲੀ ਗੱਲ ਨਹੀਂ ਹੈ। ਤੁਹਾਡੇ ਜਲ-ਸੋਮੇ ਨਹੀਂ ਉਸ ਨਾਲ ਖੁਲ੍ਹਦੇ ਹਨ ਅਤੇ ਭਰਿਆ ਹੋਇਆ ਪਾਣੀ ਜਲਦੀ ਗੰਦਾ ਹੋ ਜਾਂਦਾ ਹੈ। ਇਸ

ਲਈ ਪੰਡਤ ਦੇ ਦਿਮਾਗ਼ ਤੋਂ ਜ਼ਿਆਦਾ ਗੰਦਾ ਦਿਮਾਗ਼ ਇਸ ਦੁਨੀਆ 'ਤੇ ਦੂਜਾ ਨਹੀਂ ਹੁੰਦਾ। ਇਸ ਲਈ ਪੰਡਤ ਸਾਰੀ ਦੁਨੀਆ ਵਿੱਚ ਉਪੱਦਰ ਤੇ ਜੜ੍ਹ, ਉਪੱਦਰ ਦੀ ਜੜ੍ਹ, ਝਗੜੇ-ਫ਼ਸਾਦਾਂ ਦੀ ਬੁਨਿਆਦ ਹੈ। ਦੁਨੀਆ ਵਿੱਚ ਪੰਡਤਾਂ ਨੇ ਜਿੰਨਾ ਉਪੱਦਰ ਕਰਵਾਇਆ ਹੈ, ਉੱਨਾ ਬੁਰੇ ਲੋਕਾਂ ਨੇ ਨਹੀਂ ਕਰਵਾਇਆ। ਲੇਕਿਨ ਬੁਰੇ ਲੋਕ ਅਪਰਾਧੀਆਂ ਦੀ ਤਰ੍ਹਾਂ ਬੰਦ ਹਨ ਅਤੇ ਪੰਡਤ ਪੂਜੇ ਜਾ ਰਹੇ ਹਨ।

ਦੁਨੀਆ ਵਿੱਚ ਜਿੰਨੀ ਖ਼ੂਨ-ਖ਼ਰਾਬੀ ਹੋਈ ਹੈ, ਮਨੁੱਖ ਦੇ ਨਾਲ ਜਿੰਨੇ ਅੱਤਿਆਚਾਰ ਹੋਏ ਹਨ, ਮਨੁੱਖ ਤੇ ਮਨੁੱਖ ਦੇ ਵਿਚਾਲੇ ਜਿੰਨੀਆਂ ਦੀਵਾਰਾਂ ਖੜੀਆਂ ਕੀਤੀਆਂ ਹਨ, ਉਹ ਪੰਡਤ ਨੇ ਖੜੀਆਂ ਕੀਤੀਆਂ ਹਨ। ਲੇਕਿਨ ਉਹ ਅਪਰਾਧੀ ਨਹੀਂ ਹਨ, ਉਹ ਪੂਜਨੀਕ ਹਨ। ਉਹ ਸਨਮਾਨਤ ਹੋ ਗਏ ਹਨ। ਜ਼ਰਾ ਮਨੁੱਖ ਦੇ ਇਤਿਹਾਸ ਨੂੰ ਚੁੱਕ ਕੇ ਦੇਖਣਾ, ਉਸ ਵਿੱਚ ਜਿੰਨੇ ਖ਼ੂਨ ਦੇ ਧੱਬੇ ਹਨ, ਉਹਨਾਂ ਵਿਚੋਂ ਨੜ੍ਹਿੰਨਵੇਂ ਪੰਡਤ ਦੇ ਕੋਲ ਪੈਣਗੇ, ਇਕ ਫ਼ੀ-ਸਦੀ ਅਪਰਾਧੀਆਂ ਦੇ ਕੋਲ ਜਾਏਗਾ। ਦੁਨੀਆਂ ਵਿੱਚ ਮਨੁੱਖ ਤੇ ਮਨੁੱਖ ਦੇ ਵਿਚਾਲੇ ਜਿੰਨੀਆਂ ਖਾਈਆਂ ਅਤੇ ਲੜਾਈਆਂ ਅਤੇ ਉਪੱਦਰ ਖੜੇ ਕੀਤੇ ਗਏ ਹਨ, ਉਹ ਪੰਡਤ ਨੇ ਖੜੇ ਕੀਤੇ ਹਨ। ਅਤੇ ਮੈਂ ਮੰਨਦਾ ਹਾਂ ਇਸ ਦੇ ਪਿੱਛੇ ਕਾਰਨ ਹਨ। ਜੋ ਵੀ ਪਾਣੀ ਉੱਪਰ ਤੋਂ ਭਰ ਦਿੱਤਾ ਜਾਂਦਾ ਹੈ, ਉਹ ਗੰਦਾ ਹੋ ਜਾਂਦਾ ਹੈ। ਉਸ ਵਿੱਚ ਕੋਈ ਜਿਉਂਦੇ ਸੋਮੇ ਨਹੀਂ ਹੁੰਦੇ। ਤਾਂ ਪੰਡਤ ਚਾਹੇ ਉਹ ਕਿਸੇ ਧਰਮ ਦਾ ਹੋਵੇ, ਉਸ ਦੇ ਅੰਦਰ ਬਾਹਰ ਤੋਂ ਭਰਿਆ ਹੋਇਆ ਗਿਆਨ ਹੌਲੀ-ਹੌਲੀ ਗੰਦਗੀ ਤੇ ਸੜਿਹਾਂਦ ਪੈਦਾ ਕਰ ਦਿੰਦਾ ਹੈ। ਅਤੇ ਉਹ ਸੜਿਹਾਂਦ ਫਿਰ ਨਵੇਂ-ਨਵੇਂ ਰੂਪਾਂ ਵਿੱਚ ਨਿਕਲਣੀ ਸ਼ੁਰੂ ਹੋ ਜਾਂਦੀ ਹੈ, ਘਿਰਨਾ ਅਤੇ ਵੈਰ-ਭਾਵ ਫੈਲਾਉਣ ਦਾ ਕਾਰਨ ਹੋ ਜਾਂਦੀ ਹੈ। ਮਨੁੱਖ ਨੂੰ ਮਨੁੱਖ ਤੋਂ ਤੋੜਨ ਦਾ ਕਾਰਨ ਬਣ ਜਾਂਦੀ ਹੈ।

ਗਿਆਨ ਤਾਂ ਅਸਲੀ ਅੰਦਰੋਂ ਹੈ, ਬਾਹਰੋਂ ਨਹੀਂ ਆਉਂਦਾ।

ਅਤੇ ਉਹ ਤਦੇ ਆਏਗਾ ਜਦ ਬਾਹਰ ਦੇ ਗਿਆਨ ਨੂੰ ਅਸੀਂ ਅਲੱਗ ਕਰ ਦੇਈਏ, ਕਿਉਂਕਿ ਉਹ ਕੰਕਰ-ਪੱਥਰ ਦੀ ਤਰ੍ਹਾਂ ਅੰਦਰ ਦੇ ਗਿਆਨ ਨੂੰ ਦਬਾ ਲੈਂਦਾ ਹੈ। ਜੋ ਵੀ ਅਸੀਂ ਬਾਹਰੋਂ ਸਿੱਖ ਲਿਆ ਹੈ ਉਹ ਸਾਡੀ ਆਤਮਾ ਦੇ ਜਾਗਣ ਵਿੱਚ ਰੁਕਾਵਟ ਹੈ। ਜੇ ਅਸੀਂ ਬਾਹਰੋਂ ਸਿੱਖੇ ਹੋਏ ਨੂੰ ਬਾਹਰ ਵਾਪਸ ਮੋੜ ਦੇਈਏ ਤਾਂ ਉਹ ਜਾਗ ਜਾਏਗਾ ਜੋ ਸਾਡੇ ਅੰਦਰ ਹੈ ਤੇ ਲਗਾਤਾਰ ਮੌਜੂਦ ਹੈ। ਉਸ ਦਾ ਫੁਰਨਾ ਹੋ ਜਾਏਗਾ।

ਸੱਚ ਨੂੰ ਖੋਜਣ ਕਿਤੇ ਜਾਣਾ ਨਹੀਂ ਹੈ।

ਜੋ-ਜੋ ਝੂਠ ਅਸੀਂ ਸਿੱਖ ਲਿਆ ਹੈ ਉਸ ਨੂੰ ਅਲੱਗ ਕਰ ਲੈਣਾ ਹੈ। ਅਤੇ ਸੱਚ ਸਾਡੇ ਅੰਦਰ ਹੋਵੇਗਾ। ਪਰਮਾਤਮਾ ਨੂੰ ਖੋਜਣ ਕਿਤੇ ਜਾਣਾ ਨਹੀਂ ਹੈ। ਜੋ-ਜੋ ਅਸੀਂ ਆਪਣੇ ਉੱਪਰ ਪਰਦੇ ਪਾ ਲਏ ਹਨ, ਉਹ ਪਾਸੇ ਹਟਾ ਦਿਉ, ਅਤੇ ਪਰਮਾਤਮਾ ਹਾਸਲ ਹੋ ਜਾਏਗਾ।

ਇਕ ਰਾਤ, ਇਕ ਬਹੁਤ ਸਰਦ ਰਾਤ ਨੂੰ ਇਕ ਪਹਾੜ ਦੇ ਕੋਲ, ਇਕ ਛੋਟੇ-ਜਿਹੇ ਮੰਦਰ 'ਚ ਜਾ ਕੇ, ਇਕ ਆਦਮੀ ਨੇ ਦਸਤਕ ਦਿੱਤੀ। ਅੱਧੀ ਰਾਤ ਹੋਣ ਵਾਲੀ ਸੀ ਅਤੇ ਬਹੁਤ ਠੰਡੀ ਰਾਤ ਸੀ। ਅੰਦਰੋਂ ਪੁੱਛਿਆ ਗਿਆ, ਕੌਣ ਹੈ, ਇੰਨੀ ਰਾਤ ਨੂੰ? ਸਵੇਰੇ

ਆਉਣਾ। ਉਸ ਆਦਮੀ ਨੇ ਕਿਹਾ, ਮੈਂ ਬਹੁਤ ਵਾਰ ਸੋਚਿਆ ਕਿ ਦਿਨ 'ਚ ਤੁਹਾਡੇ ਕੋਲ ਆਵਾਂ, ਲੇਕਿਨ ਉਥੇ ਹੋਰ ਬਹੁਤ ਲੋਕ ਹੁੰਦੇ ਹਨ, ਇਸ ਲਈ ਮੈਂ ਰਾਤ ਨੂੰ ਆਇਆ ਹਾਂ। ਉਹ ਮੰਦਰ ਇਕ ਸਾਧੂ ਦਾ ਸੀ। ਦਰਵਾਜ਼ਾ ਖੋਲ੍ਹਿਆ ਗਿਆ। ਉਹ ਸਾਧੂ ਅੰਤਮ ਸੌਣ ਦੀ ਤਿਆਰੀ ਕਰ ਰਿਹਾ ਸੀ। ਉਸ ਦੀ ਅੰਗੀਠੀ ਦੀ ਅੱਗ ਵੀ ਬੁੱਝ ਗਈ ਸੀ ਅਤੇ ਅੱਧੀ ਰਾਤ ਸੀ। ਉਸ ਆਦਮੀ ਨੇ ਕਿਹਾ ਮਹਾਰਾਜ ਮੈਂ ਬਹੁਤ ਪਾਪੀ ਹਾਂ। ਉਸ ਨੇ ਪੁੱਛਿਆ ਕਿ ਤੂੰ ਇਹ ਕਿਵੇਂ ਕਿਹਾ ਕਿ ਤੂੰ ਪਾਪੀ ਹੈਂ? ਜ਼ਰੂਰ ਕਿਸੇ ਪੰਡਤ ਨੇ ਤੈਨੂੰ ਸਮਝਾਇਆ ਹੋਵੇਗਾ ਕਿ ਤੂੰ ਪਾਪੀ ਹੈਂ। ਕਿਉਂਕਿ ਪੰਡਤ ਦਾ ਇਕ ਹੀ ਕੰਮ ਹੈ ਕਿ ਉਹ ਦੁਨੀਆ ਵਿੱਚ ਲੋਕਾਂ ਨੂੰ ਸਮਝਾਏ ਕਿ ਉਹ ਪਾਪੀ ਹਨ। ਅਤੇ ਮੇਰੀ ਦ੍ਰਿਸ਼ਟੀ ਵਿੱਚ, ਕਿਸੇ ਨੂੰ ਇਹ ਸਮਝਾ ਦੇਣਾ ਕਿ ਤੂੰ ਪਾਪੀ ਹੈਂ ਇਸ ਤੋਂ ਵੱਡਾ ਕੋਈ ਪਾਪ ਨਹੀਂ ਹੋ ਸਕਦਾ। ਕਿਉਂਕਿ ਉਸ ਦੇ ਪਾਪੀ ਹੋਣ ਦੀ ਬੁਨਿਆਦ ਰੱਖ ਦਿੱਤੀ ਗਈ ਹੈ।

ਗਿਆਨੀ ਸਮਝਾਉਂਦਾ ਹੈ, ਤੁਸੀਂ ਪਰਮਾਤਮਾ ਹੋ, ਪੰਡਤ ਸਮਝਾਉਂਦਾ ਹੈ, ਤੁਸੀਂ ਪਾਪੀ ਹੋ। ਗਿਆਨੀ ਕਹਿੰਦਾ ਹੈ, ਤੁਹਾਡੇ ਅੰਦਰ ਪਰਮਾਤਮਾ ਲੁਕਿਆ ਹੈ, ਪੰਡਤ ਕਹਿੰਦਾ ਹੈ ਤੁਹਾਡੇ ਅੰਦਰ ਪਾਪ ਹੀ ਪਾਪ ਹੈ।

ਉਸ ਸਾਧੂ ਨੇ ਕਿਹਾ, ਜ਼ਰੂਰ ਕਿਸੇ ਪੰਡਤ ਨਾਲ ਤੇਰਾ ਮਿਲਣਾ ਹੋ ਗਿਆ ਹੈ। ਕਿਸ ਨੇ ਤੈਨੂੰ ਕਿਹਾ ਕਿ ਤੂੰ ਪਾਪੀ ਹੈਂ? ਮੈਂ ਤਾਂ ਦੇਖਦਾ ਹਾਂ, ਤੂੰ ਪਰਮਾਤਮਾ ਹੈਂ। ਉਸ ਆਦਮੀ ਦੀਆਂ ਅੱਖਾਂ ਹੇਠਾਂ ਝੁਕੀਆਂ ਸਨ, ਉਸ ਨੇ ਉੱਪਰ ਚੁੱਕੀਆਂ। ਇਹ ਪਹਿਲੀ ਦਫ਼ਾ ਕੋਈ ਆਦਮੀ ਮਿਲਿਆ ਸੀ, ਜਿਸ ਨੇ ਕਿਹਾ ਸੀ ਕਿ ਤੂੰ ਪਰਮਾਤਮਾ ਹੈਂ। ਉਸ ਨੇ ਕਿਹਾ, ਲੇਕਿਨ ਮੈਂ ਚੋਰੀ ਕਰਦਾ ਹਾਂ, ਮੈਂ ਦੂਜਿਆਂ ਦੀ ਸੰਪਤੀ ਉੱਤੇ ਬੁਰੀ ਨਿਗਾਹ ਪਾਉਂਦਾ ਹਾਂ, ਮੇਰੇ ਮਨ ਵਿੱਚ ਕਰੋਧ ਆਉਂਦਾ ਹੈ ਅਤੇ ਮੈਂ ਲੋਕਾਂ ਦੀ ਹੱਤਿਆ ਤਕ ਦੇ ਵਿਚਾਰ ਕਰ ਲੈਂਦਾ ਹਾਂ।

ਉਸ ਸਾਧੂ ਨੇ ਕਿਹਾ ਕਿ ਤੂੰ ਪਾਗ਼ਲ ਹੈਂ ਕਿ ਤੂੰ ਪਾਪ-ਪਾਪ ਦੀਆਂ ਗੱਲਾਂ ਕਰ ਰਿਹਾ ਹੈਂ ਅਤੇ ਪਰਮਾਤਮਾ ਦੀ ਤਰਫ਼ ਨਹੀਂ ਦੇਖ ਰਿਹਾ ਹੈਂ। ਦੇਖ ਅਤੇ ਪਾਪ ਗ਼ਾਇਬ ਹੋ ਜਾਏਗਾ। ਪਾਪ ਇਸ ਲਈ ਹੈ ਕਿ ਪਰਮਾਤਮਾ ਦੀ ਤਰਫ਼ ਦ੍ਰਿਸ਼ਟੀ ਨਹੀਂ ਹੈ। ਪਾਪ ਨਹੀਂ ਹੋਵੇਗਾ, ਪਰਮਾਤਮਾ ਦੀ ਤਰਫ਼ ਦ੍ਰਿਸ਼ਟੀ ਹੋਣ-ਭਰ ਦੀ ਗੱਲ ਹੈ। ਪਾਪੀ ਨੂੰ ਕਿਹਾ ਬੈਠ। ਉਹ ਆਦਮੀ ਜੋ ਕਹਿ ਰਿਹਾ ਸੀ, ਮੈਂ ਪਾਪੀ ਹਾਂ ਉਸ ਨੂੰ ਕਿਹਾ ਬੈਠ। ਉਸ ਪਾਪੀ ਨੇ ਕਿਹਾ, ਲੇਕਿਨ ਮੈਨੂੰ ਤਾਂ ਕੋਈ ਪਰਮਾਤਮਾ ਦਿਖਾਈ ਨਹੀਂ ਪੈਂਦਾ, ਮੇਰੇ ਅੰਦਰ ਸਭ ਪਾਪ ਹੀ ਪਾਪ ਦਿਖਾਈ ਪੈਂਦਾ ਹੈ। ਅੰਗੀਠੀ ਪਈ ਸੀ, ਅੱਗ ਬੁੱਝਣ ਦੇ ਕਰੀਬ ਸੀ, ਸਰਦ ਰਾਤ ਸੀ। ਉਸ ਸਾਧੂ ਨੇ ਕਿਹਾ, ਦੇਖ ਰਾਤ ਬਹੁਤ ਠੰਡੀ ਹੈ। ਸ਼ਾਇਦ ਅੰਗੀਠੀ ਵਿੱਚ ਇਕ-ਅੱਧਾ ਅੰਗਿਆਰਾ ਹੋਵੇ। ਜ਼ਰਾ ਉਸ ਨੂੰ ਖੁਰਚ। ਉਸ ਆਦਮੀ ਨੇ ਦੇਖਿਆ, ਉਸ ਨੇ ਕਿਹਾ, ਸਭ ਰਾਖ਼-ਹੀ-ਰਾਖ਼ ਹੈ।

ਉਹ ਸਾਧੂ ਹੱਸਣ ਲੱਗਾ। ਉਸ ਨੇ ਕਿਹਾ ਤੇਰੇ ਦੇਖਣ 'ਚ ਗ਼ਲਤੀ ਹੈ। ਉਸ ਨੇ ਰਾਖ਼ ਨੂੰ ਖੁਰਚਿਆ, ਇਕ ਛੋਟੇ-ਜਿਹੇ ਅੰਗਿਆਰੇ ਨੂੰ ਕੱਢਿਆ, ਫੂਕ ਮਾਰੀ ਤੇ ਚਮਕਾਇਆ ਅਤੇ ਉਸ ਨੂੰ ਕਿਹਾ, ਦੇਖ, ਇਸ ਵਿੱਚ ਇੰਨੀ ਹੀ ਅੱਗ ਹੈ ਜਿੰਨੀ ਸੂਰਜ ਵਿੱਚ ਅੱਗ ਹੈ, ਕਿਉਂਕਿ ਇਕ ਬੂੰਦ ਵਿੱਚ ਸਾਰਾ ਸਾਗਰ ਹੈ ਅਤੇ ਇਕ ਅਗਨੀ ਦੀ ਚਿਣਗਾਰੀ ਵਿੱਚ

ਸਾਰਾ ਸੂਰਜ ਹੈ। ਅਜੇਹੀ ਭੁੱਲ ਜਿਹੀ ਕਿ ਤੂੰ ਇਸ ਅੰਗੀਠੀ ਵਿੱਚ ਖੋਜਣ ਦੀ ਕੀਤੀ, ਆਪਣੇ ਬਾਬਤ, ਉਹ ਰਾਖ਼ ਹੀ ਰਾਖ਼ ਖ਼ੁਦ ਨੂੰ ਸਮਝ ਰਿਹਾ ਹੈਂ, ਪਾਪ ਹੀ ਪਾਪ ਸਮਝ ਰਿਹਾ ਹੈਂ। ਜ਼ਰਾ ਹੋਰ ਠੀਕ ਤਰ੍ਹਾਂ ਖੋਜ ਤਾਂ ਚਿਣਗਾਰੀ ਮਿਲ ਜਾਏਗੀ, ਜੋ ਕਿ ਸੂਰਜ ਦੀ ਹੈ। ਅਤੇ ਉਸ ਅੰਗੀਠੀ ਦੀ ਅੱਗ ਤਾਂ ਬੁੱਝ ਵੀ ਸਕਦੀ ਹੈ, ਪਰ ਮਨੁੱਖ ਦੇ ਅੰਦਰ ਇਕ ਅਜੇਹੀ ਅੱਗ ਜਲ ਰਹੀ ਹੈ, ਜਿਸ ਦਾ ਬੁੱਝਣਾ ਅਸੰਭਵ ਹੈ। ਕਿੰਨੇ ਹੀ ਪਾਪ, ਕਿੰਨਾ ਹੀ ਅਗਿਆਨ ਉਸ ਨੂੰ ਨਹੀਂ ਬੁਝਾ ਸਕਦਾ। ਕੋਈ ਵੀ ਰਸਤਾ ਉਸ ਨੂੰ ਬੁਝਾਉਣ ਦਾ ਨਹੀਂ ਹੈ ਕਿਉਂਕਿ ਉਹ ਮਨੁੱਖ ਦੀ ਅਨੰਤ ਸੱਤਾ ਹੈ ਤੇ ਉਸ ਨੂੰ ਮਿਟਾਉਣ ਦਾ ਕੋਈ ਉਪਾਅ ਨਹੀਂ ਹੈ।

ਮੈਂ ਤੁਹਾਨੂੰ ਕਹਾਂ, ਹਰੇਕ ਦੇ ਅੰਦਰ ਉਹ ਸੱਚ ਦੀ ਅਗਨੀ ਹੈ, ਅਤੇ ਉਹ ਪਰਮਾਤਮਾ ਮੌਜੂਦ ਹੈ। ਜੇ ਉਸ ਨੂੰ ਜਾਣਨਾ ਹੈ ਤਾਂ ਬਾਹਰ ਤੋਂ ਅਸੀਂ ਜੋ ਸਿੱਖ ਲਿਆ ਹੈ, ਉਸ ਰਾਖ਼ ਨੂੰ ਤਾਂ ਝਾੜ ਦੇਣਾ ਹੋਵੇਗਾ ਤਾਂ ਅੰਗਿਆਰਾ ਹਾਸਲ ਹੋ ਜਾਂਦਾ ਹੈ। ਅਤੇ ਜਦ ਅੰਦਰ ਦਾ ਅੰਗਿਆਰਾ ਹਾਸਲ ਹੁੰਦਾ ਹੈ ਤਾਂ ਜੀਵਨ ਇਕ ਜੋਤ ਬਣ ਜਾਂਦਾ ਹੈ। ਅਤੇ ਜਦ ਅੰਦਰਲੀ ਅਗਨੀ ਹਾਸਲ ਹੁੰਦੀ ਹੈ ਤਾਂ ਜੀਵਨ ਬਿਲਕੁਲ ਹੀ ਦੂਜਾ ਜੀਵਨ ਹੋ ਜਾਂਦਾ ਹੈ।

ਅਸੀਂ ਉਸੇ ਦੁਨੀਆ ਵਿੱਚ ਹੁੰਦੇ ਹਾਂ, ਲੇਕਿਨ ਦੂਜੇ ਆਦਮੀ ਹੋ ਜਾਂਦੇ ਹਾਂ। ਸਾਰਾ ਰੁਖ਼, ਸਾਰੀ ਪਹੁੰਚ, ਸਾਰੀ ਦ੍ਰਿਸ਼ਟੀ ਤਬਦੀਲ ਹੋ ਜਾਂਦੀ ਹੈ, ਅਤੇ ਉਸ ਨਵੇਂ ਮਨੁੱਖ ਦਾ ਜਨਮ ਜਦ ਤਕ ਅੰਦਰ ਨਾ ਹੋਵੇ, ਤਦ ਤਕ ਸਾਨੂੰ ਜੀਵਨ ਦਾ ਪਤਾ ਨਹੀਂ ਹੁੰਦਾ; ਨਾ ਅਨੰਦ ਦਾ, ਨਾ ਸੁਹੱਪਣ ਦਾ, ਨਾ ਸੰਗੀਤ ਦਾ। ਤਦ ਤਕ ਅਸੀਂ ਭਟਕਦੇ ਹਾਂ, ਜੀਂਦੇ ਨਹੀਂ ਹਾਂ, ਤਦ ਤਕ ਅਸੀਂ ਮੂਰਛਤ, ਅੱਧਨੀਂਦੇ ਵਿੱਚ ਚਲਦੇ ਹਾਂ, ਹੋਸ਼ ਵਿਚ ਨਹੀਂ ਹੁੰਦੇ ਹਾਂ, ਤਦ ਤਕ ਸਾਡਾ ਜੀਵਨ ਇਕ ਭੈੜਾ-ਸੁਫ਼ਨਾ ਹੈ, ਇਕ ਨਾਈਟ-ਮੇਅਰ ਹੈ, ਉਸ ਤੋਂ ਜ਼ਿਆਦਾ ਨਹੀਂ ਹੈ। ਉਸ ਤੋਂ ਬਾਅਦ ਹੀ ਸਾਨੂੰ ਪਤਾ ਲੱਗਦਾ ਹੈ ਕਿ ਕੀ ਹੈ ਜੀਵਨ, ਕੀ ਹੈ ਧੰਨਤਾ। ਕੀ ਹੈ ਕ੍ਰਿਤਾਰਥਤਾ, ਅਤੇ ਤਦ ਜੋ ਸ਼ੁਕਰਾਨੇ ਦਾ ਬੰਧ ਪੈਦਾ ਹੁੰਦਾ ਹੈ, ਉਹ ਧਾਰਮਕ ਮਨੁੱਖ ਦਾ ਲੱਛਣ ਹੈ।

ਕਿਵੇਂ ਜੋ ਸਾਡੇ ਉੱਪਰ ਬਾਹਰ ਤੋਂ ਇਕੱਠਾ ਹੋ ਗਿਆ ਹੈ, ਉਹ ਅਸੀਂ ਅਲੱਗ ਕਰ ਦੇਈਏ, ਕਿਹੜਾ ਰਾਹ ਹੈ, ਜੋ ਸਾਨੂੰ ਸਿਖਾਇਆ ਗਿਆ ਹੈ, ਅਸੀਂ ਉਸ ਨੂੰ ਭੁੱਲ ਜਾਈਏ? ਕਿਹੜਾ ਰਾਹ ਹੈ ਕਿ ਜੋ ਸਾਡੇ ਚਿੱਤ 'ਤੇ ਧੂੜ ਇਕੱਠੀ ਹੋ ਗਈ ਹੈ, ਅਸੀਂ ਉਸ ਨੂੰ ਝਾੜ ਦੇਈਏ, ਅਤੇ ਚਿੱਤ ਦੇ ਦਰਪਣ ਨੂੰ ਸਾਫ਼-ਸੁਥਰਾ ਕਰ ਲਈਏ? ਰਸਤਾ ਹੈ। ਜੇ ਧੂੜ ਦੇ ਇਕੱਠਾ ਹੋਣ ਦਾ ਰਸਤਾ ਹੈ ਤਾਂ ਧੂੜ ਨੂੰ ਅਲੱਗ ਕਰਨ ਦਾ ਰਸਤਾ ਵੀ ਹੋਵੇਗਾ, ਜਿਸ ਤਰ੍ਹਾਂ ਧੂੜ ਇਕੱਠੀ ਹੁੰਦੀ ਹੈ, ਜੇ ਅਸੀਂ ਉਸ ਦੇ ਕਾਰਨ ਨੂੰ ਸਮਝ ਲਈਏ, ਤਾਂ ਉਸ ਕਾਰਨ ਉੱਤੇ ਹੀ ਚੋਟ ਕਰਨ ਨਾਲ ਧੂੜ ਅਲੱਗ ਹੋਣੀ ਸ਼ੁਰੂ ਹੋ ਜਾਏਗੀ। ਧੂੜ ਕਿਵੇਂ ਇਕੱਠੀ ਹੁੰਦੀ ਹੈ?

ਜੀਵਨ ਵਿਚ ਧੂੜ ਇਕੱਠੀ ਹੋਣ ਦੇ ਦੋ ਕਾਰਨ ਹਨ।

ਇਕ ਤਾਂ ਕਾਰਨ ਹੈ, ਅਸੀਂ ਹੋਸ਼ ਵਿੱਚ ਨਹੀਂ ਹੁੰਦੇ। ਜੋ ਵੀ ਆਉਂਦਾ ਹੈ ਆ ਜਾਣ

ਦਿੰਦੇ ਹਾਂ। ਜਿਵੇਂ ਕੋਈ ਧਰਮਸ਼ਾਲਾ ਹੋਵੇ, ਅਵਾਰਾ ਧਰਮਸ਼ਾਲਾ ਹੋਵੇ ਜਿਸ ਵਿੱਚ ਕੋਈ ਪਹਿਰੇਦਾਰ ਨਹੀਂ ਹੈ। ਕੋਈ ਵੀ ਆ ਜਾਵੇ ਅਤੇ ਠਹਿਰੇ ਤੇ ਕੋਈ ਵੀ ਜਾਵੇ, ਕੁਝ ਪੁੱਛਣ ਵਾਲਾ ਨਹੀਂ ਹੈ, ਕੋਈ ਠਹਿਰਾਉਣ ਵਾਲਾ ਨਹੀਂ ਹੈ, ਕੋਈ ਦੱਸਣ ਵਾਲਾ ਨਹੀਂ ਹੈ। ਸਾਡੇ ਚਿੱਤ ਨੂੰ ਅਸੀਂ ਕਰੀਬ-ਕਰੀਬ ਅਜੇਹੀ ਧਰਮਸ਼ਾਲਾ, ਅਜੇਹੀ ਸਰਾਂਅ ਬਣਾਇਆ ਹੋਇਆ ਹੈ ਕਿ ਕੋਈ ਵੀ ਆਵੇ ਤੇ ਠਹਿਰ ਜਾਏ, ਸਾਨੂੰ ਕੋਈ ਮਤਲਬ ਨਹੀਂ ਹੈ। ਕੋਈ ਕਚਰਾ ਸੁੱਟ ਦੇਵੇ, ਸਾਡੇ ਘਰ ਵਿੱਚ ਤਾਂ ਅਸੀਂ ਨਾਰਾਜ਼ ਹੋ ਜਾਂਦੇ ਹਾਂ ਅਤੇ ਸਾਡੇ ਦਿਮਾਗ਼ ਵਿੱਚ ਪਾ ਦੇਵੇ ਤਾਂ ਉਸ ਦਾ ਅਸੀਂ ਧੰਨਵਾਦ ਕਰਦੇ ਹਾਂ ਕਿ ਬਹੁਤ ਚੰਗੀਆਂ ਗੱਲਾਂ ਦੱਸੀਆਂ ਹਨ। ਘਰ ਵਿੱਚ ਕਚਰਾ ਸੁੱਟਣ ਵਾਲਿਆਂ 'ਤੇ ਅਸੀਂ ਗ਼ੁੱਸਾ ਕਰਦੇ ਹਾਂ ਅਤੇ ਦਿਮਾਗ਼ ਵਿੱਚ ਜਿਹੜੇ ਕਚਰਾ ਪਾਉਂਦੇ ਰਹਿੰਦੇ ਹਨ ਉਹਨਾਂ ਉੱਤੇ ਅਸੀਂ ਬਿਲਕੁਲ ਗ਼ੁੱਸਾ ਨਹੀਂ ਕਰਦੇ।

ਚੌਵੀ ਘੰਟੇ ਸਾਡੇ ਦਿਮਾਗ਼ ਖੁਲ੍ਹੇ ਹੋਏ ਹਨ ਅਤੇ ਇਹਨਾਂ ਵਿਅਰਥ ਦੇ ਪ੍ਰਸ਼ਨਾਂ ਨੂੰ ਅੰਦਰ ਲੈ ਜਾ ਰਹੇ ਹਾਂ। ਅਸੀਂ ਭੋਜਨ ਵਿੱਚ ਤਾਂ ਖ਼ਿਆਲ ਰੱਖਦੇ ਹਾਂ ਕਿ ਅਸ਼ੁੱਧ ਅੰਦਰ ਨਾ ਚਲਿਆ ਜਾਵੇ, ਲੇਕਿਨ ਮਨ ਦੇ ਭੋਜਨ ਵਿੱਚ ਕੁਝ ਵੀ ਖ਼ਿਆਲ ਨਹੀਂ ਰੱਖਦੇ ਅਤੇ ਕੁਝ ਵੀ ਅੰਦਰ ਚਲਿਆ ਜਾ ਰਿਹਾ ਹੈ। ਸਵੇਰ ਤੋਂ ਉਠ ਕੇ ਅਖ਼ਬਾਰ ਪੜ੍ਹ ਰਹੇ ਹਾਂ, ਵਿਅਰਥ ਦੀਆਂ ਕਿਤਾਬਾਂ ਪੜ੍ਹ ਰਹੇ ਹਾਂ, ਵਿਅਰਥ ਦੀਆਂ ਗੱਲਾਂ ਕਰ ਰਹੇ ਹਾਂ, ਵਿਅਰਥ ਦੀਆਂ ਗੱਲਾਂ ਸੁਣ ਰਹੇ ਹਾਂ। ਜੋ ਕਚਰਾ ਦੂਜੇ ਸਾਡੇ ਦਿਮਾਗ਼ ਵਿੱਚ ਪਾ ਰਹੇ ਹਨ, ਉਸ ਦਾ ਕੁਝ ਨਾ ਕੁਝ ਵੰਡ ਕੇ ਹੋਰ ਦੂਜਿਆਂ ਨੂੰ ਵੀ ਦਾਨ ਕਰ ਰਹੇ ਹਾਂ, ਅਤੇ ਹਰ ਆਦਮੀ ਦੂਜੇ ਦੇ ਦਿਮਾਗ਼ ਵਿੱਚ ਕਚਰਾ ਪਾਉਂਦਾ ਚਲਿਆ ਜਾ ਰਿਹਾ ਹੈ। ਉਸ ਦੇ ਪ੍ਰਤੀ ਜ਼ਰਾ ਸੁਚੇਤਤਾ ਦੀ ਜ਼ਰੂਰਤ ਹੈ, ਜ਼ਰਾ ਹੋਸ਼ ਦੀ ਜ਼ਰੂਰਤ ਹੈ। ਇਹ ਜਾਣਨ ਦੀ ਜ਼ਰੂਰਤ ਹੈ ਕਿ ਮੇਰੇ ਦਿਮਾਗ਼ ਦੇ ਅੰਦਰ ਵਿਅਰਥ ਕੁਝ ਵੀ ਨਾ ਪਾਇਆ ਜਾਵੇ। ਜੇ ਇਸ ਦਾ ਹੋਸ਼ ਹੋਵੇ...।

ਮੈਂ ਹੁਣੇ ਯਾਤਰਾ ਵਿੱਚ ਸੀ। ਮੇਰੇ ਨਾਲ ਇਕ ਸੱਜਣ ਸਨ। ਉਹਨਾਂ ਨੇ ਬਹੁਤ ਚਾਹਿਆ ਕਿ ਮੇਰੇ ਨਾਲ ਗੱਲਬਾਤ ਕਰਨ, ਪਰ ਮੈਨੂੰ ਬਿਲਕੁਲ ਚੁੱਪ ਦੇਖ ਕੇ ਉਹਨਾਂ ਨੇ ਕਈ ਉਪਾਅ ਵੀ ਕੀਤੇ। ਮੈਂ ਹਾਂ-ਹੂੰ ਕਰਕੇ ਚੁੱਪ ਹੋ ਗਿਆ ਤਾਂ ਉਹਨਾਂ ਨੇ ਫਿਰ ਉਪਾਅ ਕੀਤੇ। ਉਹ ਫਿਰ ਥੋੜ੍ਹੀ ਦੇਰ ਚੁੱਪ ਰਹੇ, ਉਹਨਾਂ ਨੂੰ ਬਹੁਤ ਬੇਚੈਨੀ ਸੀ। ਉਹਨਾਂ ਨੂੰ ਬਹੁਤ ਪਰੇਸ਼ਾਨੀ ਸੀ। ਕੁਝ ਪੁੱਛਣਾ ਚਾਹੁੰਦੇ ਸਨ।

ਮੇਰੇ ਨਾਲ ਉਹਨਾਂ ਨੂੰ ਕੋਈ ਮਤਲਬ ਨਹੀਂ ਸੀ, ਉਹ ਮੈਥੋਂ ਕੁਝ ਕੱਢਣਾ ਚਾਹੁੰਦੇ ਸਨ। ਜਦ ਉਹਨਾਂ ਦੀ ਬੇਚੈਨੀ ਵੱਧ ਗਈ ਤਾਂ ਮੈਂ ਉਹਨਾਂ ਨੂੰ ਕਿਹਾ, ਹੁਣ ਤੁਸੀਂ ਜੋ ਕਹਿਣਾ ਹੈ, ਸ਼ੁਰੂ ਕਰ ਦਿਉ। ਉਹ ਬਹੁਤ ਹੈਰਾਨ ਹੋਏ। ਉਹਨਾਂ ਨੇ ਕਿਹਾ, ਕੀ ਮਤਲਬ ਹੈ ਤੁਹਾਡਾ? ਮੈਂ ਕਿਹਾ, ਤੁਸੀਂ ਪੁੱਛੋ, ਲੁਕੋਵੋ ਨਾ। ਤੁਹਾਡੇ ਅੰਦਰ ਕੋਈ ਚੀਜ਼ ਉੱਬਲ ਰਹੀ ਹੈ ਅਤੇ ਤੁਸੀਂ ਮੇਰੇ ਉੱਤੇ ਸੁੱਟਣਾ ਚਾਹੁੰਦੇ ਹੋ, ਸੁੱਟੋ। ਤੁਹਾਨੂੰ ਬਿਨਾਂ ਉਸ ਨੂੰ ਸੁੱਟਿਆਂ ਰਾਹਤ ਨਹੀਂ ਮਿਲੇਗੀ। ਮੈਂ ਸੁਣਾਂਗਾ, ਮਜਬੂਰੀ ਹੈ, ਤੁਹਾਡੇ ਸਾਥ ਹਾਂ। ਉਹ ਕੁਝ ਹੈਰਾਨ ਹੋਏ। ਮੈਨੂੰ ਬੋਲੇ, ਤੁਹਾਡਾ ਮਤਲਬ ਕੀ ਹੈ? ਮੈਂ ਕਿਹਾ, ਚੌਵੀ ਘੰਟੇ ਅਸੀਂ ਸੁੱਟ ਰਹੇ ਹਾਂ, ਇਕ-ਦੂਜੇ ਉੱਤੇ। ਤਾਂ ਨਾ ਸੁੱਟਣ ਵਾਲੇ ਨੂੰ ਹੋਸ਼ ਹੈ ਕਿ ਸੁੱਟ ਰਿਹਾ ਹੈ, ਨਾ ਲੈਣ ਵਾਲੇ ਨੂੰ

ਹੋਸ਼ ਹੈ ਕਿ ਉਹ ਲੈ ਰਿਹਾ ਹੈ, ਇਸ ਲਈ ਦਿਮਾਗ਼ ਹੌਲੀ-ਹੌਲੀ ਨਿਗੂਣੀਆਂ ਤੋਂ ਨਿਗੂਣੀਆਂ ਗੱਲਾਂ ਨਾਲ ਭਰਦਾ ਚਲਿਆ ਜਾਂਦਾ ਹੈ। ਉਸ ਵਿੱਚ ਵਿਰਾਟ ਦੇ ਜਨਮ ਦੀ ਸੰਭਾਵਨਾ ਕਮਜ਼ੋਰ ਹੋ ਜਾਂਦੀ ਹੈ। ਮਨ ਜਿੰਨਾ ਖ਼ਾਲੀ ਅਤੇ ਸ਼ਾਂਤ ਤੇ ਸ਼ੂੰਨਯ ਹੋਵੇਗਾ ਉੱਨਾ ਹੀ ਵਿਰਾਟ ਦੇ ਉਤਾਰੇ ਦੀ ਸੰਭਾਵਨਾ ਪੈਦਾ ਹੁੰਦੀ ਹੈ। ਨਹੀਂ ਤਾਂ ਵਿਰਾਟ ਨਾ ਉਤਰਦਾ ਹੈ ਤੇ ਨਾ ਵਿਰਾਟ ਦਾ ਅੰਦਰ ਪ੍ਰਗਟਾਅ ਹੁੰਦਾ ਹੈ।

ਦੇਖਣਾ, ਇਹ ਦੁਨੀਆ ਜੋ ਹੈ, ਇਹ ਵੀਹਵੀਂ ਸਦੀ ਜੋ ਹੈ, ਜੇ ਕੋਈ ਚੀਜ਼ ਇਸ ਸਦੀ ਦੇ ਉੱਪਰ ਲੱਦੀ ਜਾ ਸਕਦੀ ਹੈ ਤਾਂ ਇਹ ਵਿਅਰਥ ਦੇ ਵਿਚਾਰਾਂ ਦੀ ਸਦੀ ਹੈ। ਇੰਨੇ ਵਿਅਰਥ ਵਿਚਾਹ ਦੁਨੀਆ ਵਿੱਚ ਕਦੇ ਨਹੀਂ ਸਨ, ਇਕ ਜ਼ਮਾਨਾ ਸੀ, ਅਜੀਬ ਲੋਕ ਸਨ।

ਮੈਂ ਸੁਣਿਆ ਹੈ ਚੀਨ ਵਿੱਚ ਲਾਓਤ੍ਸੇ ਇਕ ਬਹੁਤ ਵੱਡਾ ਵਿਚਾਰਕ ਸੀ ਅਤੇ ਅਨੋਖਾ ਦ੍ਰਸ਼ਟਾ ਹੋਇਆ ਹੈ। ਉਹ ਰੋਜ਼ ਸਵੇਰੇ-ਸਵੇਰੇ ਆਪਣੇ ਇਕ ਮਿੱਤਰ ਦੇ ਨਾਲ ਘੁੰਮਣ ਜਾਂਦਾ ਸੀ। ਇਹ ਸਿਲਸਿਲਾ ਵਰ੍ਹਿਆਂ ਤੀਕ ਚੱਲਿਆ। ਜਦ ਰਾਹ ਵਿੱਚ ਉਹ ਦੋਨੋਂ ਜਾਂਦੇ ਤਾਂ ਇੰਨੀ-ਕੁ ਉਹਨਾਂ ਦੀ ਗੱਲਬਾਤ ਹੁੰਦੀ। ਉਸ ਦਾ ਮਿੱਤਰ ਆਉਂਦਾ, ਅਤੇ ਕਹਿੰਦਾ, ਨਮਸਕਾਰ। ਅੱਧੇ ਘੰਟੇ ਬਾਅਦ ਲਾਓਤ੍ਸੇ ਕਹਿੰਦਾ, ਨਮਸਕਾਰ। ਦੋਵੇਂ ਜਦ ਘੁੰਮਣ ਜਾਂਦੇ ਤਾਂ ਉਸ ਦਾ ਮਿੱਤਰ ਕਹਿੰਦਾ ਨਮਸਕਾਰ, ਤਾਂ ਅੱਧੇ ਘੰਟੇ ਬਾਅਦ ਲਾਓਤ੍ਸੇ ਕਹਿੰਦਾ, ਨਮਸਕਾਰ। ਇਹ ਕੁੱਲ ਗੱਲਬਾਤ ਸੀ। ਇਕ ਦਿਨ ਇਕ ਮਹਿਮਾਨ ਉਸ ਮਿੱਤਰ ਦੇ ਘਰ ਆਇਆ ਅਤੇ ਉਹ ਉਸ ਨੂੰ ਵੀ ਘੁੰਮਾਉਣ ਲੈ ਆਇਆ। ਘੁੰਮਣ ਦੇ ਬਾਅਦ ਉਹ ਮਿੱਤਰ ਆਇਆ, ਤਾਂ ਲਾਓਤ੍ਸੇ ਨੇ ਕਿਹਾ, ਦੇਖ ਉਸ ਮਿੱਤਰ ਨੂੰ ਕਲ੍ਹ ਨਾ ਲਿਆਵੀਂ, ਬਹੁਤ ਗੱਲਾਂ ਬਾਤਾਂ ਕਰਨ ਵਾਲਾ ਜਾਣ ਪੈਂਦਾ ਹੈ। ਉਸ ਆਦਮੀ ਨੇ ਕੀ ਗੱਲਬਾਤ ਕੀਤੀ ਸੀ? ਉਸ ਨੇ ਇਕ-ਡੇਢ ਘੰਟੇ ਦੇ ਬਾਅਦ ਕਿਹਾ ਸੀ, ਅੱਜ ਦੀ ਸਵੇਰ ਬਹੁਤ ਸੁੰਦਰ ਹੈ। ਲਾਓਤ੍ਸੇ ਨੇ ਕਿਹਾ, ਉਸ ਆਦਮੀ ਨੂੰ ਨਾਲ ਨਾ ਲਿਆਵੀਂ। ਉਹ ਬਹੁਤ ਬਕਵਾਸੀ ਜਾਪਦਾ ਹੈ। ਉਸ ਨੇ ਇੰਨੀ-ਕੁ ਗੱਲ ਸੀ, ਡੇਢ ਦੋ ਘੰਟੇ ਦੇ ਘੁੰਮਣ ਵਿੱਚ ਕੀ ਅੱਜ ਸਵੇਰ ਬੜੀ ਸੁੰਦਰ ਲੱਗਦੀ ਹੈ। ਅਜੇਹੇ ਲੋਕ ਸਨ। ਅਜੇਹੇ ਲੋਕਾਂ ਨੂੰ ਜੇ ਸੱਚ ਦਾ ਅਨੁਭਵ ਹੋਇਆ ਹੋਵੇ, ਤਾਂ ਅਸਚਰਜ ਨਹੀਂ ਹੈ ਅਤੇ ਅਸੀਂ ਜਿਹੋ-ਜਿਹੇ ਲੋਕ ਹਾਂ, ਜੇ ਸਾਨੂੰ ਸੱਚ ਦਾ ਅਨੁਭਵ ਨਾ ਹੁੰਦਾ ਹੋਵੇ ਤਾਂ ਵੀ ਕੋਈ ਅਸਚਰਜ ਨਹੀਂ ਹੈ।

ਮਹਾਂਵੀਰ ਬਾਰਾਂ ਵਰ੍ਹਿਆਂ ਤਕ ਮੌਨ ਸਨ। ਕ੍ਰਾਈਸਟ ਬਹੁਤ ਦਿਨਾਂ ਤਕ ਮੌਨ ਸਨ। ਮੁਹੰਮਦ ਪਹਾੜ 'ਤੇ ਜਾ ਕੇ ਬਹੁਤ ਦਿਨਾਂ ਤਕ ਚੁੱਪ ਸਨ। ਦੁਨੀਆ ਤੋਂ ਮੌਨ ਖ਼ਤਮ ਹੋ ਗਿਆ ਹੈ। ਅਸੀਂ ਚੁੱਪ ਰਹਿਣਾ ਭੁੱਲ ਗਏ ਹਾਂ ਅਤੇ ਜੋ ਮਨੁੱਖ ਚੁੱਪ ਰਹਿਣਾ ਤੇ ਮੌਨ ਰਹਿਣਾ ਭੁੱਲ ਜਾਏਗਾ ਉਸ ਦੇ ਜੀਵਨ ਵਿੱਚ ਜੋ ਵੀ ਸ੍ਰੇਸ਼ਠ ਹੈ, ਉਹ ਨਸ਼ਟ ਹੋ ਜਾਏਗਾ, ਕਿਉਂਕਿ ਸ੍ਰੇਸ਼ਠ ਦਾ ਜਨਮ ਹੀ ਮੌਨ ਵਿੱਚ ਹੁੰਦਾ ਹੈ। ਸੁਹੱਪਣ ਤੇ ਸੱਚ ਦਾ ਉਤਾਰਾ ਮੌਨ ਹੁੰਦਾ ਹੈ। ਇਸ ਲਈ ਚੇਤੇ ਰੱਖਣਾ ਕਿ ਵਿਅਰਥ ਦੇ ਵਿਚਾਰਾਂ ਦੇ ਪ੍ਰਤੀ ਸੁਚੇਤ ਹੋਵੋ। ਨਾ ਤਾਂ ਦੂਜਿਆਂ ਤੋਂ ਲੈਣਾ, ਅਤੇ ਕਿਰਪਾ ਕਰੋ, ਨਾ ਦੂਜਿਆਂ ਨੂੰ ਦੇਣਾ। ਸੁਚੇਤ ਜਿੰਨੇ ਤੁਸੀਂ

ਹੋਵੋਗੇ ਉੱਨਾ ਹੀ ਪੜਾਅਵਾਰ ਤੁਹਾਨੂੰ ਬੋਧ ਹੋਣ ਲੱਗੇਗਾ ਕਿ ਵਿਅਰਥ ਦੇ ਵਿਚਾਰ ਆ ਰਹੇ ਹਨ, ਇਹਨਾਂ ਨੂੰ ਨਮਸਕਾਰ ਲੈਣਾ, ਇਹਨਾਂ ਨੂੰ ਅੰਦਰ ਲੈ ਜਾਣ ਦੀ ਕੋਈ ਵੀ ਜ਼ਰੂਰਤ ਨਹੀਂ ਹੈ। ਇਹਨਾਂ ਨੂੰ ਕਹਿਣਾ ਕਿ ਕਿਰਪਾ ਕਰੋ, ਅਤੇ ਬਾਹਰ ਠਹਿਰੋ।

ਜੇ ਪੂਰਾ-ਪੂਰਾ ਹੋਸ਼ ਹੋਵੇ ਅਤੇ ਬੋਧ ਹੋਵੇ ਤੇ ਚੌਵੀ ਘੰਟੇ ਇਹ ਬੋਧ ਬਣਿਆ ਰਹੇ ਤਾਂ ਤੁਸੀਂ ਥੋੜ੍ਹੇ ਹੀ ਦਿਨਾਂ ਵਿੱਚ ਵਿਚਾਰਾਂ ਦੀ ਆਮਦ ਤੋਂ ਮੁਕਤ ਹੋ ਜਾਉਗੇ। ਅਤੇ ਜਦ ਵਿਅਰਥ ਵਿਚਾਰ ਦਾ ਰਹਿਣਾ ਤੇ ਆਉਣਾ ਬੰਦ ਹੋ ਜਾਵੇ ਤਾਂ ਫਿਰ ਬੜੀ ਘਣੀ ਸ਼ਾਂਤੀ ਪੈਦਾ ਹੋਵੇਗੀ। ਲੇਕਿਨ ਕੁਝ ਵਿਚਾਰ ਤੁਸੀਂ ਪਿਛਲੇ ਜੀਵਨ ਵਿੱਚ, ਹੋਰ-ਹੋਰ ਪਿਛਲੇ ਜਨਮਾਂ ਵਿੱਚ ਇਕੱਠੇ ਕਰ ਲਏ ਹਨ, ਉਹ ਇਸ ਨਾਲ ਬੰਦ ਨਹੀਂ ਹੋਣਗੇ, ਉਹ ਤਾਂ ਅੰਦਰ ਘੁੰਮਦੇ ਹੀ ਰਹਿਣਗੇ। ਉਹਨਾਂ ਦੇ ਲਈ ਕੁਝ ਹੋਰ ਕਰਨਾ ਹੋਵੇਗਾ। ਬਾਹਰ ਤੋਂ ਨਵੇਂ ਵਿਚਾਰਾਂ ਦੀ ਆਮਦ, ਵਿਅਰਥ ਦੇ ਵਿਚਾਰਾਂ ਦਾ ਅੰਦਰ ਸੰਗ੍ਰਹਿ ਨਾ ਹੋਵੇ, ਇਹਦੇ ਲਈ ਸੁਚੇਤ ਹੋਣਾ ਪਏਗਾ, ਹੋਸ਼ ਰੱਖਣਾ ਪਏਗਾ, ਚੇਤਨ ਹੋਣਾ ਹੋਵੇਗਾ, ਪਹਿਰੇਦਾਰ ਬਣਨਾ ਹੋਵੇਗਾ। ਅਤੇ ਅੰਦਰ ਜੋ ਵਿਚਾਰ ਇਕੱਠੇ ਹੋ ਗਏ ਹਨ, ਉਹਨਾਂ ਨਾਲੋਂ ਇਕਮਿਕਤਾ ਤੋੜਨੀ ਹੋਵੇਗੀ।

ਸਾਡੇ ਅੰਦਰ ਜੋ ਵਿਚਾਰ ਚਲਦੇ ਹਨ, ਅਸੀਂ ਉਹਨਾਂ ਨਾਲ ਇਕ ਤਰ੍ਹਾਂ ਦੀ ਆਇਡੇਂਟਿਟੀ, ਇਕ ਤਰ੍ਹਾਂ ਦੀ ਇਕਮਿਕਤਾ ਕਰ ਲੈਂਦੇ ਹਾਂ। ਜੇ ਤੁਹਾਡੇ ਅੰਦਰ ਕ੍ਰੋਧ ਆਵੇ ਤਾਂ ਤੁਸੀਂ ਕਹਿੰਦੇ ਹੋ, ਮੈਨੂੰ ਕ੍ਰੋਧ ਆ ਗਿਆ। ਇਹ ਤਾਂ ਭੁੱਲ ਦੀ ਗੱਲ ਹੈ, ਇਹ ਤਾਂ ਝੂਠੀ ਗੱਲ ਹੈ। ਤੁਹਾਨੂੰ ਕਹਿਣਾ ਚਾਹੀਦਾ ਹੈ, ਮੇਰੇ 'ਤੇ ਕ੍ਰੋਧ ਆ ਗਿਆ। ਅੰਦਰ ਤੁਹਾਡੇ ਕੋਈ ਵਿਚਾਰ ਆਵੇ ਤਾਂ ਤੁਹਾਨੂੰ ਇਹ ਨਹੀਂ ਕਹਿਣਾ ਚਾਹੀਦਾ ਕਿ ਮੈਂ ਅਜੇਹਾ ਵਿਚਾਰ ਕਰ ਰਿਹਾ ਹਾਂ, ਤੁਹਾਨੂੰ ਕਹਿਣਾ ਚਾਹੀਦਾ ਹੈ, ਮੇਰੇ ਸਾਹਮਣੇ ਇਸ ਤਰ੍ਹਾਂ ਦੇ ਵਿਚਾਰ ਘੁੰਮ ਰਹੇ ਹਨ। ਉਹ ਮੈਂ ਨੂੰ ਜ਼ਰਾ ਅਲੱਗ ਕਰੋ।

ਉਹ ਜੋ ਅੰਦਰ ਵਿਚਾਰਾਂ ਦੀ ਤੇ ਭਾਵਨਾਵਾਂ ਦੀ ਦੌੜ ਹੈ, ਉਸ ਤੋਂ ਆਪਣੇ ਮੈਂ ਨੂੰ ਅਲੱਗ ਕਰੋ, ਉਹ ਅਲੱਗ ਹੈ। ਉਹ ਸਦਾ ਦ੍ਰਸ਼ਟਾ-ਮਾਤਰ ਹੈ। ਅੰਦਰ ਜੋ ਵਿਚਾਰਾਂ ਦਾ ਪ੍ਰਵਾਹ ਘਣਾ ਹੋਇਆ ਪਿਆ ਹੈ, ਜੋ ਵਿਚਾਰ ਇਕੱਠੇ ਹਨ, ਉਹ ਤੁਹਾਡੇ ਪੂਰੇ ਅਚੇਤਨ ਵਿੱਚ ਬਣੇ ਹਨ। ਤੁਹਾਡਾ ਪੂਰਾ ਅਨਕਾਂਸ਼ੇਸ ਉਹਨਾਂ ਨਾਲ ਭਰਿਆ ਹੋਇਆ ਹੈ। ਉਹਨਾਂ ਦੇ ਪ੍ਰਤੀ ਸੁਚੇਤ ਹੋ ਜਾਉ ਅਤੇ ਉਹਨਾਂ ਦੇ ਪ੍ਰਤੀ ਆਪਣੀ ਆਇਡੇਂਟਿਟੀ ਤੇ ਆਪਣਾ ਸੰਬੰਧ ਤੋੜ ਲਵੋ ਅਤੇ ਸਮਝੋ, ਤੁਸੀਂ ਅਲੱਗ ਹੋ ਤੇ ਉਹ ਅਲੱਗ ਹਨ ਅਤੇ ਉਹਨਾਂ ਨੂੰ ਦੇਖੋ, ਉਹਨਾਂ ਦੇ ਸਾਖ਼ਸ਼ੀ ਤੇ ਦ੍ਰਸ਼ਟਾ ਬਣੋ। ਜਦ ਉਹ ਆਉਣ ਤਾਂ ਚੁਪਚਾਪ ਅਲੱਗ ਖੜੇ ਹੋ ਜਾਉ ਤੇ ਦੇਖੋ, ਜਿਵੇਂ ਕੋਈ ਰਾਹ 'ਤੇ ਜਾਂਦੀ ਹੋਈ ਭੀੜ ਨੂੰ ਦੇਖਦਾ ਹੋਵੇ। ਜਾਂ ਕੋਈ ਅਕਾਸ਼ ਵਿੱਚ ਉੱਡਦੇ ਹੋਏ ਪੰਛੀਆਂ ਨੂੰ ਦੇਖਦਾ ਹੋਵੇ। ਜਾਂ ਕੋਈ ਰਾਤੀਂ ਉੱਗ ਆਏ ਤਾਰਿਆਂ ਨੂੰ ਦੇਖਦਾ ਹੋਵੇ। ਜਾਂ ਜਿਵੇਂ ਕੋਈ ਪਰਦੇ 'ਤੇ ਚਲਦੀਆਂ ਹੋਈਆਂ ਤਸਵੀਰਾਂ ਨੂੰ ਦੇਖਦਾ ਹੋਵੇ। ਇਉਂ ਉਹਨਾਂ ਨੂੰ ਦੇਖੋ ਤੇ ਆਪਣੇ-ਆਪ ਨੂੰ ਦੂਰ ਕਰ ਲਵੋ ਤਾਂ ਤੁਸੀਂ ਹੈਰਾਨ ਹੋ ਜਾਉਗੇ, ਜਿਵੇਂ-ਜਿਵੇਂ ਵਿਚਾਰਾਂ ਦੇ ਨਾਲ ਸੰਬੰਧ ਕਮਜ਼ੋਰ ਹੋਵੇਗਾ, ਜਿਵੇਂ-

ਜਿਵੇਂ ਵਿਚਾਰਾਂ ਦਾ ਵਖਰੇਵਾਂ ਸਪੱਸ਼ਟ ਹੋਵੇਗਾ, ਉਵੇਂ-ਉਵੇਂ ਵਿਚਾਰ ਅੰਦਰ ਵੀ ਮਰਨੇ ਸ਼ੁਰੂ ਹੋ ਜਾਂਦੇ ਹਨ।

ਬਾਹਰ ਦੇ ਵਿਚਾਰਾਂ ਦਾ ਆਉਣਾ ਬੰਦ ਹੋਵੇ। ਅੰਦਰ ਦੇ ਵਿਚਾਰ ਕ੍ਰਮਵਾਰ ਮੁਰਦਾ ਹੋ ਜਾਣ, ਇਕ ਘੜੀ, ਇਕ ਬਿੰਦੂ 'ਤੇ ਤੁਸੀਂ ਪਾਉਗੇ, ਤੁਸੀਂ ਸੰਪੂਰਨ ਸ਼ੂੰਨਯ ਵਿਚ ਖੜੇ ਹੋ ਅਤੇ ਜਿਸ ਛਿਨ ਤੁਹਾਨੂੰ ਸ਼ੂੰਨਯ ਹਾਸਲ ਹੋਵੇਗਾ, ਉਸੇ ਛਿਨ ਤੁਸੀਂ ਪੂਰਨ ਨੂੰ ਅਨੁਭਵ ਕਰ ਲਵੋਗੇ, ਉਸੇ ਛਿਨ ਸੱਚ ਦਾ ਪ੍ਰਗਟਾਅ ਹੋ ਜਾਏਗਾ। ਉਸੇ ਛਿਨ ਤੁਸੀਂ ਜਾਣੋਗੇ, ਪਰਮਾਤਮਾ ਕੀ ਹੈ। ਫਿਰ ਸ਼ਾਸਤਰਾਂ ਦੀ ਜ਼ਰੂਰਤ ਨਹੀਂ ਹੋਵੇਗੀ। ਸ਼ਾਸਤਰਾਂ ਵਿਚ ਜੋ ਲਿਖਿਆ ਹੈ, ਉਹ ਸਾਹਮਣੇ ਆ ਜਾਏਗਾ। ਸ਼ਾਸਤਰਾਂ ਵਿਚ ਜੋ ਕਿਹਾ ਹੈ, ਉਹ ਪ੍ਰਤੱਖ ਹੋ ਜਾਏਗਾ। ਮਹਾਂਵੀਰ ਅਤੇ ਬੁੱਧ ਨੂੰ ਜੋ ਅਨੁਭਵ ਹੋਇਆ ਹੋਵੇਗਾ, ਉਹ ਤੁਹਾਨੂੰ ਅਨੁਭਵ ਹੋ ਜਾਏਗਾ।

ਹਰੇਕ ਆਦਮੀ ਹੱਕ ਰਖਦਾ ਹੈ, ਹਰੇਕ ਦਾ ਅਧਿਕਾਰ ਹੈ, ਉਸ ਨੂੰ ਅਨੁਭਵ ਕਰ ਲਵੇ। ਅਸੀਂ ਆਪਣੇ ਹੱਥੀਂ ਖੋਏ ਹੋਏ ਹਾਂ। ਜੇ ਅਸੀਂ ਜ਼ਰਾ ਚੇਤੰਨ ਹੋਈਏ, ਜ਼ਰਾ ਜਾਗਰੂਪ ਹੋਈਏ, ਜ਼ਰਾ ਯਤਨਸ਼ੀਨ ਹੋਈਏ, ਜ਼ਰਾ ਸਾਧਨਾ ਵਿੱਚ ਲੱਗੀਏ ਤਾਂ ਨਿਸਚਿਤ ਹੀ ਅਸੀਂ ਵੀ ਉਹਨਾਂ ਹੀ ਸੱਚਾਂ ਨੂੰ, ਉਹਨਾਂ ਹੀ ਅਹਿਸਾਸਾਂ ਨੂੰ ਪਾ ਸਕਦੇ ਹਾਂ, ਜੋ ਕਿਸੇ ਵੀ ਮਨੁੱਖ ਨੇ ਕਦੇ ਵੀ ਪਾਈਆਂ ਹੋਣ। ਜੋ ਇਕ ਬੀਜ ਹੋ ਸਕਦਾ ਹੈ, ਉਹ ਹਰੇਕ ਬੀਜ ਹੋ ਸਕਦਾ ਹੈ। ਅਤੇ ਜੋ ਇਕ ਮਨੁੱਖ ਵਿਚ ਸੰਭਵ ਹੋਇਆ ਹੈ, ਉਹ ਹਰ ਮਨੁੱਖ ਵਿੱਚ ਸੰਭਵ ਹੋ ਸਕਦਾ ਹੈ।

ਲੇਕਿਨ, ਵਿਚਾਰ ਰੁਕਾਵਟ ਹੈ, ਵਿਅਰਥ ਸੋਚ-ਵਿਚਾਰ ਰੁਕਾਵਟ ਹੈ। ਸਿੱਖੀ ਹੋਈ ਸਿੱਖਿਆ ਅਤੇ ਸੰਸਕਾਰ ਰੁਕਾਵਟ ਹਨ। ਉਹਨਾਂ ਨੂੰ ਅਲੱਗ ਕਰ ਦੇਣਾ ਹੋਵੇਗਾ ਅਤੇ ਨਿਰਦੋਸ਼ ਹੋਣਾ ਹੋਵੇਗਾ ਅਤੇ ਸ਼ਾਂਤ ਤੇ ਸ਼ੂੰਨਯ ਤੇ ਮੌਨ ਹੋਣਾ ਹੋਵੇਗਾ। ਜੇਕਰ ਇਹ ਹੋ ਸਕੇ ਤਾਂ ਤੁਹਾਡੇ ਅੰਦਰ ਇਕ ਨਵੀਨ ਸੁਹੱਪਣ ਦਾ ਜਨਮ ਹੋਵੇਗਾ, ਇਕ ਨਵੀਨ ਸੱਚ ਦਾ ਸੰਚਾਰ ਹੋਵੇਗਾ। ਕੋਈ ਤੁਹਾਡੇ ਅੰਦਰ ਇਕ ਨਵੀਂ ਸ਼ਕਤੀ ਤੇ ਇਕ ਨਵੀਂ ਊਰਜਾ ਅਨੁਭਵ ਵਿੱਚ ਆਏਗੀ ਅਤੇ ਉਹ ਤੁਹਾਡਾ ਜੀਵਨ ਬਣ ਜਾਏਗੀ। ਉਹ ਤੁਹਾਡਾ ਸਭ-ਕੁਝ ਬਣ ਜਾਏਗੀ। ਉਹ ਉਹ ਸੰਪਤੀ ਹੋਵੇਗੀ, ਜੋ ਮੌਤ ਦੇ ਪਾਰ ਜਾਂਦੀ ਹੈ ਅਤੇ ਉਸ ਨੂੰ ਕੋਈ ਵੀ ਮਿਟਾ ਨਹੀਂ ਸਕਦਾ। ਚੇਤੇ ਰੱਖਣਾ, ਜੋ ਮੌਤ ਦੇ ਪਾਰ ਜਾਂਦੀ ਹੈ ਉਹੀ ਜੀਵਨ ਹੈ। ਕਿਉਂਕਿ ਜੀਵਨ ਇਕੱਲਾ ਹੈ ਜਿਸ ਦੀ ਮੌਤ ਨਹੀਂ ਹੋ ਸਕਦੀ।

ਤੁਹਾਡੇ ਕੋਲ ਅਜੇ ਜੀਵਨ ਨਹੀਂ ਹੈ, ਕਿਉਂਕਿ ਸੱਚ ਨਹੀਂ ਹੈ ਤੁਹਾਡੇ ਕੋਲ। ਸੱਚ ਨਹੀਂ ਹੈ, ਕਿਉਂਕਿ ਤੁਸੀਂ ਸ਼ਾਂਤ ਤੇ ਸ਼ੂੰਨਯ ਨਹੀਂ ਹੋ। ਤੁਸੀਂ ਸ਼ਾਂਤ ਤੇ ਸ਼ੂੰਨਯ ਨਹੀਂ ਹੋ, ਕਿਉਂਕਿ ਤੁਸੀਂ ਆਪਣੇ ਮਨ ਨੂੰ ਨਾ ਤਾਂ ਬਾਹਰ ਤੋਂ ਰੋਕ ਰੱਖ ਰਹੇ ਹੋ ਕਿ ਉਸ ਵਿੱਚ ਕੁਝ ਵੀ ਭਰ ਜਾਵੇ ਅਤੇ ਨਾ ਅੰਦਰ ਚਲਦੇ ਹੋਏ ਵਿਚਾਰਾਂ ਨੂੰ ਆਪਣੀ ਇਕਮਿਕਤਾ ਨਾਲੋਂ ਤੋੜ ਰਹੇ ਹੋ।

ਜੇਕਰ ਠੀਕ ਤਰ੍ਹਾਂ ਕੋਈ ਕਾਰਨ ਨੂੰ ਸਮਝੇ। ਜੇ ਠੀਕ ਤਰ੍ਹਾਂ ਕਾਜਲ ਚੇਨ ਨੂੰ ਸਮਝੇ ਕਿ ਕੀ ਹੈ ਜੋ ਸਾਡੇ ਦਿਮਾਗ਼ ਨੂੰ ਬੰਨ੍ਹਦਾ ਹੈ ਤੇ ਗ੍ਰਸਿਤ ਕਰਦਾ ਹੈ ਅਤੇ ਜ਼ਮੀਨ 'ਤੇ

ਰੱਖਦਾ ਹੈ ਅਤੇ ਉਠਣ ਨਹੀਂ ਦਿੰਦਾ। ਕਿਹੜੀਆਂ ਜ਼ੰਜੀਰਾਂ ਹਨ ਜੋ ਸਾਨੂੰ ਬੰਨ੍ਹ ਲੈਂਦੀਆਂ ਹਨ। ਸੰਸਾਰ ਦੇ ਤਟ 'ਤੇ ਅਤੇ ਸੱਚ ਤਕ ਨਹੀਂ ਜਾਣ ਦਿੰਦੀਆਂ, ਤਾਂ ਨਿਸਚਿਤ ਹੀ ਉਸ ਨੂੰ ਕਾਰਨ ਦਿਖਾਈ ਪੈ ਜਾਣਗੇ। ਅਤੇ ਜਿਸ ਨੂੰ ਕਾਰਨ ਦਿਖਾਈ ਪੈ ਜਾਣ, ਜੇ ਉਹ ਸੰਕਲਪ ਕਰੇ ਅਤੇ ਕਾਰਨਾਂ ਦੇ ਵਿਰੋਧ ਵਿੱਚ ਚੱਲੇ ਤਾਂ ਨਿਸਚਿਤ ਹੀ ਉਥੇ ਪਹੁੰਚ ਸਕਦਾ ਹੈ ਜਿਥੇ ਪਹੁੰਚਣਾ ਜੀਵਨ ਦਾ ਟੀਚਾ ਹੈ।

ਸ਼ਾਸਤਰ ਜਿਥੇ ਨਹੀਂ ਲੈ ਜਾ ਸਕਣਗੇ, ਉਥੇ ਆਪਣੇ-ਆਪ ਦਾ ਸੱਚ ਲੈ ਜਾਏਗਾ ਅਤੇ ਜਦ ਆਪਣਾ ਸੱਚ ਹਾਸਲ ਹੋਵੇਗਾ ਤਾਂ ਸਭ ਸ਼ਾਸਤਰ ਸੱਚ ਹੋ ਜਾਣਗੇ, ਜਦ ਆਪਣੇ ਅੰਦਰ ਅਹਿਸਾਸ ਜਾਗੇਗਾ ਤਾਂ ਸਾਰੇ ਤੀਰਥੰਕਰ ਤੇ ਸਾਰੇ ਪੈਗ਼ੰਬਰ ਤੇ ਸਾਰੇ ਅਵਤਾਰ, ਸਾਰੇ ਈਸ਼ਵਰ-ਪੁੱਤਰ ਉਸ ਅਹਿਸਾਸ ਵਿੱਚ ਪ੍ਰਮਾਣਤ ਹੋ ਜਾਣਗੇ ਅਤੇ ਤਦ ਦਿਖਾਈ ਪਏਗਾ ਜੋ ਉਹਨਾਂ ਨੇ ਕਿਹਾ ਹੈ, ਉਹ ਸੱਚ ਹੈ ! ਅਤੇ ਤਦ ਇਹ ਨਹੀਂ ਦਿਖਾਈ ਪਏਗਾ ਕਿ ਕ੍ਰਾਈਸਟ ਨੇ ਜੋ ਕਿਹਾ ਹੈ, ਉਹ ਸੱਚ ਹੈ ਅਤੇ ਜੋ ਮਹਾਂਵੀਰ ਨੇ ਕਿਹਾ ਹੈ, ਉਹ ਗ਼ਲਤ ਹੈ। ਤਦ ਇਹ ਦਿਖਾਈ ਨਹੀਂ ਪਏਗਾ ਕਿ ਮੁਹੰਮਦ ਨੇ ਜੋ ਕਿਹਾ ਹੈ, ਉਹ ਸੱਚ ਹੈ ਤੇ ਰਾਮ ਨੇ ਜੋ ਕਿਹਾ ਹੈ ਉਹ ਗ਼ਲਤ ਹੈ। ਜਦ ਤਕ ਅਜੇਹਾ ਦਿਖਾਈ ਪਵੇ ਤਦ ਤਕ ਸਮਝਣਾ ਕਿ ਸ਼ਾਸਤਰ ਬੋਲ ਰਹੇ ਹਨ, ਸੱਚ ਨਹੀਂ ਬੋਲ ਰਿਹਾ। ਤਦ ਦਿਖਾਈ ਪਏਗਾ ਕਿ ਮਹਾਂਵੀਰ ਨੇ ਜੋ ਕਿਹਾ ਹੈ, ਮੁਹੰਮਦ ਨੇ ਜੋ ਕਿਹਾ ਹੈ, ਬੁੱਧ ਨੇ ਜੋ ਕਿਹਾ ਹੈ, ਕ੍ਰਾਈਸਟ ਨੇ ਜੋ ਕਿਹਾ ਹੈ, ਕਨਫਿਊਸ਼ਿਅਸ ਨੇ ਜੋ ਕਿਹਾ ਹੈ, ਰਾਮ, ਕ੍ਰਿਸ਼ਨ ਨੇ ਜੋ ਕਿਹਾ ਹੈ, ਉਹ ਸਭ ਸੱਚ ਹੈ, ਅਤੇ ਉਹ ਸੱਚ ਇਕ ਹੀ ਹੈ। ਜਦ ਸੱਚ ਹਾਸਲ ਹੋਵੇਗਾ ਤਾਂ ਸਭ ਸ਼ਾਸਤਰ ਸੱਚ ਹੋ ਜਾਣਗੇ ਅਤੇ ਜਦ ਤਕ ਸੱਚ ਹਾਸਲ ਨਹੀਂ ਹੋਵੇਗਾ ਤਦ ਤਕ ਇਕ ਸ਼ਾਸਤਰ ਸੱਚ ਹੋਵੇਗਾ ਤੇ ਬਾਕੀ ਦੇ ਸ਼ਾਸਤਰ ਝੂਠ ਹੋਣਗੇ।

ਅਤੇ ਜਦ ਤਕ ਤੁਹਾਨੂੰ ਇਹ ਦਿਸਦਾ ਰਹੇ ਕਿ ਮੈਂ ਹਿੰਦੂ ਹਾਂ ਤਦ ਤਕ ਜਾਣਨਾ, ਅਜੇ ਤੁਸੀਂ ਧਾਰਮਕ ਨਹੀਂ ਹੋਏ। ਅਤੇ ਜਦ ਤਕ ਤੁਹਾਨੂੰ ਲੱਗਦਾ ਰਹੇ, ਮੈਂ ਜੈਨੀ ਹਾਂ ਤਦ ਤਕ ਜਾਣਨਾ ਕਿ ਧਾਰਮਕ ਨਹੀਂ ਹੋਏ, ਕਿਉਂਕਿ ਧਰਮ ਤਾਂ ਇਕ ਹੈ। ਜਦ ਸੱਚ ਹਾਸਲ ਹੋਵੇਗਾ ਤਾਂ ਤੁਸੀਂ ਸਿਰਫ਼ ਧਾਰਮਕ ਹੋਵੋਗੇ, ਤਦ ਕੋਈ ਵਿਸ਼ੇਸ਼ਣ, ਕੋਈ ਸ਼ਾਸਤਰੀ ਵਿਸ਼ੇਸ਼ਣ ਨਹੀਂ ਰਹਿ ਜਾਂਦਾ ਹੈ।

ਈਸ਼ਵਰ ਕਰੇ, ਅਜੇਹੇ ਸੱਚ ਵਿੱਚ ਤੁਹਾਨੂੰ ਜਗਾਏ, ਜੋ ਸਭ ਦਾ ਹੈ। ਅਜੇਹੇ ਸੱਚ ਵਿੱਚ ਤੁਹਾਨੂੰ ਜਗਾਏ ਜੋ ਤੁਹਾਡੇ ਅੰਦਰ ਤਾਂ ਮੌਜੂਦ ਹੈ, ਲੇਕਿਨ ਤੁਸੀਂ ਉਸ ਵਲੋਂ ਅੱਖਾਂ ਫੇਰੀਆਂ ਹੋਈਆਂ ਹਨ। ਈਸ਼ਵਰ ਅਜੇਹੀ ਪਿਆਸ ਦੇਵੇ ਅਤੇ ਅਸੰਤੋਸ਼ ਦੇਵੇ, ਇਹ ਕਾਮਨਾ ਕਰਦਾ ਹਾਂ।

ਮੇਰੀਆਂ ਗੱਲਾਂ ਨੂੰ ਇੰਨੇ ਪ੍ਰੇਮ ਤੇ ਇੰਨੀ ਸ਼ਾਂਤੀ ਨਾਲ ਸੁਣਿਆ, ਉਸ ਤੋਂ ਬਹੁਤ ਧੰਨਵਾਦੀ ਹਾਂ—ਬਹੁਤ ਅਨੰਦਤ ਹਾਂ, ਅਤੇ ਅੰਤ ਵਿੱਚ ਤੁਹਾਡਾ ਧੰਨਵਾਦ ਕਰਦਾ ਹਾਂ, ਤੇ ਪ੍ਰਣਾਮ ਕਰਦਾ ਹਾਂ, ਸਭ ਦੇ ਅੰਦਰ ਬੈਠੇ ਪਰਮਾਤਮਾ ਨੂੰ, ਮੇਰੇ ਪ੍ਰਣਾਮ ਸਵੀਕਾਰ ਕਰਨਾ।



# 12
# ਅਣਜਨਮਿਆ ਸੰਗੀਤ

ਮੇਰੇ ਪਿਆਰੇ ਆਪਣੇ,

ਫੁੱਲ ਕਿਸੇ ਤੋਂ ਪੁੱਛਦੇ ਨਹੀਂ ਕਿ ਕਿਵੇਂ ਖਿੜੀਏ। ਤਾਰੇ ਕਿਸੇ ਤੋਂ ਪੁੱਛਦੇ ਨਹੀਂ ਕਿ ਕਿਵੇਂ ਜਗੀਏ। ਆਦਮੀ ਨੂੰ ਪੁੱਛਣਾ ਪੈਂਦਾ ਹੈ ਕਿ ਕਿਵੇਂ ਉਹ ਉਹੀ ਹੋ ਜਾਵੇ, ਜੋ ਹੋਣ ਨੂੰ ਪੈਦਾ ਹੋਇਆ ਹੈ। ਸਹਿਜ ਤਾਂ ਹੋਣਾ ਚਾਹੀਦਾ ਹੈ ਪਰਮਾਤਮਾ ਵਿਚ ਲੀਨ ਹੋਣਾ, ਲੇਕਿਨ ਆਦਮੀ ਕੁਝ ਅਜੀਬ ਹੈ। ਜਿਸ ਵਿਚ ਹੋਣਾ ਚਾਹੀਦਾ ਹੈ, ਉਸ ਤੋਂ ਚੁੱਕ ਜਾਂਦਾ ਹੈ ਅਤੇ ਜਿਥੇ ਨਹੀਂ ਹੋਣਾ ਚਾਹੀਦਾ, ਉਥੇ ਹੋ ਜਾਂਦਾ ਹੈ। ਕਿਤੇ ਕੋਈ ਭੁੱਲ ਹੈ। ਅਤੇ ਭੁੱਲ ਵੀ ਸਿੱਧੀ ਹੈ। ਆਦਮੀ ਹੋਣ ਨੂੰ ਸੁਤੰਤਰ ਹੈ। ਇਸ ਲਈ ਭਟਕਣ ਨੂੰ ਵੀ ਸੁਤੰਤਰ ਹੈ। ਸ਼ਾਇਦ ਇਹ ਵੀ ਹੋ ਸਕਦਾ ਹੈ ਕਿ ਬਿਨਾਂ ਭਟਕੇ ਪਤਾ ਹੀ ਨਾ ਲੱਗੇ—ਬਿਨਾਂ ਭਟਕੇ ਪਤਾ ਹੀ ਨਾ ਲੱਗੇ ਕਿ ਕੀ ਹੈ ਸਾਡੇ ਅੰਦਰ। ਸ਼ਾਇਦ ਭਟਕਣਾ ਵੀ ਮਨੁੱਖ ਦੀ ਪ੍ਰੌੜ੍ਹਤਾ ਦਾ ਹਿੱਸਾ ਹੋਵੇ। ਮੈਂ ਇਕ ਛੋਟੀ-ਜਿਹੀ ਕਹਾਣੀ ਨਾਲ ਸਮਝਾਵਾਂ—ਫਿਰ ਅਸੀਂ ਸਮਾਧੀ ਦੇ ਪ੍ਰਯੋਗ ਦੇ ਲਈ ਬੈਠਾਂਗੇ।

ਇਕ ਆਦਮੀ ਸੀ, ਬਹੁਤ ਧਨ ਸੀ ਉਸ ਕੋਲ, ਲੇਕਿਨ ਸ਼ਾਂਤੀ ਨਹੀਂ ਸੀ, ਜਿਹਾ ਕਿ ਅਕਸਰ ਹੁੰਦਾ ਹੈ। ਧਨ ਦੀ ਤਲਾਸ਼ ਕਰਦਾ ਹੈ ਆਦਮੀ ਕਿ ਸ਼ਾਂਤੀ ਮਿਲੇ। ਧਨ ਤਾਂ ਮਿਲ ਜਾਂਦਾ ਹੈ, ਪਰ ਸ਼ਾਂਤੀ ਜਿੰਨੀ ਦੂਰ ਸੀ, ਸ਼ਾਇਦ ਉਸ ਤੋਂ ਵੀ ਜ਼ਿਆਦਾ ਦੂਰ ਹੋ ਜਾਂਦੀ ਹੈ। ਸਭ ਪਾ ਲਿਆ ਸੀ, ਲੇਕਿਨ ਅਨੰਦ ਦੀ ਕੋਈ ਖ਼ਬਰ ਨਾ ਮਿਲੀ ਤੇ ਉਹ ਬੁੱਢਾ ਹੋਣ ਨੂੰ ਆ ਗਿਆ ਸੀ। ਤਾਂ ਉਸ ਨੇ ਬਹੁਤ-ਸਾਰੇ ਲੱਖਾਂ ਕਰੋੜਾਂ ਦੇ ਹੀਰੇ-ਜਵਾਹਰਾਤ ਆਪਣੇ ਘੋੜੇ 'ਤੇ ਰੱਖ ਲਏ ਅਤੇ ਖੋਜ ਵਿੱਚ ਨਿਕਲ ਪਿਆ। ਖੋਜਣ ਨਹੀਂ, ਕਹਿਣਾ ਚਾਹੀਦਾ ਹੈ ਅਨੰਦ ਨੂੰ ਖ਼ਰੀਦਣ ਨਿਕਲ ਪਿਆ ਜੋ ਅਨੰਦ ਦੇ ਦੇਵੇ, ਉਸ ਨੂੰ ਹੀ ਸਾਰੇ ਹੀਰੇ-ਜਵਾਹਰਾਤ ਦੇ ਦੇਣਾ ਚਾਹੁੰਦਾ ਸੀ। ਬਹੁਤ ਲੋਕਾਂ ਦੇ ਕੋਲ ਗਿਆ ਹੈ। ਜਿਥੇ-ਜਿਥੇ ਖ਼ਬਰ ਸੁਣੀ ਉਥੇ-ਉਥੇ ਗਿਆ। ਲੇਕਿਨ ਕਿਸੇ ਨੂੰ ਅਨੰਦ ਦੀ ਖ਼ਬਰ ਨਹੀਂ ਸੀ। ਲੋਕਾਂ ਨੇ ਅਨੰਦ ਦੀ ਗੱਲ ਤਾਂ ਕੀਤੀ, ਪਰ ਉਸਨੇ ਕਿਹਾ, ਗੱਲ ਨਹੀਂ, ਮੈਨੂੰ ਅਨੰਦ ਚਾਹੀਦਾ ਹੈ, ਅਤੇ ਮੈਂ ਸਭ-ਕੁਝ ਦੇਣ ਲਈ ਤਿਆਰ ਹਾਂ।

ਲੇਕਿਨ ਹਰ ਜਗ੍ਹਾ ਉਸ ਨੂੰ ਲੋਕਾਂ ਨੇ ਸਲਾਹ ਦਿੱਤੀ ਕਿ ਤੂੰ ਕੁਝ ਅਜੇਹਾ ਕੰਮ ਕਰਨ ਨਿਕਲਿਆ ਹੈਂ ਕਿ ਸਿਰਫ਼ ਇਕ ਫ਼ਕੀਰ ਹੈ ਫਲਾਣੇ-ਫਲਾਣੇ ਪਿੰਡ ਵਿੱਚ, ਜੇ ਉਹ ਕਰ ਦੇਵੇ ਤਾਂ ਕਰ ਦੇਵੇ, ਹੋਰ ਕੋਈ ਨਹੀਂ ਕਰ ਸਕੇਗਾ। ਫਿਰ ਅਖ਼ੀਰ ਉਹ ਉਸ ਪਿੰਡ ਵਿੱਚ ਵੀ ਪਹੁੰਚ ਗਿਆ। ਸ਼ਾਮ ਦਾ ਸਮਾਂ ਸੀ, ਮੱਸਿਆ ਦੀ ਰਾਤ ਸੀ, ਸੂਰਜ ਢਲ ਗਿਆ ਸੀ। ਪਿੰਡ ਦੇ ਬਾਹਰ ਹੀ ਇਕ ਬਿਰਛ ਦੇ ਹੇਠਾਂ ਉਹ ਫ਼ਕੀਰ ਮਿਲ ਗਿਆ। ਉਸ

ਆਦਮੀ ਨੇ ਘੋੜੇ ਤੋਂ ਉਤਰ ਕੇ ਥੈਲੀ ਉਸ ਫ਼ਕੀਰ ਦੇ ਪੈਰਾਂ ਕੋਲ ਸੁੱਟ ਦਿੱਤੀ ਤੇ ਕਿਹਾ, ਕਰੋੜਾਂ ਰੁਪਏ ਦੇ ਹੀਰੇ-ਜਵਾਹਰਾਤ ਹਨ। ਮੈਨੂੰ ਅਨੰਦ ਚਾਹੀਦਾ ਹੈ, ਇਕ ਝਲਕ ਮਿਲ ਜਾਵੇ, ਮੈਂ ਸਭ ਦੇਣ ਨੂੰ ਰਾਜ਼ੀ ਹਾਂ।

ਉਸ ਫ਼ਕੀਰ ਨੇ ਕਿਹਾ, ਪੱਕਾ ਇਰਾਦਾ ਕਰਕੇ ਆਇਆ ਹੈਂ? ਉਸ ਆਦਮੀ ਨੇ ਕਿਹਾ, ਪੱਕਾ। ਮਹੀਨੇ ਤੋਂ ਘੁੰਮ ਰਿਹਾ ਹਾਂ ਅਤੇ ਉਦਾਸ ਹੋ ਗਿਆ ਹਾਂ। ਤੇਰੇ 'ਤੇ ਹੀ ਆਸ ਟਿਕੀ ਹੈ। ਉਸ ਫ਼ਕੀਰ ਨੇ ਕਿਹਾ, ਸਚਮੁਚ ਹੀ ਅਨੰਦ ਚਾਹੀਦਾ ਹੈ, ਅਤੇ ਦੁਖੀ ਹੈਂ? ਉਸ ਆਦਮੀ ਨੇ ਕਿਹਾ, ਦੁੱਖ ਦਾ ਕੋਈ ਹਿਸਾਬ ਨਹੀਂ। ਅਨੰਦ ਦੀ ਕੋਈ ਕਿਰਨ ਵੀ ਨਹੀਂ ਮਿਲਦੀ। ਇਹ ਗੱਲ ਚੱਲ ਹੀ ਰਹੀ ਸੀ ਕਿ ਅਚਾਨਕ ਉਸ ਅਮੀਰ ਨੇ ਦੇਖਿਆ ਕਿ ਇਹ ਕੀ ਹੋਇਆ? ਉਸ ਫ਼ਕੀਰ ਨੇ ਥੈਲੀ ਚੁੱਕੀ ਅਤੇ ਭੱਜ ਲਿਆ। ਇਕ ਛਿਨ ਨੂੰ ਤਾਂ ਅਮੀਰ ਹੱਕਾ-ਬੱਕਾ ਰਹਿ ਗਿਆ।

ਅਮੀਰ ਸਿਰਫ਼ ਉਹਨਾਂ ਫ਼ਕੀਰਾਂ ਦਾ ਵਿਸ਼ਵਾਸ ਕਰਦਾ ਹੈ, ਜੋ ਪੈਸੇ ਨਾ ਛੋਹਣ। ਇਸ ਲਈ ਅਮੀਰ ਉਹਨਾਂ ਦੀ ਪੂਜਾ ਕਰਦਾ ਹੈ, ਜਿਹੜੇ ਪੈਸੇ ਤੋਂ ਬਿਲਕੁਲ ਦੂਰ ਰਹਿਣ, ਕਿਉਂਕਿ ਅਮੀਰ ਉਹਨਾਂ ਤੋਂ ਨਿਸਚਿੰਤ ਰਹਿੰਦਾ ਹੈ। ਇਹਨਾਂ ਤੋਂ ਕੋਈ ਖ਼ਤਰਾ ਨਹੀਂ। ਇਹ ਫ਼ਕੀਰ ਕਿਹੋ-ਜਿਹਾ ਹੈ ਕਿ ਝੋਲੇ ਨੂੰ ਹੀ ਲੈ ਕੇ ਭੱਜ ਗਿਆ ! ਇਕ ਛਿਨ ਨੂੰ ਤਾਂ ਉਸ ਦੀ ਸਮਝ ਵਿਚ ਵੀ ਨਾ ਆਇਆ। ਫਿਰ ਉਹ ਚਿੱਲਾਇਆ ਕਿ ਮੈਂ ਲੁੱਟਿਆ ਗਿਆ, ਮੈਂ ਮਰ ਗਿਆ। ਮੇਰੀ ਸਾਰੀ ਜ਼ਿੰਦਗੀ ਦੀ ਕਮਾਈ ਲਈ ਜਾ ਰਿਹਾ ਹੈਂ। ਤੂੰ ਚੋਰ ਹੈਂ, ਤੂੰ ਗਿਆਨੀ ਕਿਹੋ-ਜਿਹਾ ਹੈਂ? ਅਤੇ ਪਿੱਛੇ ਭੱਜਿਆ, ਕਿਉਂਕਿ ਹਨੇਰੀ ਰਾਤ ਸੀ ਅਤੇ ਸੰਨਾਟਾ ਸੀ ਪਿੰਡ ਦੇ ਬਾਹਰ। ਲੇਕਿਨ ਫ਼ਕੀਰ ਖ਼ੁਦ ਹੀ ਪਿੰਡ ਵਿੱਚ ਚਲਿਆ ਗਿਆ ਭੱਜਦਾ ਹੋਇਆ ਅਤੇ ਅਮੀਰ ਪਿੱਛੇ ਗਿਆ। ਗਲੀ-ਗਲੀ ਵਿੱਚ ਫ਼ਕੀਰ ਭੱਜਣ ਲੱਗਾ ਅਤੇ ਅਮੀਰ ਪਿੱਛੇ ਚਿੱਲਾਉਣ ਲੱਗਾ ਕਿ ਫੜੋ, ਚੋਰ ਹੈ, ਬੇਈਮਾਨ ਹੈ ਅਤੇ ਮੈਂ ਸਮਝਿਆ ਸੀ ਕਿ ਗਿਆਨੀ ਹੈ। ਮੈਂ ਲੁੱਟਿਆ ਗਿਆ, ਮੈਂ ਮਰ ਗਿਆ। ਮੈਂ ਬਹੁਤ ਦੁਖੀ ਹੋ ਗਿਆ ਹਾਂ, ਮੇਰਾ ਸਭ ਖੋਹਿਆ ਗਿਆ ਹੈ। ਪਿੰਡ ਦੇ ਲੋਕ ਵੀ ਸ਼ਾਮਲ ਹੋ ਗਏ। ਪਿੰਡ ਦੇ ਲੋਕ ਵੀ ਭੱਜਣ ਲੱਗੇ। ਲੇਕਿਨ ਫ਼ਕੀਰ ਦੇ ਰਸਤੇ ਜਾਣੇ-ਪਛਾਣੇ ਸਨ ਅਤੇ ਅਮੀਰ ਰਸਤੇ ਨਹੀਂ ਜਾਣਦਾ ਸੀ, ਪਰਾਇਆ ਪਿੰਡ ਸੀ। ਇਸ ਲਈ ਫ਼ਕੀਰ ਨੇ ਬਹੁਤ ਚੱਕਰ ਦਿੱਤੇ। ਫਿਰ ਅਖ਼ੀਰ ਫ਼ਕੀਰ ਉਸੇ ਝਾੜ ਦੇ ਕੋਲ ਵਾਪਸ ਮੁੜ ਆਇਆ। ਝੋਲੇ ਨੂੰ ਸੁੱਟ ਦਿੱਤਾ, ਜਿਥੋਂ ਚੁੱਕਿਆ ਸੀ ਉਥੇ ਹੀ ਅਤੇ ਝਾੜ ਦੇ ਪਿੱਛੇ ਨ੍ਹੇਰੇ ਵਿੱਚ ਖੜਾ ਹੋ ਗਿਆ। ਅਮੀਰ ਆਇਆ ਪਿੱਛੇ ਹੌਂਕਦਾ ਹੋਇਆ, ਭੱਜਦਾ ਹੋਇਆ, ਚਿੱਲਾਉਂਦਾ ਹੋਇਆ ਲੁਟ ਗਿਆ, ਮਰ ਗਿਆ। ਹੇ ਭਗਵਾਨ, ਮੇਰਾ ਸਭ ਖੁੱਸ ਗਿਆ। ਝੋਲੇ ਨੂੰ ਦੇਖਿਆ, ਚੁੱਕ ਲਿਆ, ਛਾਤੀ ਨਾਲ ਲਾ ਲਿਆ। ਉਸ ਅਮੀਰ ਦੀਆਂ ਅੱਖਾਂ ਵਿੱਚ ਉਸ ਸਮੇਂ ਅਨੰਦ ਦੀ ਝਲਕ ਸੀ। ਫ਼ਕੀਰ ਬਾਹਰ ਨਿਕਲਿਆ ਅਤੇ ਉਸ ਨੇ ਕਿਹਾ, ਮਿਲਿਆ ਕੁਝ ਅਨੰਦ ! ਇਹ ਹੀ ਇਕ ਤਰਕੀਬ ਹੈ, ਅਨੰਦ ਨੂੰ ਪਾਣ ਦੀ। ਉਸ ਅਮੀਰ ਨੇ ਕਿਹਾ, ਬੜੀ ਸ਼ਾਂਤੀ ਮਿਲੀ, ਬੜਾ ਅਨੰਦ ਮਿਲਿਆ। ਇੰਨਾ ਸੁਖੀ ਮੈਂ ਕਦੇ ਵੀ ਨਹੀਂ ਸੀ। ਲੇਕਿਨ ਇਹ ਥੈਲੀ ਇਸ ਦੇ ਕੋਲ ਪਹਿਲਾਂ ਵੀ ਸੀ ਅਤੇ ਇਹ ਕਹਿੰਦਾ ਹੈ, ਇੰਨਾ ਸੁਖੀ

ਮੈਂ ਪਹਿਲਾਂ ਕਦੇ ਨਹੀਂ ਸੀ। ਅਤੇ ਕਹਿੰਦਾ ਹੈ, ਬੜੀ ਸ਼ਾਂਤੀ ਮਿਲੀ। ਅਤੇ ਇਹ ਥੈਲੀ ਪੂਰੀ-ਦੀ-ਪੂਰੀ ਇਸ ਦੇ ਕੋਲ ਸੀ, ਘੜੀ-ਭਰ ਪਹਿਲਾਂ ਵੀ।

ਇਸ ਘੜੀ-ਭਰ ਵਿਚ ਕੀ ਹੋ ਗਿਆ? ਇਸ ਘੜੀ-ਭਰ ਵਿਚ ਇਸ ਨੇ ਖੋਇਆ। ਜਦ ਤਕ ਅਸੀਂ ਖੋ ਨਾ ਦੇਈਏ ਉਸ ਨੂੰ, ਜੋ ਸਾਡੇ ਕੋਲ ਹੈ, ਅਸੀਂ ਉਸ ਨੂੰ ਪਾ ਨਹੀਂ ਸਕਦੇ। ਜਦ ਤਕ ਅਸੀਂ ਖੋ ਨਾ ਦੇਈਏ ਉਸ ਨੂੰ, ਜੋ ਸਾਡੇ ਅੰਦਰ ਹੈ, ਤਦ ਤਕ ਅਸੀਂ ਉਸ ਨੂੰ ਪਛਾਣ ਨਹੀਂ ਸਕਦੇ। ਸ਼ਾਇਦ ਇਸੇ ਲਈ ਮਨੁੱਖ ਨੂੰ ਖੋਣਾ ਪੈਂਦਾ ਹੈ ਖ਼ੁਦ ਨੂੰ, ਤਾਂ ਜੋ ਉਹ ਪਾ ਸਕੇ।

ਅਸੀਂ ਸਭ ਨੇ ਖੋ ਦਿੱਤਾ ਹੈ। ਅਸੀਂ ਉਸ ਫ਼ਕੀਰ ਅਤੇ ਅਮੀਰ ਦੀ ਕਹਾਣੀ ਵਿਚ ਉਸ ਜਗ੍ਹਾ ਹਾਂ, ਜਿਥੇ ਫ਼ਕੀਰ ਥੈਲੀ ਲੈ ਕੇ ਭੱਜਿਆ ਹੈ। ਭਲਾ ਫ਼ਕੀਰ ਸੀ। ਥੈਲੀ ਸੁੱਟ ਗਿਆ। ਸਾਡਾ ਮਨ ਵੀ ਲੈ ਭੱਜਿਆ ਹੈ, ਸਭ-ਕੁਝ. ਪਤਾ ਨਹੀਂ, ਸੁੱਟੇਗਾ, ਨਹੀਂ ਸੁੱਟੇਗਾ, ਲੇਕਿਨ ਸੁੱਟ ਸਕਦਾ ਹੈ। ਥੋੜ੍ਹੀ ਤਿਆਰੀ ਸਾਨੂੰ ਦਿਖਾਉਣੀ ਪਏਗੀ।

ਉਸ ਫ਼ਕੀਰ ਨੇ ਥੈਲੀ ਕਦ ਸੁੱਟੀ? ਜਦ ਅਮੀਰ ਨੇ ਹੋਰ ਜੋੜਨ ਦੀ ਹਿੰਮਤ ਛੱਡ ਦਿੱਤੀ। ਜਦ ਅਮੀਰ ਬਿਲਕੁਲ ਥੱਕ ਗਿਆ, ਤਾਂ ਉਸ ਫ਼ਕੀਰ ਨੇ ਝੋਲੀ ਸੁੱਟ ਦਿੱਤੀ। ਜੇ ਅਸੀਂ ਵੀ ਬਿਲਕੁਲ ਥੱਕ ਗਏ ਹੋਈਏ, ਤਾਂ ਸਾਡਾ ਮਨ ਝੋਲੀ ਸੁੱਟ ਸਕਦਾ ਹੈ। ਅਤੇ ਅਸੀਂ ਉਸ ਨੂੰ ਪਹੁੰਚ ਸਕਦੇ ਹਾਂ, ਜੋ ਸੰਪਦਾ ਹੈ, ਸਮਾਧੀ ਹੈ। ਜੋ ਸੱਚ ਹੈ, ਜੋ ਪਰਮਾਤਮਾ ਹੈ। ਜੇ ਜਿਸ ਦਿਨ ਅਸੀਂ ਉਸ ਨੂੰ ਪਾ ਲਵਾਂਗੇ, ਉਸ ਦਿਨ ਕਹਾਂਗੇ, ਬਹੁਤ ਅਨੰਦ ਮਿਲਿਆ ਅਤੇ ਨਾਲ ਹੀ ਇਹ ਵੀ ਕਹਾਂਗੇ, ਬੜੀ ਹੈਰਾਨੀ ਦੀ ਗੱਲ ਹੈ। ਲੇਕਿਨ ਜੋ ਮਿਲਿਆ ਹੈ, ਉਹ ਹਮੇਸ਼ਾ ਤੋਂ ਮੇਰਾ ਹੀ ਸੀ, ਪਰ ਮੈਨੂੰ ਕਦੇ ਪਤਾ ਨਹੀਂ ਸੀ।

ਸਮਾਧੀ ਉਸ ਦੀ ਖੋਜ ਹੈ, ਜੋ ਸਾਨੂੰ ਮਿਲਿਆ ਹੀ ਹੋਇਆ ਹੈ। ਸਮਾਧੀ ਪੁਨਰ-ਸਿਮਰਨ ਹੈ, ਰਿਮੇਂਬਰਿੰਗ ਹੈ। ਯਾਦ ਹੈ ਉਸ ਦੀ, ਜੋ ਸਾਡੀ ਹੀ ਹੈ। ਲੇਕਿਨ ਇਹ ਖੋ ਦੇਣਾ ਵੀ ਜ਼ਰੂਰੀ ਹੈ।

ਕੀ ਕਰੀਏ, ਇਸ ਸਮਾਧੀ ਨੂੰ ਲਿਆਉਣ ਦੇ ਲਈ? ਬਹੁਤ ਕੁਝ ਨਹੀਂ ਕੀਤਾ ਜਾ ਸਕਦਾ। ਇੰਨਾ ਹੀ ਕਰ ਸਕਦੇ ਹਾਂ ਕਿ ਆਪਣੇ-ਆਪ ਨੂੰ ਰਿਸੇਪ੍ਟਿਵ ਬਣਾ ਲਈਏ, ਗ੍ਰਾਹਕ ਬਣਾ ਲਈਏ, ਆਪਣੇ-ਆਪ ਨੂੰ ਖੁੱਲ੍ਹਾ ਛੱਡ ਦੇਈਏ ਅਤੇ ਜੇ ਆਉਂਦਾ ਹੋਵੇ ਸੱਚ ਤਾਂ ਆ ਜਾਵੇ, ਅਤੇ ਪਰਮਾਤਮਾ ਜੇ ਆਉਂਦਾ ਹੋਵੇ ਤਾਂ ਆ ਜਾਵੇ। ਇੰਨਾ ਹੀ ਕਰਨਾ।

ਮੈਂ ਸੁਣਿਆ ਹੈ ਕਿ ਇਕ ਆਦਮੀ, ਇਕ ਰਾਤ ਇਕ ਝੌਂਪੜੇ ਵਿੱਚ ਬੈਠ ਕੇ, ਛੋਟੇ-ਜਿਹੇ ਦੀਵੇ ਨੂੰ ਜਗਾ ਕੇ, ਕੋਈ ਸ਼ਾਸਤਰ ਪੜ੍ਹ ਰਿਹਾ ਸੀ। ਫਿਰ ਅੱਧੀ ਰਾਤ ਗਏ ਥੱਕ ਗਿਆ। ਫੂਕ ਮਾਰ ਕੇ ਦੀਆ ਬੁਝਾ ਦਿੱਤਾ। ਅਤੇ ਤਦ ਬੜਾ ਹੈਰਾਨ ਹੋ ਗਿਆ। ਜਦ ਤਕ ਦੀਵਾ ਜਗ ਰਿਹਾ ਸੀ, ਪੁੰਨਿਆ ਦਾ ਚੰਦ ਬਾਹਰ ਹੀ ਖੜਾ ਸੀ, ਅੰਦਰ ਨਾ ਆਇਆ। ਜਦ ਦੀਵਾ ਬੁਝ ਗਿਆ, ਉਸ ਦੀ ਧੀਮੀ-ਜਿਹੀ ਟਿਮਕਦੀ ਲੋਅ ਖੋ ਗਈ, ਤਾਂ ਚੰਦ ਦੀ ਕਿਰਨ ਅੰਦਰ ਭਰ ਆਈ ਦੁਆਰ-ਦੁਆਰ, ਖਿੜਕੀ-ਖਿੜਕੀ, ਛੇਕ-ਛੇਕ ਵਿੱਚੋਂ ਚੰਦ ਅੰਦਰ ਨੱਚਣ ਲੱਗਾ। ਉਹ ਆਦਮੀ ਬਹੁਤ ਹੈਰਾਨ ਹੋ ਗਿਆ। ਉਸ ਨੇ

ਕਿਹਾ, ਇਕ ਛੋਟੇ-ਜਿਹੇ ਦੀਵੇ ਨੇ ਇੰਨੇ ਵੱਡੇ ਚੰਦ ਨੂੰ ਬਾਹਰ ਰੋਕੀ ਰੱਖਿਆ।

ਅਸੀਂ ਵੀ ਬਹੁਤ ਛੋਟੇ-ਛੋਟੇ ਦੀਵੇ ਜਗਾਏ ਹਨ, ਆਪਣੇ ਹੰਕਾਰ ਦੇ, ਮੈਂ ਦੇ, ਉਹਨਾਂ ਦੀ ਵਜ੍ਹਾ ਨਾਲ ਪਰਮਾਤਮਾ ਦਾ ਚੰਦ ਬਾਹਰ ਹੀ ਖੜਾ ਰਹਿ ਜਾਂਦਾ ਹੈ। ਸਮਾਧੀ ਦਾ ਅਰਥ ਹੈ, ਫੂਕ ਮਾਰੋ ਤੇ ਬੁਝਾ ਦਿਉ ਇਸ ਦੀਵੇ ਨੂੰ, ਹੋ ਜਾਣ ਦਿਉ ਹਨੇਰਾ। ਮਿਟਾ ਦਿਉ ਇਹ ਜੋਤ, ਜਿਸ ਨੂੰ ਸਮਝਿਆ ਹੈ ਮੈਂ। ਅਤੇ ਨਾਲ-ਦੀ-ਨਾਲ ਚਾਰ-ਚੁਫੇਰੇ ਤੋਂ ਉਹ ਆ ਜਾਂਦਾ ਹੈ, ਸਭ ਤਰਫ਼ ਤੋਂ ਆ ਜਾਂਦਾ ਹੈ। ਜੋ ਸਾਡੇ ਇਸ ਛੋਟੇ-ਜਿਹੇ ਹੰਕਾਰ ਨੇ, ਮੈਂ ਨੇ, ਰੋਕ ਰੱਖਿਆ ਹੈ। ਇਸ ਲਈ ਸਮਾਧੀ ਦੇ ਤਿੰਨ ਪੜਾਅ ਮੈਂ ਤੁਹਾਨੂੰ ਕਹੇ—ਹਨੇਰਾ, ਇਕੱਲਾ ਹੋਣਾ ਅਤੇ ਮਿਟ ਜਾਣਾ। ਬੁਝ ਜਾਵੇ ਦੀਵਾ, ਪ੍ਰਕਾਸ਼ ਪਰਮਾਤਮਾ ਉਸੇ ਵਕਤ ਮਿਲ ਜਾਂਦਾ ਹੈ।

ਪਹਿਲਾ ਪੜਾਅ ਹੈ ਹਨੇਰਾ। ਜੇ ਕੋਈ ਪਹਿਲੇ ਪੜਾਅ ਨੂੰ ਹੀ ਪੂਰਾ ਕਰ ਲਵੇ, ਤਾਂ ਸਾਰੀ ਗੱਲ ਹੋ ਜਾਵੇ। ਜੇ ਕੋਈ ਪੂਰੇ ਹਨੇਰੇ ਵਿੱਚ ਹੀ ਡੁੱਬ ਜਾਵੇ ਪੂਰੀ ਤਰ੍ਹਾਂ, ਤਾਂ ਖ਼ੁਦ ਵੀ ਮਿਟ ਜਾਵੇ ਹਨੇਰਾ ਹੀ ਰਹਿ ਜਾਵੇ। ਪਹਿਲਾ ਪੜਾਅ ਵੀ ਪੂਰਾ ਹੋ ਜਾਵੇ, ਤਾਂ ਸਾਰੀ ਗੱਲ ਹੋ ਜਾਵੇ। ਲੇਕਿਨ ਉਹ ਪੂਰਾ ਨਹੀਂ ਹੋ ਪਾਂਦਾ ਹੈ, ਇਸ ਲਈ ਦੂਜਾ ਕਰਨਾ ਪੈਂਦਾ ਹੈ। ਦੂਜਾ ਵੀ ਪੂਰਾ ਹੋ ਜਾਵੇ ਕਿ ਸੱਚਮੁਚ ਹੀ ਮੈਨੂੰ ਗਿਆਤ ਹੋ ਜਾਵੇ ਕਿ ਮੈਂ ਬਿਲਕੁਲ ਇਕੱਲਾ ਹਾਂ, ਤਾਂ ਉਹ ਸਾਨੂੰ ਮਿਲ ਜਾਏਗਾ ਜੋ ਸਦਾ ਤੋਂ ਇਕੱਲਾ ਹੀ ਹੈ, ਪਰ ਉਹ ਵੀ ਨਹੀਂ ਹੋ ਪਾਂਦਾ ਹੈ। ਇਸ ਲਈ ਤੀਜਾ ਕਦਮ ਚੁੱਕਣਾ ਪੈਂਦਾ ਹੈ। ਮਿਟ ਗਿਆ ਹਾਂ, ਜੇ ਮੈਂ ਮਿਟ ਜਾਵਾਂ ਪੂਰਾ, ਤਾਂ ਹੁਣੇ ਮਿਲ ਜਾਵੇ ਉਹ ਜਿਸ ਦੀ ਤਲਾਸ਼ ਹੈ। ਉਹ ਖ਼ੁਸ਼ੀ, ਜੋ ਮੈਨੂੰ ਕਦੇ ਨਹੀਂ ਮਿਲੀ, ਕਿਉਂਕਿ ਮੈਂ ਹੀ ਤਾਂ ਦੁੱਖ ਦਾ ਕਾਰਨ ਸੀ, ਮੈਨੂੰ ਖ਼ੁਸ਼ੀ ਮਿਲੇਗੀ ਵੀ ਨਹੀਂ। ਉਹ ਰੌਸ਼ਨੀ ਜੋ ਮੈਨੂੰ ਕਦੇ ਦਿਖਾਈ ਨਹੀਂ ਪਈ, ਕਿਉਂਕਿ ਮੈਂ ਹੀ ਤਾਂ ਟਿਮਕਦਾ ਦੀਵਾ ਸੀ, ਜਿਸ ਨੇ ਕਿ ਵੱਡੇ ਸੂਰਜ ਨੂੰ ਰੋਕ ਦਿੱਤਾ। ਉਹ ਸੁਰ, ਉਹ ਸੰਗੀਤ, ਜੋ ਮੈਨੂੰ ਕਦੇ ਸੁਣਾਈ ਨਹੀਂ ਪਿਆ, ਹੁਣੇ ਸੁਣਾਈ ਪੈ ਜਾਵੇ, ਲੇਕਿਨ ਮੇਰੇ ਮਨ ਦੀ ਧੁਨ ਬਹੁਤ ਮਜ਼ਬੂਤ ਹੈ। ਅਤੇ ਉਸੇ ਵਿੱਚ ਅਸੀਂ ਲੀਨ ਹਾਂ। ਉਸੇ ਅੰਦਰ ਮੈਂ ਅਤੇ ਮੈਂ ਅਤੇ ਮੈਂ ਕਹਿੰਦੇ ਤੁਰੇ ਜਾ ਰਹੇ ਹਾਂ।

ਕਬੀਰ ਨੇ ਕਿਹਾ ਹੈ—ਕਿ ਦੇਖਿਆ ਸੀ ਇਕ ਬੱਕਰਾ ਜੋ ਮੈਂ, ਮੈਂ, ਮੈਂ, ਵਿਚ ਜੀਵੀ ਜਾਂਦਾ ਸੀ। ਫਿਰ ਮਰ ਗਿਆ ਉਹ ਬੱਕਰਾ। ਉਸ ਦੀ ਚਮੜੀ ਨਾਲ ਕਿਸੇ ਨੇ ਤਾਨਪੂਰੇ ਦੇ ਤਾਰ ਬਣਾ ਲਏ, ਅਤੇ ਮੈਂ ਉਸ ਰਾਹ ਤੋਂ ਲੰਘਦਾ ਸੀ ਤੇ ਮੈਂ ਉਸ ਤਾਨਪੂਰੇ ਉੱਤੇ ਅਜਿਹਾ ਸੰਗੀਤ ਸੁਣਿਆ, ਜੋ ਮੈਂ ਕਦੇ ਨਹੀਂ ਸੁਣਿਆ। ਤਾਂ ਮੈਂ ਰੋਕਿਆ ਉਸ ਆਦਮੀ ਨੂੰ ਤੇ ਕਿਹਾ ਕਿ ਕਿਥੋਂ ਮਿਲਿਐ ਇਹ ਤਾਨਪੂਰਾ? ਉਸ ਨੇ ਕਿਹਾ, ਦੇਖਿਆ ਨਹੀਂ, ਇਕ ਬੱਕਰਾ ਸੀ ਇਥੇ ਜੋ ਮੈਂ, ਮੈਂ, ਮੈਂ ਕਰੀ ਜਾਂਦਾ ਸੀ। ਇਹ ਉਹੀ ਹੈ, ਮਰ ਗਿਆ, ਮੈਂ ਕਰਨ ਵਾਲਾ। ਤਾਨਪੂਰੇ ਦਾ ਤਾਰ ਹੋ ਗਿਆ। ਹੁਣ ਬੜਾ ਸੰਗੀਤ ਪੈਦਾ ਹੋ ਗਿਆ ਹੈ। ਲੇਕਿਨ ਜਦ ਤਕ ਮੈਂ, ਮੈਂ ਪੈਦਾ ਹੁੰਦੀ ਸੀ, ਤਦ ਤਕ ਸੰਗੀਤ ਪੈਦਾ ਨਹੀਂ ਹੁੰਦਾ ਸੀ।

ਉਹ ਮੈਂ, ਮੈਂ ਅੰਦਰ ਅਸੀਂ ਕਹੀ ਜਾ ਰਹੇ ਹਾਂ। ਤਾਂ ਅਸੀਂ ਵੀਣਾ ਨਹੀਂ ਬਣ ਪਾਂਦੇ ਪਰਮਾਤਮਾ ਦੀ ਕਿ ਉਸ ਵਿਚ ਉਹ ਸੰਗੀਤ ਪੈਦਾ ਹੋ ਜਾਵੇ। ਲੇਕਿਨ ਹੋ ਸਕਦਾ ਹੈ।

ਕਬੀਰ ਖ਼ੂਬ ਹੱਸਣ ਲੱਗੇ ਕਿ ਇਹ ਤਾਂ ਵਾਹਵਾ ਰਹੀ। ਜਿਉਂਦਾ ਬੱਕਰਾ ਸੰਗੀਤ ਨਾ ਗਾ ਸਕਿਆ, ਮੈਂ, ਮੈਂ ਕਰਦਾ ਰਿਹਾ, ਅਤੇ ਮਰਿਆ ਬੱਕਰਾ ਸੰਗੀਤ ਪੈਦਾ ਕਰ ਰਿਹਾ ਹੈ ! ਕਬੀਰ ਨੇ ਵਾਪਸ ਆ ਕੇ ਆਪਣੇ ਸਾਥੀਆਂ ਨੂੰ ਕਿਹਾ ਕਿ ਕੀ ਚੰਗਾ ਨਾ ਹੋਵੇ ਕਿ ਅਸੀਂ ਵੀ ਮਰ ਜਾਈਏ? ਛੱਡ ਦੇਈਏ ਮੈਂ ਮੈਂ, ਮਰ ਜਾਈਏ। ਹੁਣ ਮੈਂ ਦੇਖ ਕੇ ਆ ਰਿਹਾ ਹਾਂ ਚਮਤਕਾਰ। ਇਕ ਜਿਉਂਦਾ ਬੱਕਰਾ ਕਦੇ ਗੀਤ ਨਾ ਗਾ ਸਕਿਆ, ਮਰ ਕੇ ਗੀਤ ਗਾ ਰਿਹਾ ਹੈ। ਤਾਂ ਅਸੀਂ ਵੀ ਮਰ ਜਾਈਏ ਨਾ !

ਉਹੀ ਮੈਂ ਕਹਿ ਰਿਹਾ ਹਾਂ ਕਿ ਮਿਟ ਜਾਈਏ ਨਾ, ਤਦ ਫਿਰ ਰਹਿ ਜਾਵੇ ਸੰਗੀਤ, ਸਾਡੇ ਮਿਟਦਿਆਂ ਹੀ ਰਹਿ ਜਾਂਦਾ ਹੈ। ਮਿਟਣ ਦੇ ਤਿੰਨ ਕਦਮ ਅਸੀਂ ਚੁੱਕਾਂਗੇ—

ਪਹਿਲੇ ਪੜਾਅ ਵਿੱਚ ਪੰਜ ਮਿਨਟ ਤਕ ਸੰਪੂਰਨ ਨ੍ਹੇਰੇ ਦਾ ਭਾਵ ਕਰਾਂਗੇ— ਧਿਆਨ ਰੱਖਣਾ, ਕੋਈ ਕਿਸੇ ਨੂੰ ਛੂਹ ਨਾ ਰਿਹਾ ਹੋਵੇ। ਜੇ ਛੂਹ ਰਿਹਾ ਹੋਵੇ, ਤਾਂ ਜ਼ਰਾ ਹਟ ਕੇ ਬੈਠ ਜਾਣਾ। ਕੋਈ ਵੀ ਕਿਸੇ ਨੂੰ ਛੂਹਿਆ ਹੋਇਆ ਨਹੀਂ ਹੋਵੇ।

ਅੱਖਾਂ ਬੰਦ ਕਰ ਲਵੋ.... ਸਰੀਰ ਢਿਲਾ ਛੱਡ ਦਿਉ.... ਸਰੀਰ ਢਿੱਲਾ ਛੱਡ ਦਿਉ... ਅੱਖਾਂ ਬੰਦ ਕਰ ਲਵੋ... ਅਤੇ ਦੇਖੋ.... ਹਨੇਰਾ ਹੀ ਹਨੇਰਾ ਹੈ, ਚਾਰੇ ਪਾਸੇ ਹਨੇਰਾ ਹੀ ਹਨੇਰਾ ਹੈ। ਅਨੰਤ ਹਨੇਰਾ ਹੈ... ਸਭ ਪਾਸੇ... ਸਭ ਦਿਸ਼ਾਵਾਂ ਵਿੱਚ... ਹਨੇਰਾ ਹੀ ਹਨੇਰਾ ਹੈ। ਸਭ ਮਿਟ ਗਿਆ, ਬਸ ਹਨੇਰਾ ਹੀ ਹਨੇਰਾ ਰਹਿ ਗਿਆ।... ਭਾਵ ਕਰੋ... ਦੇਖੋ... ਅਨੁਭਵ ਕਰੋ... ਹਨੇਰਾ ਹੀ ਹਨੇਰਾ ਹੈ...ਚਾਰ-ਚੁਫੇਰੇ ਘੁੱਪ ਹਨੇਰਾ ਹੈ... ਇਸ ਹਨੇਰੇ ਨੂੰ ਪੰਜ ਮਿਨਟ ਤਕ ਅਨੁਭਵ ਕਰਦੇ ਰਹਿਣਾ... ਹਨੇਰਾ ਹੀ ਹਨੇਰਾ ਹੈ... ਨਾ ਕੁਝ ਸੁੱਝਦਾ... ਨਾ ਕੁਝ ਦਿਖਾਈ ਪੈਂਦਾ...ਬਸ. ਹਨੇਰਾ ਹੀ ਹਨੇਰਾ ਹੈ... ਅਤੇ ਜਿਵੇਂ-ਜਿਵੇਂ ਹਨੇਰਾ ਗੂਹੜਾ ਹੋਵੇਗਾ... ਜਿਵੇਂ-ਜਿਵੇਂ ਹਨੇਰਾ ਘਣਾ ਹੋਵੇਗਾ... ਅਤੇ ਜਿਵੇਂ-ਜਿਵੇਂ ਹਨੇਰਾ ਹੀ ਹਨੇਰਾ ਰਹਿ ਜਾਏਗਾ... ਉਵੇਂ-ਉਵੇਂ ਅਪੂਰਨ ਸ਼ਾਂਤੀ ਸਭ ਤਰਫ਼ ਤੋਂ ਉਤਰਨ ਲੱਗੇਗੀ... ਰੋਮ-ਰੋਮ ਵਿੱਚ... ਹਿਰਦੇ ਦੀ ਧੜਕਨ-ਧੜਕਨ ਵਿੱਚ, ਸੁਆਸ-ਸੁਆਸ ਵਿੱਚ ...ਸ਼ਾਂਤੀ ਉਤਰ ਆਏਗੀ... ਦੇਖੋ.... ਅਨੁਭਵ ਕਰੋ... ਹਨੇਰਾ ਹੀ ਹਨੇਰਾ ਹੈ... ਹਨੇਰਾ ਹੀ ਹਨੇਰਾ ਹੈ। ਇਕ ਪੰਜ ਮਿਨਟ ਦੇ ਲਈ.... ਬਸ ਹਨੇਰੇ ਨੂੰ ਹੀ ਦੇਖਦੇ ਰਹੋ... ਅਤੇ ਦੇਖਦੇ-ਦੇਖਦੇ ਹੀ ਮਨ ਸ਼ਾਂਤ ਹੋ ਗਿਆ...।

ਹਨੇਰਾ ਹੀ... ਹਨੇਰਾ ਹੈ... ਹਨੇਰਾ ਹੀ... ਹਨੇਰਾ ਹੈ। ਅਨੰਤ ਹਨੇਰਾ ਹੈ... ਸਭ ਪਾਸੇ... ਹਨੇਰਾ ਹੀ... ਹਨੇਰਾ ਹੀ... ਹਨੇਰਾ ਹੈ। ਅਤੇ ਮਨ ਸ਼ਾਂਤ ਹੋ ਰਿਹਾ ਹੈ... ਮਨ ਸ਼ਾਂਤ ਹੋ ਰਿਹਾ ਹੈ... ਮਨ ਸ਼ਾਂਤ ਹੋ ਰਿਹਾ ਹੈ... ਮਨ ਸ਼ਾਂਤ ਹੋ ਰਿਹਾ ਹੈ... ਮਨ ਸ਼ਾਂਤ ਹੋ ਰਿਹਾ ਹੈ... ਮਨ ਬਿਲਕੁਲ ਸ਼ਾਂਤ ਹੋ ਗਿਆ...

ਮਨ ਸ਼ਾਂਤ ਹੋ ਗਿਆ... ਮਨ ਸ਼ਾਂਤ ਹੋ ਗਿਆ... ਮਨ ਸ਼ਾਂਤ ਹੋ ਗਿਆ...

ਹਨੇਰਾ ਹੀ ਹਨੇਰਾ ਹੈ... ਅਨੰਤ ਹਨੇਰਾ ਹੈ... ਚਾਰੇ ਪਾਸੇ ਹਨੇਰਾ ਹੈ... ਹਨੇਰੇ ਦੇ ਇਲਾਵਾ ਤਾਂ ਕੁਝ ਵੀ ਨਹੀਂ... ਮਨ ਸ਼ਾਂਤ ਹੋ ਗਿਆ ਹੈ... ਮਨ ਸ਼ਾਂਤ ਹੋ ਗਿਆ ਹੈ...

ਹਨੇਰਾ ਹੀ ਹਨੇਰਾ ਹੈ... ਬਸ ਸਿਰਫ਼ ਹਨੇਰਾ ਹੈ... ਅਤੇ ਮਨ ਸ਼ਾਂਤ ਹੋ ਗਿਆ... ਮਨ ਸ਼ਾਂਤ ਹੋ ਗਿਆ... ਮਨ ਸ਼ਾਂਤ ਹੋ ਗਿਆ ਹੈ... ਮਨ ਬਿਲਕੁਲ ਸ਼ਾਂਤ ਹੋ ਗਿਆ

ਹੈ... ਮਨ ਸ਼ਾਂਤ ਹੋ ਗਿਆ ਹੈ... ਮਨ ਸ਼ਾਂਤ ਹੋ ਗਿਆ... ਮਨ ਸ਼ਾਂਤ ਹੋ ਗਿਆ....

ਹਨੇਰਾ ਹੀ... ਹਨੇਰਾ ਹੈ... ਚਾਰੇ ਪਾਸੇ... ਹਨੇਰਾ ਹੈ... ਅਨੰਤ ਹਨੇਰਾ ਹੈ... ਅਤੇ ਮਨ, ਅਤੇ ਮਨ... ਬਿਲਕੁਲ ਸ਼ਾਂਤ ਹੋ ਗਿਆ ਹੈ... ਮਨ ਸ਼ਾਂਤ ਹੋ ਗਿਆ ਹੈ... ਮਨ ਸ਼ਾਂਤ ਹੋ ਗਿਆ... ਮਨ ਸ਼ਾਂਤ ਹੋ ਗਿਆ, ਮਨ ਸ਼ਾਂਤ ਹੋ ਗਿਆ ਹੈ...

ਹੁਣ ਹੌਲੀ-ਹੌਲੀ ਅੱਖਾਂ ਖੋਲ੍ਹ ਲਵੋ... ਜਿਹੋ-ਜਿਹੀ ਸ਼ਾਂਤੀ ਅੰਦਰ ਹੈ, ਉਹੋ-ਜਿਹੀ ਹੀ ਬਾਹਰ ਵੀ ਦਿਖਾਈ ਪਏਗੀ। ਹੌਲੀ-ਹੌਲੀ ਅੱਖਾਂ ਖੋਲ੍ਹੋ... ਬਾਹਰ ਵੀ ਸਭ ਸ਼ਾਂਤ ਹੈ... ਹੌਲੀ-ਹੌਲੀ ਅੱਖਾਂ ਖੋਲ੍ਹ ਲਵੋ।

ਫਿਰ ਦੂਜਾ ਪੜਾਅ ਸਮਝੋ, ਅਤੇ ਉਸ ਦੇ ਲਈ ਬੈਠੋ।

ਸਮਾਧੀ ਦਾ ਦੂਜਾ ਪੜਾਅ ਹੈ, ਇਕੱਲੇ ਹੋਣ ਦਾ ਬੋਧ। ਇਕੱਲੇ ਹੋਣ ਤੋਂ ਜ਼ਿਆਦਾ ਸੁੰਦਰ ਕੁਝ ਵੀ ਨਹੀਂ ਹੈ।

ਮੈਂ ਸੁਣਿਆ ਹੈ ਕਿ ਕਿਸੇ ਦੇਸ਼ ਵਿੱਚ, ਕਿਸੇ ਗ਼ਰੀਬ ਮਾਲੀ ਦੇ ਘਰ ਬਹੁਤ ਸੁੰਦਰ ਫੁੱਲ ਖਿੜੇ ਹਨ। ਸਮਰਾਟ ਤਕ ਖ਼ਬਰ ਪਹੁੰਚ ਗਈ... ਸਮਰਾਟ ਵੀ ਪ੍ਰੇਮੀ ਸੀ ਫੁੱਲਾਂ ਦਾ। ਉਸ ਨੇ ਕਿਹਾ, ਮੈਂ ਵੀ ਆਵਾਂਗਾ ਕਲ੍ਹ ਸਵੇਰੇ, ਜਦ ਸੂਰਜ ਉੱਗੇਗਾ—ਤੇਰੀ ਬਗ਼ੀਚੀ ਵਿੱਚ ਫੁੱਲ ਦੇਖਣ ਮੈਂ ਵੀ ਆਉਣਾ ਹੈ। ਮਾਲੀ ਨੇ ਕਿਹਾ, ਸਵਾਗਤ ਹੈ ਤੁਹਾਡਾ। ਦੂਜੇ ਦਿਨ ਸਵੇਰੇ ਸਮਰਾਟ ਪਹੁੰਚਿਆ। ਵਜ਼ੀਰਾਂ ਨੇ ਕਿਹਾ, ਮਿੱਤਰਾਂ ਨੇ ਕਿਹਾ, ਹਜ਼ਾਰਾਂ ਫੁੱਲ ਖਿੜੇ ਹਨ। ਲੇਕਿਨ ਜਦ ਸਮਰਾਟ ਪਹੁੰਚਿਆ ਤਦ ਬਹੁਤ ਹੈਰਾਨ ਰਹਿ ਗਿਆ। ਸਾਰੇ ਬਗ਼ੀਚੇ ਵਿੱਚ ਬਸ ਇਕ ਡੰਡੀ ਉੱਤੇ ਇਕ ਹੀ ਫੁੱਲ ਸੀ। ਸਮਰਾਟ ਨੇ ਮਾਲੀ ਨੂੰ ਕਿਹਾ ਸੀ, ਮੈਂ ਤਾਂ ਸੁਣਿਆ ਸੀ, ਬਹੁਤ ਫੁੱਲ ਖਿੜੇ ਹਨ। ਉਹ ਸਭ ਫੁੱਲ ਕਿਥੇ ਹਨ?

ਉਹ ਮਾਲੀ ਹੱਸਣ ਲੱਗਾ, ਉਸ ਨੇ ਕਿਹਾ, ਭੀੜ ਵਿੱਚ ਸੁਹੱਪਣ ਕਿਥੇ? ਇਕ ਨੂੰ ਹੀ ਬਚਾ ਲਿਆ ਹੈ। ਕਿਉਂਕਿ ਸੁਣਿਆ ਹੈ ਜਾਣਨ ਵਾਲਿਆਂ ਤੋਂ ਕਿ ਇਕੱਲੇ ਦੇ ਇਲਾਵਾ ਹੋਰ ਸੁਹੱਪਣ ਕਿਤੇ ਵੀ ਨਹੀਂ ਹੈ। ਪਤਾ ਨਹੀਂ ਉਹ ਸਮਰਾਟ ਸਮਝਿਆ ਜਾਂ ਨਹੀਂ ਸਮਝਿਆ। ਲੇਕਿਨ ਨਿਸਚਿਤ ਹੀ ਉਹ ਮਾਲੀ ਫੁੱਲਾਂ ਦਾ ਮਾਲੀ ਨਹੀਂ ਰਿਹਾ ਹੋਣਾ, ਉਹ ਆਦਮੀਆਂ ਦਾ ਵੀ ਮਾਲੀ ਰਿਹਾ ਹੋਵੇਗਾ।

ਜੀਵਨ ਵਿਚ ਜੋ ਵੀ ਸੁੰਦਰ ਹੈ, ਉਹ ਇਕੱਲੇ ਵਿੱਚ ਹੀ ਖਿੜਦਾ ਹੈ, ਫੁਲਦਾ ਹੈ, ਮਹਿਕਦਾ ਹੈ। ਜੀਵਨ ਵਿੱਚ ਜੋ ਵੀ ਸ੍ਰੇਸ਼ਠ ਹੈ, ਉਹ ਇਕੱਲੇ ਵਿੱਚ ਹੀ ਪੈਦਾ ਹੋਇਆ ਹੈ। ਭੀੜ ਨੇ ਕੁਝ ਵੀ ਮਹਾਨ ਨੂੰ ਜਨਮ ਨਹੀਂ ਦਿੱਤਾ। ਨਾ ਕੋਈ ਗੀਤ, ਨਾ ਕੋਈ ਸੁਹੱਪਣ, ਨਾ ਕੋਈ ਸੱਚ, ਨਾ ਕੋਈ ਸਮਾਧੀ, ਨਹੀਂ, ਭੀੜ ਨੇ ਕੁੱਝ ਵੀ ਪੈਦਾ ਨਹੀਂ ਕੀਤਾ ਹੈ। ਜੋ ਵੀ ਜਨਮਿਆ ਹੈ, ਇਕਾਂਤ, ਇਕੱਲੇ ਵਿੱਚ ਜਨਮਿਆ ਹੈ। ਲੇਕਿਨ ਅਸੀਂ ਇਕੱਲੇ ਹੁੰਦੇ ਹੀ ਨਹੀਂ। ਅਸੀਂ ਸਦਾ ਭੀੜ ਵਿੱਚ ਘਿਰੇ ਹਾਂ—ਜਾਂ ਬਾਹਰ ਦੀ ਭੀੜ ਨਾਲ ਘਿਰੇ ਹਾਂ, ਜਾਂ ਅੰਦਰ ਦੀ ਭੀੜ ਨਾਲ ਘਿਰੇ ਹਾਂ। ਭੀੜ ਤੋਂ ਅਸੀਂ ਛੁੱਟਦੇ ਹੀ ਨਹੀਂ। ਛਿਨ-ਭਰ ਨੂੰ ਇਕੱਲੇ ਨਹੀਂ ਹੁੰਦੇ।

ਇਸ ਲਈ ਜੋ ਵੀ ਮਹੱਤਵਪੂਰਨ ਹੈ ਜੀਵਨ ਵਿੱਚ, ਉਹ ਚੁੱਕ ਜਾਂਦਾ ਹੈ। ਸਮਾਧੀ ਵਿੱਚ ਤਾਂ ਸਿਰਫ਼ ਉਹ ਹੀ ਜਾ ਸਕਦੇ ਹਨ, ਜੋ ਬਾਹਰ ਦੀ ਭੀੜ ਤੋਂ ਹੀ ਨਹੀਂ, ਅੰਦਰ ਦੀ

ਭੀੜ ਤੋਂ ਵੀ ਮੁਕਤ ਹੋ ਜਾਂਦੇ ਹਨ। ਬਸ ਇਕੱਲੇ ਰਹਿਣਾ। ਨਿਰੋਲ ਇਕੱਲੇ, ਟੋਟਲੀ ਅਲੋਨ। ਕੁਝ ਨਹੀਂ, ਬਸ ਇਕੱਲਾ ਹਾਂ, ਇਕੱਲਾ ਹਾਂ, ਇਕੱਲਾ ਹਾਂ। ਸੱਚ ਵੀ ਇਹੀ ਹੈ। ਇਕੱਲੇ ਹੀ ਜਨਮਦੇ ਹਾਂ, ਇਕੱਲੇ ਹੀ ਮਰਦੇ ਹਾਂ, ਇਕੱਲੇ ਹੀ ਹੁੰਦੇ ਹਾਂ, ਲੇਕਿਨ ਭੀੜ ਦਾ ਭਰਮ ਪੈਦਾ ਕਰ ਲੈਂਦੇ ਹਾਂ। ਕਿਉਂਕਿ ਚਾਰ-ਚੁਫੇਰੇ ਭੀੜ ਹੈ। ਉਸ ਭੀੜ ਦੇ ਵਿੱਚ ਇਸ ਤਰ੍ਹਾਂ ਖੋ ਜਾਂਦੇ ਹਾਂ ਕਿ ਕਦੇ ਪਤਾ ਹੀ ਨਹੀਂ ਲੱਗਦਾ ਕਿ ਮੈਂ ਕੌਣ ਹਾਂ।

ਦੂਜਾ ਪੜਾਅ ਹੈ —ਇਕੱਲੇ ਹੋਣ ਦਾ ਭਾਵ। ਪੰਜ ਮਿਨਟ ਤਕ ਅਸੀਂ ਇਕੱਲੇ ਹੋਣ ਦਾ ਭਾਵ ਕਰਾਂਗੇ। ਅੱਖਾਂ ਬੰਦ ਕਰ ਲਵੋ—ਸਰੀਰ ਨੂੰ ਢਿੱਲਾ ਛੱਡ ਦਿਉ—ਅੱਖਾਂ ਬੰਦ ਕਰ ਲਵੋ, ਸਰੀਰ ਨੂੰ ਢਿੱਲਾ ਛੱਡ ਦਿਉ... ਇਕ ਮਿਨਟ ਤਕ ਹਨੇਰੇ ਦਾ ਭਾਵ ਕਰੋ... ਚਾਰੇ ਪਾਸੇ ਹਨੇਰਾ ਹੀ ਹਨੇਰਾ ਹੈ... ਅਨੰਤ ਹਨੇਰਾ ਹੈ... ਹਨੇਰਾ, ਹਨੇਰਾ, ਹਨੇਰਾ... ਨਾ ਕੁਝ ਦਿਖਾਈ ਪੈਂਦਾ ਹੈ, ਨਾ ਕੁਝ ਸੁੱਝਦਾ ਹੈ... ਬਸ, ਹਨੇਰਾ ਹੀ ਹਨੇਰਾ ਹੈ...

ਕੁਝ ਵੀ ਦਿਖਾਈ ਨਹੀਂ ਪੈਂਦਾ... ਲੇਕਿਨ ਮੈਂ ਹਾਂ, ਹਨੇਰਾ ਹੈ ਅਤੇ ਮੈਂ ਹਾਂ, ਅਤੇ ਮੈਂ ਬਿਲਕੁਲ ਇਕੱਲਾ ਹਾਂ। ਨਾ ਕੋਈ ਸੰਗੀਤ ਹੈ, ਨਾ ਕੋਈ ਸਾਥੀ ਹੈ... ਇਕੱਲਾ ਹਾਂ, ਬਿਲਕੁਲ ਇਕੱਲਾ ਹਾਂ... ਮੈਂ ਇਕੱਲਾ ਹਾਂ... ਮੈਂ ਇਕੱਲਾ ਹਾਂ... ਸੁਆਸ-ਸੁਆਸ ਵਿੱਚ, ਸਰੀਰ ਦੇ ਰੋਮ-ਰੋਮ ਵਿੱਚ... ਮਨ ਦੇ ਕੋਨੇ-ਕੋਨੇ ਵਿੱਚ... ਬਸ ਇਕ ਹੀ ਭਾਵ ਬੈਠ ਜਾਣ ਦਿਉ ਕਿ ਮੈਂ ਇਕੱਲਾ ਹਾਂ... ਮੈਂ ਇਕੱਲਾ ਹਾਂ... ਅਤੇ ਜਿਵੇਂ-ਜਿਵੇਂ ਇਹ ਭਾਵ ਗਹਿਰਾ ਹੋਵੇਗਾ, ਉਵੇਂ-ਉਵੇਂ ਅਪੂਰਵ ਸ਼ਾਂਤੀ ਜਨਮ ਲੈ ਲਏਗੀ, ਅੰਦਰ ਸਭ ਸ਼ਾਂਤ ਹੋ ਜਾਏਗਾ... ਮੈਂ ਇਕੱਲਾ ਹਾਂ... ਮੈਂ ਇਕੱਲਾ ਹਾਂ... ਨਾ ਕੋਈ ਸੰਗੀ... ਨਾ ਕੋਈ ਸਾਥੀ... ਰਸਤਾ ਸੁੰਨਾ ਹੈ... ਨਿਰਜਨ ਹੈ.... ਹਨੇਰਾ ਹੈ, ਅਤੇ ਮੈਂ ਇਕੱਲਾ ਹਾਂ। ਮੈਂ ਇਕੱਲਾ ਹਾਂ.... ਮੈਂ ਇਕੱਲਾ ਹਾਂ... ਪੰਜ ਮਿਨਟ ਦੇ ਲਈ... ਬਿਲਕੁਲ ਇਕੱਲੇ ਹੋ ਜਾਉ... ਮੈਂ ਇਕੱਲਾ ਹਾਂ... ਮੈਂ ਇਕੱਲਾ ਹਾਂ... ਮੈਂ ਇਕੱਲਾ ਹਾਂ...

ਮੈਂ ਇਕੱਲਾ ਹਾਂ... ਮੈਂ ਇਕੱਲਾ ਹਾਂ... ਮੈਂ ਇਕੱਲਾ ਹਾਂ—ਮੈਂ ਇਕੱਲਾ ਹਾਂ... ਮੈਂ ਇਕੱਲਾ ਹਾਂ... ਮੈਂ ਇਕੱਲਾ ਹਾਂ... ਮੈਂ ਇਕੱਲਾ ਹਾਂ... ਮਨ ਬਿਲਕੁਲ ਸ਼ਾਂਤ ਹੋ ਗਿਆ ਹੈ... ਮਨ ਬਿਲਕੁਲ ਸੀਤਲ ਅਤੇ ਸ਼ਾਂਤ ਹੋ ਗਿਆ ਹੈ। ਮੈਂ ਇਕੱਲਾ ਹਾਂ... ਮੈਂ ਇਕੱਲਾ ਹਾਂ—ਮੈਂ ਇਕੱਲਾ ਹਾਂ।

ਮਨ ਸ਼ਾਂਤ ਹੋ ਗਿਆ ਹੈ... ਮਨ ਬਿਲਕੁਲ ਸ਼ਾਂਤ ਹੋ ਗਿਆ ਹੈ... ਮਨ ਸ਼ਾਂਤ ਹੋ ਗਿਆ ਹੈ... ਮਨ ਸ਼ਾਂਤ ਹੋ ਗਿਆ ਹੈ... ਮੈਂ ਇਕੱਲਾ ਹਾਂ... ਡੁੱਬ ਜਾਉ, ਬਿਲਕੁਲ ਡੁੱਬ ਜਾਉ... ਹਨੇਰਾ ਹੈ... ਮੈਂ ਇਕੱਲਾ ਹਾਂ... ਕੋਈ ਨਹੀਂ ਹੈ.. ਕੋਈ ਨਹੀਂ... ਕੋਈ ਸੰਗੀ ਨਹੀਂ... ਸਾਥੀ ਨਹੀਂ... ਮੈਂ ਇਕੱਲਾ ਹਾਂ... ਅਤੇ ਇਕੱਲੇ ਹੁੰਦੇ-ਹੁੰਦੇ, ਸਭ ਸ਼ਾਂਤ ਹੋ ਜਾਂਦਾ ਹੈ।

ਮਨ ਸ਼ਾਂਤ ਹੋ ਗਿਆ... ਮਨ ਸ਼ਾਂਤ ਹੋ ਗਿਆ।

ਮਨ ਸ਼ਾਂਤ ਹੋ ਗਿਆ ਹੈ... ਮਨ ਬਿਲਕੁਲ ਸ਼ਾਂਤ ਹੋ ਗਿਆ... ਮਨ ਸ਼ਾਂਤ ਹੋ ਗਿਆ ਹੈ... ਮਨ ਸ਼ਾਂਤ ਹੋ ਗਿਆ... ਮਨ ਸ਼ਾਂਤ ਹੋ ਗਿਆ ਹੈ... ਮੈਂ ਇਕੱਲਾ ਹਾਂ... ਮੈਂ ਇਕੱਲਾ ਹਾਂ...।

ਮੈਂ ਇਕੱਲਾ ਹਾਂ... ਮੈਂ ਇਕੱਲਾ ਹਾਂ... ਮੈਂ ਇਕੱਲਾ ਹਾਂ... ਅਤੇ ਜਿਵੇਂ-ਜਿਵੇਂ ਇਕੱਲੇ ਹੋ ਜਾਉ ਉਵੇਂ-ਉਵੇਂ ਹੀ ਸ਼ਾਂਤ ਹੋ ਜਾਉਗੇ... ਸੁਆਸ-ਸੁਆਸ ਸ਼ਾਂਤ ਹੋ ਗਿਆ ਹੈ... ਰੋਮ-ਰੋਮ ਸ਼ਾਂਤ ਹੋ ਗਏ ਹਨ... ਮਨ ਸ਼ਾਂਤ ਹੋ ਗਿਆ...

ਮੈਂ ਇਕੱਲਾ ਹਾਂ... ਮੈਂ ਇਕੱਲਾ ਹਾਂ... ਮੈਂ ਇਕੱਲਾ ਹਾਂ...

ਦੇਖੋ, ਅੰਦਰ ਦੇਖੋ, ਸਭ ਕਿਹੋ-ਜਿਹਾ ਸ਼ਾਂਤ ਹੋ ਗਿਆ ਹੈ... ਸਭ ਕਿਹੋ-ਜਿਹਾ ਸ਼ਾਂਤ ਹੋ ਗਿਆ। ਇਸ ਇਕੱਲੇ ਹੋਣ ਨੂੰ ਠੀਕ ਤਰ੍ਹਾਂ ਪਛਾਣ ਲਵੋ। ਸਮਾਧੀ ਦਾ ਦੂਜਾ ਪੜਾਅ ਹੈ, ਠੀਕ ਤਰ੍ਹਾਂ ਪਛਾਣ ਲੈਣਾ ਕਿ ਨਾ ਹੋਣਾ ਕੀ ਹੈ... ਇਹ ਇਕੱਲੇ ਹੋਣ ਦੀ ਸ਼ਾਂਤੀ ਕੀ ਹੈ।

ਮੈਂ ਇਕੱਲਾ ਹਾਂ... ਮੈਂ ਇਕੱਲਾ ਹਾਂ... ਮੈਂ ਇਕੱਲਾ ਹਾਂ... ਅਤੇ ਮਨ ਸ਼ਾਂਤ ਹੋ ਗਿਆ।

ਮਨ ਸ਼ਾਂਤ ਹੋ ਗਿਆ ਹੈ... ਮਨ ਸ਼ਾਂਤ ਹੋ ਗਿਆ ਹੈ... ਮਨ ਸ਼ਾਂਤ ਹੋ ਗਿਆ...

ਹੁਣ ਹੌਲੀ-ਹੌਲੀ ਅੱਖਾਂ ਖੋਲ੍ਹੋ। ਜਿਹੋ-ਜਿਹੀ ਸ਼ਾਂਤੀ ਅੰਦਰ ਹੈ... ਉਹੋ-ਜਿਹੀ ਹੀ ਸ਼ਾਂਤੀ ਬਾਹਰ ਹੈ। ਅਤੇ ਜੋ ਅੰਦਰ ਇਕੱਲਾ ਹੋਣਾ ਪਛਾਣ ਲਵੇ, ਉਹ ਫਿਰ ਬਾਹਰ ਦੀ ਭੀੜ ਵਿਚ ਵੀ ਇਕੱਲਾ ਹੈ। ਦੇਖੋ, ਅੱਖਾਂ ਖੋਲ੍ਹੋ, ਬਾਹਰ ਦੇਖੋ... ਕਿੰਨੇ ਲੋਕ ਹਨ ਚਾਰ-ਚੁਫੇਰੇ, ਲੇਕਿਨ ਫਿਰ ਵੀ ਮੈਂ ਤਾਂ ਇਕੱਲਾ ਹਾਂ। ਹੌਲੀ-ਹੌਲੀ ਅੱਖਾਂ ਖੋਲ੍ਹਣਾ.. ਦੇਖੋ, ਕਿੰਨੇ ਲੋਕ ਹਨ ਚਾਰੇ-ਪਾਸੇ.. ਫਿਰ ਵੀ, ਮੈਂ ਤਾਂ ਇਕੱਲਾ ਹਾਂ...

ਹੁਣ ਤੀਜੇ ਪ੍ਰਯੋਗ ਨੂੰ ਸਮਝੋ—ਫਿਰ ਉਸ ਨੂੰ ਕਰਨਾ।

ਤੀਜਾ ਪ੍ਰਯੋਗ ਹੈ ਮਰਨ ਦਾ, ਮਿਟਣ ਦਾ, ਨਾ-ਕੁਝ ਹੋ ਜਾਣ ਦਾ।

ਜਾਂਦਾ ਸੀ ਕੋਈ ਬੁੱਧ ਦੇ ਕੋਲ। ਪੁੱਛਦਾ ਸੀ, ਗਿਆਨ ਕਿਥੇ ਪਾਈਏ। ਬੁੱਧ ਕਹਿੰਦੇ, ਚਲਿਆ ਜਾ ਮੜ੍ਹੀਆਂ ਵਿੱਚ। ਚੌਂਕਦਾ ਉਹ ਆਦਮੀ। ਸੋਚਦਾ, ਸੁਣਨ ਵਿੱਚ ਭੁੱਲ ਰਹਿ ਗਈ। ਫਿਰ ਪੁੱਛਦਾ, ਸਮਝਿਆ ਨਹੀਂ। ਅਨੰਦ ਪਾਣਾ ਹੈ ਸੱਚ ਪਾਣਾ ਹੈ। ਕਿਥੇ ਜਾਵਾਂ, ਕਿਵੇਂ ਪਾਵਾਂ? ਬੁੱਧ ਕਹਿੰਦੇ, ਮੜ੍ਹੀਆਂ ਵਿਚ। ਤਦ ਭੁੱਲ ਦੀ ਗੁੰਜਾਇਸ਼ ਨਾ ਰਹਿੰਦੀ। ਸੋਚਦਾ, ਸ਼ਾਇਦ ਮਜ਼ਾਕ ਕਰਦੇ ਹਨ। ਲੇਕਿਨ ਬੁੱਧ ਹੱਸਦੇ ਅਤੇ ਕਹਿੰਦੇ, ਮਜ਼ਾਕ ਨਹੀਂ ਕਰਦਾ। ਜਾਹ, ਮਹੀਨਾ, ਦੋ ਮਹੀਨੇ, ਚਾਰ ਮਹੀਨੇ ਮੜ੍ਹੀਆਂ ਵਿੱਚ ਹੀ ਰਹਿ ਜਾ। ਅਨੇਕਾਂ ਭਿਕਸ਼ੂਆਂ ਨੂੰ ਮੜ੍ਹੀਆਂ ਵਿੱਚ ਰਹਿਣ ਲਈ ਭੇਜਦੇ ਸਨ। ਸੋਚੋ, ਤਿੰਨ ਚਾਰ ਮਹੀਨੇ ਮੜ੍ਹੀਆਂ ਵਿੱਚ ਰਹਿਣਾ ਪਵੇ ਤੁਹਾਨੂੰ, ਸਵੇਰ ਤੋਂ ਸ਼ਾਮ, ਸ਼ਾਮ ਤੋਂ ਸਵੇਰ। ਸੂਰਜ ਵੀ ਉਥੇ ਹੀ ਨਿਕਲੇ, ਸੂਰਜ ਉਥੇ ਹੀ ਢਲੇ। ਰਾਤ ਉਥੇ ਹੀ ਆਵੇ, ਦਿਨ ਉਥੇ ਹੀ ਆਵੇ, ਸ਼ਾਮ ਉਥੇ ਹੀ, ਸਵੇਰ ਉਥੇ ਹੀ। ਹਨੇਰਾ ਉਥੇ ਹੀ ਘਿਰੇ, ਪ੍ਰਕਾਸ਼ ਉਥੇ ਹੀ ਫੈਲੇ, ਅਤੇ ਦਿਨ-ਭਰ ਕੋਈ ਆਵੇ, ਰੋਂਦੇ ਹੋਏ ਲੋਕ ਆਉਣ, ਲਾਸ਼ਾਂ ਆਉਣ, ਅਰਥੀਆਂ ਆਉਣ, ਅੱਗ 'ਤੇ ਚੜ੍ਹਨ, ਚਿਖਾਵਾਂ ਜਲਣ, ਅਤੇ ਦਿਨ-ਭਰ ਇਹੀ ਚੱਲੇ ਤੇ ਤੁਸੀਂ ਦੇਖਦੇ ਰਹੋ ਦੇਖਦੇ ਰਹੋ।

ਕੀ ਇਹ ਅਸੰਭਵ ਹੈ ਕਿ ਕੁਝ ਦਿਨਾਂ ਵਿੱਚ, ਕਿਸੇ ਛਿਨ, ਤੁਹਾਨੂੰ ਇਹ ਖ਼ਿਆਲ

ਆ ਜਾਵੇ ਕਿ ਇਹ ਕੋਈ ਹੋਰ ਨਹੀਂ ਜਲ ਰਿਹਾ ਹੈ, ਮੈਂ ਹੀ ਜਲ ਰਿਹਾ ਹਾਂ। ਸਮੇਂ ਦਾ ਜ਼ਰਾ ਫ਼ਾਸਲਾ ਹੈ। ਅੱਜ ਜੋ ਜਲ ਰਿਹਾ ਹੈ, ਕਲ੍ਹ ਮੈਂ ਜਲਾਂਗਾ। ਕੀ ਮੁਸ਼ਕਲ ਹੈ ਕਿ ਮੜ੍ਹੀਆਂ 'ਚ ਖ਼ਿਆਲ ਨਾ ਆ ਜਾਵੇ ! ਅਤੇ ਜਿਸ ਨੂੰ ਇਹ ਖ਼ਿਆਲ ਆ ਜਾਂਦਾ ਹੈ ਤਦ ਫਿਰ ਉਹ ਉਹੋ-ਜਿਹਾ ਹੀ ਨਹੀਂ ਜੀਂਦਾ, ਜਿਸ ਤਰ੍ਹਾਂ ਕਲ੍ਹ ਤਕ ਜੀਂਦਾ ਸੀ। ਅਤੇ ਜਿਸ ਨੂੰ ਇਹ ਖ਼ਿਆਲ ਆ ਜਾਵੇ, ਮੈਂ ਮਰਾਂਗਾ ਹੀ, ਉਸ ਨੂੰ ਇਹ ਵੀ ਪਤਾ ਲੱਗ ਜਾਂਦਾ ਹੈ ਕਿ ਜੋ ਮਰੇਗਾ ਹੀ, ਉਹ ਮਰਿਆ ਹੋਇਆ ਹੋਵੇਗਾ ਹੀ, ਨਹੀਂ ਤਾਂ ਮਰੇਗਾ ਕਿਵੇਂ? ਅਤੇ ਜਿਸ ਨੂੰ ਇਹ ਖ਼ਿਆਲ ਆ ਜਾਵੇ ਕਿ ਕੁਝ ਹੈ ਮੇਰੇ ਅੰਦਰ, ਜੋ ਮਰੇਗਾ ਹੀ, ਉਸ ਦੀ ਇਹ ਖੋਜ ਵੀ ਸ਼ੁਰੂ ਹੋ ਜਾਏਗੀ ਕਿ ਹੋਵੇਗਾ ਜ਼ਰੂਰ ਕੁਝ, ਸ਼ਾਇਦ ਹੋਵੇ ਜਾਂ ਨਾ ਹੋਵੇ। ਪਤਾ ਤਾਂ ਲਾਈਏ, ਜੋ ਨਹੀਂ ਮਰੇਗਾ। ਲੇਕਿਨ ਇਸ ਦਾ ਪਤਾ ਤਾਂ ਮਰੇ ਬਿਨਾਂ ਕਿਵੇਂ ਲੱਗੇ? ਮਰੇ ਤਾਂ ਹੀ ਪਤਾ ਲੱਗੇਗਾ ਕਿ ਕੁਝ ਬਚਦਾ ਹੈ ਕਿ ਨਹੀਂ ਬਚਦਾ ਹੈ।

ਤਾਂ ਸਮਾਧੀ ਦਾ ਗਹਿਰਾ ਤੋਂ ਗਹਿਰਾ ਜੋ ਓੜਕ ਹੈ, ਉਹ ਹੈ ਮਰ ਜਾਣ ਦਾ ਪ੍ਰਤੀਕ, ਮਰ ਗਿਆ ਹਾਂ। ਮੈਂ—ਖ਼ਤਮ ਹੋ ਗਿਆ ਹਾਂ।

ਅਤੇ ਜਿਵੇਂ ਹੀ ਕੋਈ ਦੇਖ ਲਵੇ, ਆਪਣੇ-ਆਪ ਨੂੰ ਮਰਿਆ ਹੋਇਆ, ਪਿਆ ਹੋਇਆ, ਉਵੇਂ ਉਸਦੀ ਪਛਾਣ ਵੀ ਹੋ ਜਾਂਦੀ ਹੈ, ਜੋ ਦੇਖ ਰਿਹਾ ਹੈ। ਖ਼ੁਦ ਨੂੰ ਹੀ ਮਰਿਆ ਹੋਇਆ ਜੋ ਦੇਖਦਾ ਹੈ, ਉਹ ਮੈਂ ਨਹੀਂ ਹਾਂ। ਉਹ ਉਹੀ ਹੈ, ਜੋ ਹੈ, ਜਾਂ ਇਉਂ ਕਹੋ ਉਹੀ ਮੈਂ ਹਾਂ, ਜੋ ਅਸਲੀ ਮੇਰਾ ਮੈਂ ਹੈ। ਜੋ ਦੇਖਦਾ ਹੈ, ਉਹ ਜਾਣਦਾ ਹੈ। ਜੋ ਮਰਦੇ ਸਮੇਂ ਇਹ ਵੀ ਦੇਖੇਗਾ ਕਿ ਮੈਂ ਮਰ ਰਿਹਾ ਹਾਂ।

ਸੁਕਰਾਤ ਮਰਿਆ ਸੀ—ਜ਼ਹਿਰ ਦਿੱਤਾ ਸੀ ਉਸ ਨੂੰ। ਲੇਟ ਗਿਆ ਸੀ ਜ਼ਹਿਰ ਪੀ ਕੇ। ਮਿੱਤਰ ਰੋ ਰਹੇ ਸਨ, ਚਾਰੇ ਪਾਸੇ। ਸੁਕਰਾਤ ਕਹਿੰਦਾ ਸੀ, ਰੋਵੋ ਨਾ। ਦੇਖੋ ਮੈਂ ਮਰ ਰਿਹਾ ਹਾਂ। ਲੇਕਿਨ ਉਹਨਾਂ ਨੂੰ ਕਿਥੇ ਫ਼ੁਰਸਤ ਸੀ, ਦੇਖਣ ਦੀ। ਸੁਕਰਾਤ ਕਹਿੰਦਾ ਸੀ, ਦੇਖੋ ਮੇਰੇ ਪੈਰਾਂ ਤਕ ਮੈਂ ਮਰ ਗਿਆ ਹਾਂ। ਗੋਡਿਆਂ ਤਕ ਮਰ ਗਿਆ ਹਾਂ, ਹੁਣ ਗੋਡਿਆਂ ਤਕ ਮੈਨੂੰ ਪਤਾ ਨਹੀਂ ਲੱਗਦਾ ਕਿ ਸਰੀਰ ਹੈ, ਲੇਕਿਨ ਬੜਾ ਅਸਚਰਜ। ਗੋਡਿਆਂ ਤਕ ਮੈਂ ਮਰ ਗਿਆ ਹਾਂ, ਲੇਕਿਨ ਮੈਂ ਤਾਂ ਜਿੰਨਾ ਸੀ ਉੱਨਾ ਹੁਣ ਵੀ ਜਾਣ ਪੈ ਰਿਹਾ ਹਾਂ। ਫਿਰ ਸੁਕਰਾਤ ਕਹਿਣ ਲੱਗਾ ਕਿ ਲੱਕ ਤਕ ਮਰ ਗਿਆ ਹਾਂ—ਹੁਣ ਲੱਕ ਤਕ ਮੈਨੂੰ ਪਤਾ ਨਹੀਂ ਲੱਗਦਾ। ਪਰ ਸੁਣੋ, ਅਸਚਰਜ, ਮੈਂ ਤਾਂ ਉੱਨਾ ਹੀ ਹਾਂ ਜਿੰਨਾ ਸੀ। ਫਿਰ ਸੁਕਰਾਤ ਕਹਿਣ ਲੱਗਾ, ਹੱਥ ਵੀ ਨਿੱਸਲ ਹੋ ਗਏ। ਹੱਥ ਵੀ ਮਰ ਗਏ। ਹੁਣ ਹੱਥ ਹਿਲਾ ਨਹੀਂ ਸਕਦਾ, ਲੇਕਿਨ ਮੈਂ ਤਾਂ ਹੁਣ ਵੀ ਹਾਂ। ਜੋ ਹੱਥ ਨੂੰ ਹਿਲਾਉਂਦਾ ਸੀ, ਉਹ ਹੁਣ ਵੀ ਹੈ। ਤਦ ਸੁਕਰਾਤ ਕਹਿਣ ਲੱਗਾ, ਜਲਦੀ ਹੀ ਹਿਰਦੇ ਦੀ ਧੜਕਨ ਵੀ ਬੰਦ ਹੋ ਜਾਏਗੀ। ਸ਼ਾਇਦ ਮੈਂ ਤੁਹਾਨੂੰ ਕਹਿਣ ਨੂੰ ਨਾ ਬਚਾਂ ਕਿ ਹੁਣ ਵੀ ਹਾਂ। ਪਰ ਜਦ ਪੈਰਾਂ ਦੇ ਮਰਨ 'ਤੇ ਮੈਂ ਨਹੀਂ ਮਰਿਆ, ਜਦ ਹੱਥਾਂ ਦੇ ਮਰਨ ਤਕ ਮੈਂ ਨਹੀਂ ਮਰਿਆ। ਜਦ ਲੱਕ ਤਕ ਸਭ ਖ਼ਤਮ ਹੋ ਗਿਆ ਮੈਂ ਨਹੀਂ ਮਰਿਆ। ਜੇਕਰ ਮੇਰੀਆਂ ਅੱਖਾਂ ਨਹੀਂ ਖੁਲ੍ਹ ਰਹੀਆਂ ਹਨ ਤੇ ਮੈਂ ਹਾਂ, ਤਾਂ ਸ਼ਾਇਦ ਜਦ ਮੇਰਾ ਹਿਰਦਾ ਵੀ ਬੰਦ ਹੋ ਜਾਏਗਾ, ਤਦ ਵੀ ਮੈਂ ਹੋਵਾਂਗਾ।

ਧਿਆਨ ਦੀਆਂ, ਸਮਾਧੀ ਦੀਆਂ ਗਹਿਰੀਆਂ ਪ੍ਰਤੀਤੀਆਂ ਅਜੇਹੀਆਂ ਹੀ

ਹੋਣਗੀਆਂ, ਲੱਗੇਗਾ, ਇਹ ਰਿਹੈ ਸਰੀਰ, ਮਰ ਗਿਆ। ਇਹ ਪਿਆ ਹੈ ਸਰੀਰ, ਇਹ ਧੜਕਨ ਚੱਲ ਰਹੀ ਹੈ, ਦੂਰ ਸਾਥੋਂ ਮੀਲਾਂ ਫ਼ਾਸਲੇ 'ਤੇ। ਇਹ ਸੁਆਸ ਵੀ ਚੱਲ ਰਿਹਾ ਹੈ, ਲੇਕਿਨ ਜਿਵੇਂ ਕੋਈ ਹੋਰ ਲੈਂਦਾ ਹੋਵੇ, ਅਤੇ ਇਹ ਰਿਹਾ ਮੈਂ, ਅਤੇ ਦੇਖਦਾ ਹਾਂ, ਜਾਣਦਾ ਹਾਂ, ਸਾਖ਼ਸ਼ੀ ਹਾਂ, ਮੈਂ ਕੁਝ ਹੋਰ ਹਾਂ, ਅਤੇ ਜਿਸ ਨੂੰ ਮੈਂ ਸਮਝਿਆ ਸੀ ਕਿ ਮੈਂ ਹਾਂ, ਉਹ ਮੈਂ ਨਹੀਂ ਹਾਂ, ਲੇਕਿਨ ਤੀਜਾ ਪ੍ਰਯੋਗ ਗਹਿਰੇ ਵਿੱਚ ਉਤਰੇ ਬਿਨਾਂ ਨਹੀਂ ਆ ਸਕਦਾ। ਇਸ ਲਈ ਹੁਣ ਅਸੀਂ ਤੀਜਾ ਪ੍ਰਯੋਗ ਕਰੀਏ, ਫਿਰ ਚੌਥੇ ਪ੍ਰਯੋਗ ਵਿਚ ਤਿੰਨੋ ਪ੍ਰਯੋਗਾਂ ਨੂੰ ਇਕੱਠਾ ਕਰਾਂਗੇ।

ਅੱਖਾਂ ਬੰਦ ਕਰ ਲਵੋ, ਸਰੀਰ ਨੂੰ ਢਿੱਲਾ ਛੱਡ ਦਿਉ।

ਅੱਖਾਂ ਬੰਦ ਕਰ ਲਵੋ, ਸਰੀਰ ਨੂੰ ਢਿੱਲਾ ਛੱਡ ਦਿਉ। ਇਕ ਮਿਨਟ ਦੇਖੋ, ਹਨੇਰਾ ਹੀ ਹਨੇਰਾ ਹੈ... ਚਾਰੇ ਪਾਸੇ ਹਨੇਰਾ ਹੀ ਹਨੇਰਾ ਹੈ... ਚਾਰੇ ਪਾਸੇ ਹਨੇਰਾ ਹੀ ਹਨੇਰਾ ਹੈ.... ਅਨੰਤ ਹਨੇਰਾ ਹੈ।

ਇਕ ਮਿਨਟ ਜਾਣੋ, ਮੈਂ ਇਕੱਲਾ ਹਾਂ... ਮੈਂ ਇਕੱਲਾ ਹਾਂ। ... ਮੈਂ ਇਕੱਲਾ ਹਾਂ।

ਅਤੇ ਤੀਜਾ ਪ੍ਰਯੋਗ ਕਰੋ—ਮੈਂ ਮਰ ਰਿਹਾ ਹਾਂ—ਭਾਵ ਕਰੋ, ਮੈਂ ਮਰ ਰਿਹਾ ਹਾਂ... ਇਹ ਸਰੀਰ, ਇਹ ਸੁਆਸ, ਇਹ ਪ੍ਰਾਣ, ਇਹ ਦਰਸ਼ਨ, ਇਹ ਸਭ ਜਾ ਰਿਹਾ ਹੈ, ਸਭ ਜਾ ਰਿਹਾ ਹੈ... ਮੈਂ ਮਰ ਰਿਹਾ ਹਾਂ, ਮੈਂ ਮਰ ਰਿਹਾ ਹਾਂ... ਮੈਂ ਮਿਟਦਾ ਜਾ ਰਿਹਾ ਹਾਂ... ਮੈਂ ਮਰ ਰਿਹਾ ਹਾਂ... ਮੈਂ ਮਿਟ ਰਿਹਾ ਹਾਂ... ਮੈਂ ਖ਼ਤਮ ਹੋ ਰਿਹਾ ਹਾਂ—ਮੈਂ ਮਰ ਗਿਆ ਹਾਂ, ਮੈਂ ਹਾਂ ਹੀ ਨਹੀਂ... ਮੈਂ ਮਿਟ ਗਿਆ ਹਾਂ... ਮੈਂ ਨਹੀਂ ਹਾਂ... ਪੰਜ ਮਿਨਟ ਦੇ ਲਈ ਨਾ-ਹੋਣ ਵਿੱਚ ਡੁੱਬ ਜਾਣਾ।

ਮੈਂ ਨਹੀਂ ਹਾਂ... ਮੈਂ ਨਹੀਂ ਹਾਂ... ਮੈਂ ਨਹੀਂ ਹਾਂ। ਅਤੇ ਜਿਵੇਂ-ਜਿਵੇਂ ਡੁੱਬੋਗੇ, ਉਵੇਂ ਹੀ ਅਪੂਰਵ ਸ਼ਾਂਤੀ ਸਭ ਤਰਫ ਤੋਂ ਘੇਰ ਲਏਗੀ।

ਮੈਂ ਨਹੀਂ ਹਾਂ... ਮੈਂ ਨਹੀਂ ਹਾਂ... ਮੈਂ ਹਾਂ ਹੀ ਨਹੀਂ।

ਮੈਂ ਨਹੀਂ ਹਾਂ... ਮੈਂ ਨਹੀਂ ਹਾਂ... ਮੈਂ ਨਹੀਂ ਹਾਂ।

ਮੈਂ ਨਹੀਂ ਹਾਂ... ਮੈਂ ਨਹੀਂ ਹਾਂ... ਅਤੇ ਮਨ ਬਿਲਕੁਲ ਸ਼ਾਂਤ ਹੋ ਗਿਆ...

ਮਨ ਸ਼ਾਂਤ ਹੋ ਗਿਆ ਹੈ... ਮਨ ਸ਼ਾਂਤ ਹੋ ਗਿਆ ਹੈ।

ਮੈਂ ਨਹੀਂ ਹਾਂ... ਮੈਂ ਨਹੀਂ ਹਾਂ... ਮੈਂ ਨਹੀਂ ਹਾਂ... ਮੈਂ ਨਹੀਂ ਹਾਂ... ਮੈਂ ਨਹੀਂ ਹਾਂ... ਮੈਂ ਨਹੀਂ ਹਾਂ... ਮੈਂ ਨਹੀਂ ਹਾਂ...

ਮਨ ਸ਼ਾਂਤ ਹੋ ਗਿਆ ਹੈ... ਮਨ ਬਿਲਕੁਲ ਸ਼ਾਂਤ ਹੋ ਗਿਆ ਹੈ... ਮਨ ਸ਼ਾਂਤ ਹੋ ਗਿਆ ਹੈ... ਮਨ ਸ਼ਾਂਤ ਹੋ ਗਿਆ ਹੈ... ਮਨ ਸ਼ਾਂਤ ਹੋ ਗਿਆ ਹੈ।

ਮਨ ਸ਼ਾਂਤ ਹੋ ਗਿਆ ਹੈ... ਮਨ ਸ਼ਾਂਤ ਹੋ ਗਿਆ ਹੈ... ਮਨ ਬਿਲਕੁਲ ਸ਼ਾਂਤ ਹੋ ਗਿਆ ਹੈ... ਮੈਂ ਨਹੀਂ ਹਾਂ... ਮੈਂ ਨਹੀਂ ਹਾਂ... ਮੈਂ ਨਹੀਂ ਹਾਂ...

ਮੈਂ ਨਹੀਂ ਹਾਂ... ਮੈਂ ਨਹੀਂ ਹਾਂ... ਮੈਂ ਨਹੀਂ ਹਾਂ... ਮੈਂ ਨਹੀਂ ਹਾਂ...

ਮਨ ਸ਼ਾਂਤ ਹੋ ਰਿਹਾ ਹੈ... ਮਨ ਸ਼ਾਂਤ ਹੋ ਗਿਆ ਹੈ... ਮਨ ਸ਼ਾਂਤ ਹੋ ਗਿਆ ਹੈ।

ਮੈਂ ਨਹੀਂ ਹਾਂ.. ਮੈਂ ਨਹੀਂ ਹਾਂ... ਮੈਂ ਨਹੀਂ ਹਾਂ... ਮੈਂ ਨਹੀਂ ਹਾਂ... ਮੈਂ ਬਿਲਕੁਲ ਨਹੀਂ ਹਾਂ।

ਮਨ ਸ਼ਾਂਤ ਹੋ ਗਿਆ ਹੈ... ਮਨ ਸ਼ਾਂਤ ਹੋ ਗਿਆ ਹੈ... ਮਨ ਸ਼ਾਂਤ ਹੋ ਗਿਆ ਹੈ... ਮਨ ਸ਼ਾਂਤ ਹੋ ਗਿਆ ਹੈ...

ਮੈਂ ਨਹੀਂ ਹਾਂ, ਉਹੀ ਰਹਿ ਗਿਆ ਹੈ ਜੋ ਸਦਾ ਹੈ... ਮੈਂ ਨਹੀਂ ਹਾਂ, ਉਹੀ ਬਚ ਰਿਹਾ ਹੈ ਜੋ ਸਦਾ ਹੈ... ਮੈਂ ਨਹੀਂ ਹਾਂ... ਲਹਿਰ ਖੋ ਗਈ... ਸਾਗਰ ਰਹਿ ਗਿਆ... ਲਹਿਰ ਖੋ ਗਈ... ਸਾਗਰ ਹੀ ਰਹਿ ਗਿਆ.......।

ਇਸ ਭਾਵ ਨੂੰ ਠੀਕ ਤਰ੍ਹਾਂ ਪਛਾਣ ਲਵੋ, ਸਮਾਧੀ ਦਾ ਤੀਜਾ ਪੜਾਅ। ਇਸ ਨੂੰ ਚੰਗੀ ਤਰ੍ਹਾਂ ਪ੍ਰਾਣਾਂ ਵਿੱਚ ਸੰਭਾਲ ਲੈਣਾ। ਮੈਂ ਨਹੀਂ ਹਾਂ... ਮੈਂ ਨਹੀਂ ਹਾਂ। ... ਮੈਂ ਨਹੀਂ ਹਾਂ।.... ਉਹੀ ਰਹਿ ਗਿਆ ਹੈ... ਉਹੀ ਰਹਿ ਗਿਆ ਹੈ... ਜੋ ਹੈ... ਜੋ ਸਦਾ ਹੈ... ਜੋ ਸਭ ਵਿੱਚ ਹੈ।

ਫਿਰ ਹੌਲੀ-ਹੌਲੀ ਅੱਖਾਂ ਖੋਲ੍ਹਣਾ—ਦੇਖਣਾ, ਸਦਾ ਦੇਖਿਆ ਹੈ, ਮੈਂ ਸੀ, ਇਉਂ ਅੱਖਾਂ ਖੋਲ੍ਹੋ। ਫਿਰ ਦੇਖਣਾ, ਜਿਵੇਂ ਮੈਂ ਨਹੀਂ ਹਾਂ। ਸਭ ਉਹੀ ਹੈ ਅੰਦਰ ਅਤੇ ਉਹੀ ਹੈ ਬਾਹਰ। ਉਹੀ ਹੈ ਦੇਖਣ ਵਾਲਾ, ਉਹੀ ਹੈ ਜੋ ਦਿਖਾਈ ਪੈ ਰਿਹਾ ਹੈ। ਹੌਲੀ-ਹੌਲੀ ਅੱਖਾਂ ਖੋਲ੍ਹਣਾ।

ਇਹ ਤਿੰਨ ਪੜਾਅ ਹਨ-ਸਮਾਧੀ ਇਹਨਾਂ ਤਿੰਨਾ ਦਾ ਇਕੱਠਾ ਪ੍ਰਤੀਫਲ ਹੈ, ਇਕੱਠਾ ਜੋੜ ਹੈ। ਇੱਕੋ ਸਮੇਂ ਹਨੇਰਾ, ਇਕੱਲਾ ਹੋਣ ਤੇ ਫਿਰ ਮਿਟ ਜਾਣਾ। ਇਹਨਾਂ ਤਿੰਨਾ ਨੂੰ ਇਕੱਠਾ ਕਰਾਂਗੇ ਅਤੇ ਜਦ ਤਿੰਨੋਂ ਇਕੱਠਾ ਕਰੀਏ ਤਾਂ ਸੰਪੂਰਨ ਭਾਵ ਨਾਲ ਕਰ ਜਾਣਾ... ਪੂਰੇ ਭਾਵ ਨਾਲ ਛੱਡ ਹੀ ਦੇਣਾ ਹੈ, ਆਪਣੇ-ਆਪ ਨੂੰ। ਕੁਝ ਬਚਾਉਣਾ ਹੀ ਨਹੀਂ... ਛੱਡ ਦੇਣਾ, ਛੱਡ ਹੀ ਦੇਣਾ... ਸਭ ਛੱਡ ਦੇਣਾ। ਤਾਂ ਜੋ ਉਹੀ ਰਹਿ ਜਾਵੇ ਜਿਸ ਨੂੰ ਅਸੀਂ ਛੱਡਣਾ ਵੀ ਚਾਹੀਏ, ਤਾਂ ਨਹੀਂ ਛੱਡ ਸਕਦੇ।

ਅੱਖਾਂ ਬੰਦ ਕਰ ਲਵੋ... ਸਰੀਰ ਨੂੰ ਢਿੱਲਾ ਛੱਡ ਦਿਉ ਅਤੇ ਸਮਾਧੀ ਵਿੱਚ ਪ੍ਰਵੇਸ਼ ਕਰਨ ਦੀ ਤਿਆਰੀ ਕਰੋ। ਸਰੀਰ ਨੂੰ ਢਿੱਲਾ ਛੱਡ ਦਿਉ। ਅੱਖਾਂ ਬੰਦ ਕਰ ਲਵੋ। ਸਰੀਰ ਡਿਗੇ ਤਾਂ ਡਿਗ ਜਾਵੇ, ਚਿੰਤਾ ਨਾ ਕਰਨਾ, ਝੁਕੇ ਤਾਂ ਝੁਕ ਜਾਵੇ, ਚਿੰਤਾ ਨਾ ਕਰਨਾ। ਢਿੱਲਾ ਛੱਡ ਦਿਉ, ਅੱਖਾਂ ਬੰਦ ਕਰ ਲਵੋ।

ਪਹਿਲਾ ਪੜਾਅ—ਹਨੇਰਾ ਹੀ ਹਨੇਰਾ ਹੈ...ਬਸ ਹਨੇਰਾ ਹੀ ਹਨੇਰਾ ਹੈ। ਚਾਰ-ਚੁਫੇਰੇ ਹਨੇਰਾ ਹੀ ਹਨੇਰਾ ਹੈ।

ਛੱਡ ਦਿਉ... ਬਿਲਕੁਲ ਹਨੇਰੇ ਵਿੱਚ ਛੱਡ ਦਿਉ...ਚਾਰੇ ਪਾਸੇ ਹਨੇਰਾ ਹੀ ਹਨੇਰਾ ਹੈ। ਸਰੀਰ ਨਿੱਸਲ ਹੁੰਦਾ ਜਾਏਗਾ... ਛੱਡ ਦਿਉ, ਸਰੀਰ ਢਿੱਲਾ ਹੋ ਰਿਹਾ ਹੈ... ਸਰੀਰ ਢਿੱਲਾ ਹੋ ਰਿਹਾ ਹੈ..ਸਭ ਢਿੱਲਾ ਹੋ ਜਾਏਗਾ... ਹਨੇਰਾ ਹੀ ਹਨੇਰਾ ਹੈ... ਅਤੇ ਸਭ ਸ਼ਾਂਤ ਹੋ ਗਿਆ ਹੈ। ਸੁਆਸ ਵੀ ਧੀਮਾ ਅਤੇ ਸ਼ਾਂਤ ਹੋ ਜਾਏਗਾ... ਉਸ ਨੂੰ ਵੀ ਛੱਡ ਦਿਉ... ਇਕੱਲਾ ਹਾਂ... ਮੈਂ ਬਿਲਕੁਲ ਇਕੱਲਾ ਹਾਂ... ਕੋਈ ਸੰਗੀ ਨਹੀਂ, ਕੋਈ ਸਾਥੀ ਨਹੀਂ ਹੈ... ਮੈਂ ਇਕੱਲਾ ਹਾਂ... ਮੈਂ ਇਕੱਲਾ ਹਾਂ—

ਅਤੇ ਮੈਂ ਵੀ ਖੋਂਦਾ ਜਾ ਰਿਹਾ ਹਾਂ...ਜਿਵੇਂ ਬੂੰਦ ਸਾਗਰ ਵਿੱਚ ਡਿੱਗੇ ਤੇ ਖੋ ਜਾਵੇ... ਮੈਂ ਵੀ ਖੋ ਰਿਹਾ ਹਾਂ... ਮੈਂ ਵੀ ਮਿਟ ਰਿਹਾ ਹਾਂ... ਮੈਂ ਵੀ ਮਰ ਰਿਹਾ ਹਾਂ... ਸਭ ਖ਼ਤਮ ਹੁੰਦਾ ਜਾ ਰਿਹਾ ਹੈ... ਇਹ ਸਭ ਮਰ ਰਿਹਾ ਹੈ। ਮੈਂ ਮਰ ਰਿਹਾ ਹਾਂ, ਮੈਂ ਮਰ ਰਿਹਾ ਹਾਂ, ਮੈਂ ਮਿਟ ਰਿਹਾ ਹਾਂ।...ਨਾ ਇਹ ਸਰੀਰ ਹਾਂ ਮੈਂ, ਨਾ ਇਹ ਸੁਆਸ ਹਾਂ ਮੈਂ... ਨਾ ਇਹ ਮਨ ਹਾਂ ਮੈਂ—ਇਹ ਸਭ ਮਿਟ ਰਿਹਾ ਹੈ—ਇਹ ਸਭ ਖ਼ਤਮ ਹੋ ਰਿਹਾ ਹੈ—ਇਹ ਸਭ ਮਰ ਰਿਹਾ ਹੈ... ਮੈਂ ਨਹੀਂ ਹਾਂ, ਮੈਂ ਨਹੀਂ ਹਾਂ... ਮੈਂ ਨਹੀਂ ਹਾਂ... ਮੈਂ ਨਹੀਂ ਹਾਂ... ਛੱਡ ਦਿਉ, ਆਪਣੇ-ਆਪ ਨੂੰ ਬਿਲਕੁਲ ਛੱਡ ਦਿਉ... ਮਿਟ ਜਾਉ... ਮੈਂ ਨਹੀਂ ਹਾਂ... ਮੈਂ ਨਹੀਂ ਹਾਂ... ਅਤੇ ਅੰਦਰ ਹੋਰ ਅੰਦਰ, ਹੋਰ ਗਹਿਰੇ ਵਿੱਚ ਛੱਡ ਦਿਉ ਆਪਣੇ-ਆਪ ਨੂੰ... ਕਿਤੇ ਕੋਈ ਪਕੜ ਨਾ ਰੱਖਣਾ, ਮਿਟ ਹੀ ਜਾਉ... ਮੈਂ ਨਹੀਂ ਹਾਂ, ਮੈਂ ਨਹੀਂ ਹਾਂ, ਮੈਂ ਨਹੀਂ ਹਾਂ, ਮੈਂ ਨਹੀਂ ਹਾਂ।

ਸਭ ਸ਼ਾਂਤ... ਸਭ ਮੌਨ ਹੋ ਗਿਆ ਹੈ... ਸਭ ਸ਼ਾਂਤ, ਸਭ ਮੌਨ ਹੋ ਗਿਆ ਹੈ—ਸਭ ਸ਼ੂੰਨਯ ਹੋ ਗਿਆ ਹੈ। ਇਸੇ ਸ਼ੂੰਨਯ ਵਿੱਚ ਜਾਗਦਾ ਹੈ, ਇਸੇ ਸ਼ੂੰਨਯ ਵਿੱਚ ਉਠਦਾ ਹੈ ਅਨੰਦ... ਸਭ ਤਰਫ਼ ਤੋਂ ਘੇਰ ਲਏਗਾ ਸ਼ਾਂਤੀ ਤੇ ਅਨੰਦ, ਸਭ ਤਰਫ਼ ਬਰਸਣ ਲੱਗਣਗੇ। ਮੈਂ ਨਹੀਂ ਹਾਂ—ਮੈਂ ਨਹੀਂ ਹਾਂ... ਮੈਂ ਮਿਟ ਗਿਆ ਹਾਂ—ਮੈਂ ਖ਼ਤਮ ਹੋ ਗਿਆ ਹਾਂ...।

ਇਕ ਅਪੂਰਵ ਸ਼ਾਂਤੀ, ਅਪੂਰਵ ਅਨੰਦ ਦੀਆਂ ਲਹਿਰਾਂ ਦੌੜਨ ਲੱਗਣਗੀਆਂ।

ਮੈਂ ਨਹੀਂ ਹਾਂ... ਮੈਂ ਨਹੀਂ ਹਾਂ—ਮੈਂ ਨਹੀਂ ਹਾਂ, ਉਹੀ ਰਹਿ ਗਿਆ ਹੋ ਜੋ ਸਦਾ ਹੈ... ਉਹੀ ਰਹਿ ਗਿਆ ਹੈ ਜੋ ਮੇਰੇ ਤੋਂ ਪਹਿਲਾਂ ਸੀ—ਅਤੇ ਬਾਅਦ ਵੀ ਹੋਵੇਗਾ। ਮੈਂ ਨਹੀਂ ਹਾਂ.. ਮੈਂ ਨਹੀਂ ਹਾਂ... ਮੈਂ ਨਹੀਂ ਹਾਂ। ਮੈਂ ਨਹੀਂ ਹਾਂ...

ਮਨ ਸ਼ਾਂਤ ਹੋ ਗਿਆ ਹੈ... ਪ੍ਰਾਣ ਸ਼ਾਂਤ ਹੋ ਗਿਆ... ਸਭ ਸ਼ਾਂਤ ਹੋ ਗਿਆ ਹੈ... ਆਤਮਾ ਦੀ ਝੀਲ ਉੱਤੇ ਕੋਈ ਲਹਿਰ ਨਹੀਂ, ਸਭ ਸ਼ਾਂਤ ਹੋ ਗਿਆ ਹੈ।

ਅਤੇ ਪਛਾਣੋ, ਦੇਖੋ ਅੰਦਰ ਕੈਸਾ ਅਨੰਦ... ਪਛਾਣੋ ਅੰਦਰ, ਕੌਣ ਹੈ ਇਹ ਜੋ ਜਾਣ ਰਿਹੈ, ਦੇਖ ਰਿਹੈ, ਕੌਣ ਹੈ ਇਹ ਸ਼ਖ਼ਸ, ਜੋ ਖ਼ੁਦ ਨੂੰ ਹੀ ਮਰਿਆ ਹੋਇਆ ਦੇਖ ਰਿਹਾ ਹੈ... ਕੌਣ ਹੈ? ਅੰਦਰ, ਹੋਰ ਅੰਦਰ, ਹੋਰ ਅੰਦਰ, ਦੇਖੋ... ਕੌਣ ਹੈ ਜੋ ਜਾਣ ਰਿਹਾ ਹੈ...ਕੌਣ ਹੈ ਜੋ ਗਿਆਤਾ ਹੈ...ਕੌਣ ਹੈ ਜੋ ਦ੍ਰਸ਼ਟਾ ਹੈ...

ਇਹੀ ਹੈ...ਇਹੀ ਹੈ ਸੱਚ...

ਆਤਮਾ ਅਨੰਦ ਵਿੱਚ ਫ਼ਰਕ ਨਹੀਂ ਹੈ।

ਹੁਣ ਹੌਲੀ-ਹੌਲੀ ਦੋ-ਚਾਰ ਗਹਿਰੇ ਸਾਹ ਲਵੋ... ਹਰੇਕ ਸੁਆਸ ਸ਼ਾਂਤੀ ਨਾਲ, ਅਨੰਦ ਨਾਲ ਭਰਿਆ ਹੋਇਆ ਲੱਗੇਗਾ। ਹੌਲੀ-ਹੌਲੀ ਦੋ-ਚਾਰ ਗਹਿਰੇ ਸਾਹ ਲਵੋ...ਦੋ-ਚਾਰ ਗਹਿਰੇ ਸਾਹ ਲਵੋ... ਹਰੇਕ ਸੁਆਸ ਸ਼ਾਂਤੀ ਅਤੇ ਅਨੰਦ ਨਾਲ ਭਰ ਗਿਆ ਹੈ...ਫਿਰ ਹੌਲੀ-ਹੌਲੀ ਅੱਖਾਂ ਖੋਲ੍ਹੋ-ਜੋ ਅੰਦਰ ਹੈ, ਉਹੀ ਬਾਹਰ ਵੀ ਹੈ।

ਇਸ ਪ੍ਰਯੋਗ ਨੂੰ ਰਾਤੀਂ ਸੌਣ ਸਮੇਂ ਕਰਨਾ ਅਤੇ ਕਰਦੇ-ਕਰਦੇ ਹੀ ਸੌਂ ਜਾਣਾ ਅਤੇ ਅਜੇਹਾ ਨਾ ਸਮਝਣਾ ਕਿ ਮੇਰੇ ਨਾਲ ਦੋ-ਚਾਰ ਦਿਨ ਕਰ ਲਿਆ ਤਾਂ ਹੋ ਗਿਆ। ਇਸ ਨੂੰ ਰੋਜ਼ ਕਰਦੇ ਰਹਿਣਾ, ਰਾਤ ਨੂੰ ਸੌਣ ਵੇਲੇ। ਹੌਲੀ-ਹੌਲੀ ਗਹਿਰੇ ਤੋਂ ਗਹਿਰਾ ਉਤਰ

ਜਾਏਗਾ... ਅਤੇ ਤੁਸੀਂ ਕਦ ਦੂਜੇ ਆਦਮੀ ਹੋ ਗਏ, ਇਹ ਤੁਹਾਨੂੰ ਪਤਾ ਹੀ ਨਹੀਂ ਲੱਗੇਗਾ। ਕਦ ਕਲੀ ਪੂਰਨ ਬਣ ਗਈ, ਕਿੱਥੇ ਪਤਾ ਲੱਗਦਾ ਹੈ? ਕਦ ਪੰਛੀ ਉੱਡ ਗਿਆ ਅਤੇ ਖੰਭ ਖਿਲਾਰ ਦਿੱਤੇ ਅਕਾਸ਼ ਵਿੱਚ, ਕਦ ਪਤਾ ਲੱਗਦਾ ਹੈ? ਲੇਕਿਨ ਜਦ ਫੈਲ ਜਾਂਦੇ ਹਨ ਖੰਭ ਅਕਾਸ਼ ਵਿੱਚ, ਤਾਂ ਸਭ ਬਦਲ ਜਾਂਦਾ ਹੈ। ਇਕ ਜ਼ਿੰਦਗੀ ਹੈ ਜ਼ਮੀਨ 'ਤੇ ਸਰਕਣ ਦੀ ਅਤੇ ਇਕ ਜ਼ਿੰਦਗੀ ਹੈ ਮੁਕਤ ਅਕਾਸ਼ ਵਿੱਚ ਉੱਡਣ ਦੀ ਅਤੇ ਜਦ ਖਿੜ ਜਾਂਦੀ ਹੈ ਕਲੀ, ਸ਼ੋਰ ਨਹੀਂ ਹੁੰਦਾ, ਅਵਾਜ਼ ਨਹੀਂ ਹੁੰਦੀ। ਕਿਸੇ ਨੂੰ ਪਤਾ ਨਹੀਂ ਲੱਗਦਾ, ਕਿਤੇ ਖਟਕਾ ਨਹੀਂ ਹੁੰਦਾ, ਲੇਕਿਨ ਸੁਗੰਧ ਖਿੱਲਰ ਜਾਂਦੀ ਹੈ ਚਾਰੇ ਪਾਸੇ ਅਤੇ ਧੰਨ ਹੋ ਜਾਂਦਾ ਹੈ ਫੁੱਲ ਖਿੜ ਕੇ ਪੂਰਾ—ਅਨੰਦ ਨਾਲ ਸ਼ਰਾਬੋਰ ਅਤੇ ਪ੍ਰਭੂ ਚਰਨਾਂ ਵਿੱਚ ਸਮਰਪਤ ਹੋ ਜਾਂਦਾ ਹੈ।

ਹੌਲੀ-ਹੌਲੀ ਰੋਜ਼ ਕਰਦੇ ਰਹਿਣਾ ਰਾਤੀਂ ਸੌਣ ਸਮੇਂ—ਕਦੇ ਵੀ, ਕਦੇ ਵੀ ਘਟਨਾ ਵਾਪਰ ਸਕਦੀ ਹੈ। ਅਤੇ ਕਲ੍ਹ ਦੇ ਲਈ ਇਕ ਸੂਚਨਾ—ਤਿੰਨ ਰਾਤ ਅਸੀਂ ਧਿਆਨ ਕੀਤਾ। ਅਸੀਂ ਸਮਝ ਗਏ ਕਿ ਕੀ ਕਰਨਾ ਹੈ। ਕੱਲ੍ਹ ਇਕ ਚੌਥਾ ਵੱਖਰਾ ਹੀ ਪ੍ਰਯੋਗ ਕਰਾਂਗੇ। ਲੇਕਿਨ ਕਲ੍ਹ ਸਿਰਫ਼ ਉਹ ਹੀ ਲੋਕ ਆਉਣਗੇ ਜਿਹੜੇ ਤਿੰਨ-ਦਿਨ ਆਏ ਹਨ, ਕੋਈ ਨਵੇਂ ਮਿੱਤਰਾਂ ਨੂੰ ਨਾ ਲਿਆਉਣਾ। ਕਲ੍ਹ ਹੋਵੇਗਾ ਮੌਨ, ਪੂਰਾ ਘੰਟਾ-ਭਰ। ਸਾਇਲੇਂਸ ਕਮਿਉਨਿਕੇਸ਼ਨ, ਸ਼ਬਦਾਂ ਨਾਲ ਬਹੁਤ-ਕੁਝ ਕਹਿੰਦਾ ਹਾਂ। ਲੇਕਿਨ ਜੋ ਕਹਿਣ ਯੋਗ ਹੈ, ਉਹ ਸ਼ਬਦ ਨਾਲ ਨਹੀਂ ਕਿਹਾ ਜਾ ਸਕਦਾ। ਤਿੰਨ ਦਿਨ ਅਸੀਂ ਚੁੱਪ ਬੈਠੇ ਹਾਂ। ਕਲ੍ਹ ਘੰਟਾ ਭਰ ਮੇਰੇ ਕੋਲ ਚੁੱਪ ਬੈਠੋਗੇ, ਨਾ ਮੈਂ ਬੋਲਾਂਗਾ ਕੁਝ, ਨਾ ਤੁਸੀਂ ਬੋਲੋਗੇ ਕੁਝ। ਲੇਕਿਨ ਫਿਰ ਵੀ ਮੈਂ ਬੋਲਾਂਗਾ ਇਸੇ ਮੌਨ ਨਾਲ ਅਤੇ ਫਿਰ ਵੀ ਤੁਸੀਂ ਸੁਣੋਗੇ ਇਸੇ ਮੌਨ ਵਿਚ। ਚੁੱਪ ਬੈਠ ਕੇ ਸੁਣਨ ਦੀ ਉਡੀਕ-ਭਰ ਕਰਨਾ, ਸ਼ਾਂਤ ਹੋ ਜਾਣਾ। ਜਿਵੇਂ ਅਸੀਂ ਧਿਆਨ ਕਰਦੇ ਹਾਂ, ਇਵੇਂ ਹੀ ਚੁਪਚਾਪ ਘੰਟਾ-ਭਰ ਕਲ੍ਹ ਬੈਠਾਂਗੇ। ਮੈਂ ਮੌਜੂਦ ਰਹਾਂਗਾ। ਕਿਸੇ ਦੇ ਮਨ ਵਿਚ ਅਚਾਨਕ ਉਠੇ ਕਿ ਮੇਰੇ ਕੋਲ ਆਉਣਾ ਹੈ ਤਾਂ ਉਹ ਚੁੱਪਚਾਪ ਮੇਰੇ ਕੋਲ ਆ ਜਾਏਗਾ। ਦੋ ਮਿਨਟ ਮੇਰੇ ਕੋਲ ਬੈਠੇਗਾ ਅਤੇ ਆਪਣੀ ਜਗ੍ਹਾ ਮੁੜ ਆਏਗਾ। ਲੇਕਿਨ ਕੋਈ ਆ ਰਿਹਾ ਹੈ ਦੂਜਾ, ਇਹ ਦੇਖ ਕੇ ਕੋਈ ਨਾ ਆਵੇ। ਕਿਸੇ ਨੂੰ ਆਉਣ ਜਿਹਾ ਲੱਗ ਜਾਵੇ, ਤਾਂ ਆ ਜਾਵੇ ਅਤੇ ਕਿਸੇ ਨੂੰ ਆਉਣ ਜਿਹਾ ਲੱਗੇ ਤਾਂ ਸੰਕੋਚ ਵਿੱਚ ਰੁਕੇ ਵੀ ਨਾ, ਆ ਹੀ ਜਾਵੇ।



## 13

# ਇਕੱਲਤਾ-ਭਾਵ

ਇਕ ਫ਼ਕੀਰ ਦੇ ਕੋਲ ਤਿੰਨ ਯੁਵਕ ਆਏ ਸੱਚ ਨੂੰ ਜਾਣਨ ਦੇ ਲਈ, ਆਪਣੇ-ਆਪ ਨੂੰ ਜਾਣਨ ਦੇ ਲਈ। ਉਸ ਫ਼ਕੀਰ ਨੇ ਕਿਹਾ ਕਿ ਇਸ ਤੋਂ ਪਹਿਲਾਂ ਕਿ ਤੁਸੀਂ ਆਪਣੇ-ਆਪ ਨੂੰ ਜਾਣਨ ਦੀ ਯਾਤਰਾ 'ਤੇ ਨਿਕਲੋ, ਇਕ ਛੋਟਾ-ਜਿਹਾ ਕੰਮ ਕਰ ਲਿਆਉ। ਉਸ ਨੇ ਇਕ-ਇਕ ਕਬੂਤਰ ਉਹਨਾਂ ਤਿੰਨਾਂ ਯੁਵਕਾਂ ਨੂੰ ਦੇ ਦਿੱਤਾ ਅਤੇ ਕਿਹਾ ਕਿ ਅਜੇਹੀ ਜਗ੍ਹਾ ਜਾ ਕੇ ਕਬੂਤਰ ਦੀ ਗਰਦਨ ਮਰੋੜ ਦੇਣਾ, ਜਿਥੇ ਕੋਈ ਦੇਖਣ ਵਾਲਾ ਨਾ ਹੋਵੇ। ਪਹਿਲਾ ਯੁਵਕ ਰਸਤੇ 'ਤੇ ਗਿਆ। ਦੁਪਹਿਰ ਸੀ, ਰਸਤਾ ਸੁਨਸਾਨ ਸੀ। ਲੋਕ ਆਪਣੇ ਘਰਾਂ ਵਿੱਚ ਸੁੱਤੇ ਸਨ। ਦੇਖਿਆ, ਕੋਈ ਵੀ ਨਹੀਂ ਹੈ, ਗਰਦਨ ਮਰੋੜ ਕੇ ਅੰਦਰ ਆ ਕੇ ਫ਼ਕੀਰ ਦੇ ਸਾਹਮਣੇ ਰੱਖ ਦਿੱਤਾ। ਕੋਈ ਵੀ ਨਹੀਂ ਸੀ ਰਸਤਾ ਸੁਨਸਾਨ ਹੈ, ਲੋਕ ਘਰਾਂ ਵਿੱਚ ਸੁੱਤੇ ਹਨ, ਕਿਸੇ ਨੇ ਦੇਖਿਆ ਨਹੀਂ, ਕੋਈ ਦੇਖਣ ਵਾਲਾ ਨਹੀਂ ਸੀ। ਦੂਜੇ ਯੁਵਕ ਨੇ ਸੋਚਿਆ, ਕਿ ਜੇ ਰਸਤੇ 'ਤੇ ਗਰਦਨ ਮਰੋੜਾਂਗਾ, ਤਾਂ ਪਤਾ ਨਹੀਂ, ਕੋਈ ਵਿੱਚੋਂ ਦੀ ਆ ਨਿਕਲੇ, ਕੋਈ ਖਿੜਕੀ ਵਿਚੋਂ ਦੀ ਝਾਕ ਲਵੇ, ਉਹ ਇਕ ਗਲੀ ਵਿੱਚ ਗਿਆ, ਲੇਕਿਨ ਅਜੇ ਦਿਨ ਸੀ। ਉਸ ਨੇ ਸੋਚਿਆ ਰਾਤ ਤਕ ਰੁੱਕ ਜਾਵਾਂ, ਪਤਾ ਨਹੀਂ, ਕੋਈ ਇਕਦਮ ਨਾਲ ਗਲੀ ਵਿੱਚ ਆ ਜਾਵੇ। ਜਿਥੇ ਮੈਂ ਆ ਸਕਿਆ ਹਾਂ ਉਥੇ ਕੋਈ ਦੂਜਾ ਵੀ ਆ ਸਕਦਾ ਹੈ। ਉਸ ਨੇ ਰਾਤ ਤਕ ਉਡੀਕ ਕੀਤੀ, ਜਦ ਹਨੇਰਾ ਹੋ ਗਿਆ ਤਾਂ ਉਸ ਨੇ ਗਰਦਨ ਮਰੋੜੀ ਤੇ ਗੁਰੂ ਦੇ ਕੋਲ ਜਾ ਕੇ ਦਿੱਤਾ।

ਤੀਜੇ ਯੁਵਕ ਨੂੰ ਪੰਦਰਾਂ ਦਿਨ ਹੋ ਗਏ, ਉਹ ਅਜੇ ਵੀ ਨਹੀਂ ਮੁੜਿਆ, ਅਜੇ ਵੀ ਨਹੀਂ ਮੁੜਿਆ। ਦੋਹਾਂ ਯੁਵਕਾਂ ਨੂੰ ਭਾਲਣ ਭੇਜਿਆ। ਉਹ ਕਿਤੋਂ ਉਸ ਨੂੰ ਫੜ ਕੇ ਲਿਆਏ। ਉਹ ਬੜੀ ਮੁਸ਼ਕਲ ਵਿੱਚ ਸੀ। ਉਹ ਹਨੇਰੀ ਰਾਤ ਵਿੱਚ ਵੀ ਗਿਆ ਸੀ। ਹਨੇਰੀ ਰਾਤ, ਗਹਿਰੇ ਤੋਂ ਗਹਿਰੇ ਹਨੇਰੇ ਵਿੱਚ ਵੀ ਬਹੁਤ-ਕੁਝ ਸੀ, ਜੋ ਉਸ ਨੂੰ ਦੇਖ ਰਿਹਾ ਸੀ। ਚੰਦ-ਤਾਰੇ ਦੇਖ ਰਹੇ ਸਨ। ਤਾਂ ਉਸ ਨੇ ਸੋਚਿਆ, ਹੇਠਾਂ ਇਕ ਤਹਿਖ਼ਾਨੇ ਵਿੱਚ ਚਲਿਆ ਜਾਵਾਂ। ਇਕ ਤਹਿਖ਼ਾਨੇ ਵਿੱਚ ਗਿਆ। ਉਥੇ ਚੰਦ-ਤਾਰੇ ਤਾਂ ਨਹੀਂ ਸਨ। ਲੇਕਿਨ ਜਦ ਬਹੁਤ ਗਹਿਰੇ ਹਨੇਰੇ ਵਿੱਚ ਜਾ ਕੇ ਉਸ ਨੇ ਕਬੂਤਰ ਦੀ ਗਰਦਨ ਉੱਤੇ ਹੱਥ ਰੱਖਿਆ ਤਾਂ ਕਬੂਤਰ ਦੇਖ ਰਿਹਾ ਸੀ, ਉਸ ਦੀਆਂ ਦੋ ਅੱਖਾਂ ਚਮਕ ਰਹੀਆਂ ਸਨ। ਤਾਂ ਉਸ ਨੇ ਫਿਰ ਕਬੂਤਰ ਦੀਆਂ ਅੱਖਾਂ ਬੰਨ੍ਹ ਦਿੱਤੀਆਂ, ਲੇਕਿਨ ਉਸ ਨੂੰ ਖ਼ਿਆਲ ਆਇਆ ਕਿ ਮੈਂ ਤਾਂ ਦੇਖ ਰਿਹਾ ਹਾਂ, ਅਤੇ ਗੁਰੂ ਨੇ ਕਿਹਾ ਸੀ, ਕੋਈ ਵੀ ਨਾ ਦੇਖਦਾ ਹੋਵੇ। ਤਦ ਉਹ ਮੁਸ਼ਕਲ ਵਿੱਚ ਪੈ ਗਿਆ, ਅਤੇ ਜਦ ਉਸ ਦੇ ਸਾਥੀ ਉਸ ਨੂੰ ਫੜ ਕੇ

ਲਿਆਏ, ਤਾਂ ਉਸ ਨੇ ਕਬੂਤਰ ਵਾਪਸ ਮੋੜ ਦਿੱਤਾ। ਉਸ ਨੇ ਕਿਹਾ, ਇਹ ਨਹੀਂ ਹੋ ਸਕੇਗਾ, ਕਿਉਂਕਿ ਮੈਂ ਕਿੰਨੇ ਹਨੇਰੇ ਵਿੱਚ ਚਲਿਆ ਜਾਵਾਂ, ਕੋਈ ਨਾ ਦੇਖੇ, ਘੱਟ-ਤੋਂ-ਘੱਟ ਮੈਂ ਤਾਂ ਦੇਖਾਂ, ਅਤੇ ਤੁਸੀਂ ਕਿਹਾ ਸੀ, ਜਿਥੇ ਕੋਈ ਨਾ ਦੇਖਦਾ ਹੋਵੇ। ਉਸ ਗੁਰੂ ਨੇ ਦੋ ਯੁਵਕਾਂ ਨੂੰ ਤਾਂ ਵਿਦਾ ਕਰ ਦਿੱਤਾ ਕਿ ਤੁਸੀਂ ਜਾਉ। ਤੁਸੀਂ ਬਹੁਤੀ ਗਹਿਰੀ ਖੋਜ ਨਹੀਂ ਕਰ ਸਕੋਗੇ। ਤੀਜੇ ਯੁਵਕ ਨੂੰ ਰੋਕ ਲਿਆ, ਕਿਉਂਕਿ ਇਹ ਬਹੁਤ ਗਹਿਰੇ ਅਨੁਭਵ 'ਤੇ ਉਹ ਪਹੁੰਚਿਆ ਸੀ ਕਿ ਗਹਿਰੇ ਤੋਂ ਗਹਿਰੇ ਹਨੇਰੇ ਵਿੱਚ ਵੀ, ਮੈਂ ਤਾਂ ਬਾਕੀ ਰਹਿ ਹੀ ਜਾਂਦਾ ਹਾਂ, ਦੇਖਣ ਵਾਲਾ।

ਸਮਾਧੀ ਦਾ ਵੀ ਪਹਿਲਾ ਪੜਾਅ ਹੈ ਜਿਥੇ ਹਨੇਰਾ ਹੈ, ਕਿਉਂਕਿ ਸਭ ਤਰਫ਼ ਹਨੇਰਾ ਹੋ ਜਾਂਦਾ ਹੈ, ਤਾਂ ਚੇਤਨਾ ਨੂੰ ਬਾਹਰ ਜਾਣ ਦਾ ਉਪਾਅ ਨਹੀਂ ਰਹਿੰਦਾ। ਚੇਤਨਾ ਆਪਣੇ ਉੱਤੇ ਵਾਪਸ ਮੁੜ ਆਉਂਦੀ ਹੈ। ਇਸ ਲਈ ਤਾਂ ਰਾਤ ਅਸੀਂ ਸੌਂਦੇ ਹਾਂ। ਜੇ ਪ੍ਰਕਾਸ਼ ਹੋਵੇ ਤਾਂ ਨੀਂਦ ਵਿੱਚ ਵਿਘਨ ਪੈਂਦਾ ਹੈ। ਕਿਉਂਕਿ ਚੇਤਨਾ ਨੂੰ ਬਾਹਰ ਜਾਣ ਦੇ ਲਈ ਮਾਰਗ ਹੁੰਦਾ ਹੈ। ਹਨੇਰਾ ਹੋਵੇ ਤਾਂ ਚੇਤਨਾ ਆਪਣੇ ਉੱਤੇ ਵਾਪਸ ਮੁੜ ਆਉਂਦੀ ਹੈ। ਹਨੇਰੇ ਵਿੱਚ ਮਾਰਗ ਨਹੀਂ ਹੈ ਕਿਸੇ ਹੋਰ ਨੂੰ ਦੇਖਣ ਦਾ, ਕਿਉਂਕਿ ਆਪਣੇ-ਆਪ ਨੂੰ ਹੀ ਦੇਖਣ ਦੀ ਇੱਕੋ-ਇਕ ਸੰਭਾਵਨਾ ਬਾਕੀ ਰਹਿ ਜਾਂਦੀ ਹੈ। ਪਰ ਹਨੇਰੇ ਦੇ ਪ੍ਰਤੀ ਸਾਡਾ ਭੈ ਹੈ। ਇਸ ਲਈ ਅਸੀਂ ਹਨੇਰੇ ਵਿੱਚ ਕਦੇ ਵੀ ਨਹੀਂ ਜਾਂਦੇ। ਹਨੇਰਾ ਹੋਇਆ ਕਿ ਫਿਰ ਅਸੀਂ ਸੌਂ ਜਾਵਾਂਗੇ। ਰੌਸ਼ਨੀ ਹੋਵੇ ਤਾਂ ਅਸੀਂ ਜਿਉਂ ਸਕਦੇ ਹਾਂ। ਇਸ ਲਈ ਪੁਰਾਣੀ ਦੁਨੀਆਂ ਸ਼ਾਮ ਹੁੰਦਿਆਂ ਹੀ ਸੌਂ ਜਾਂਦੀ ਸੀ, ਕਿਉਂਕਿ ਰੌਸ਼ਨੀ ਨਹੀਂ ਸੀ। ਹੁਣ ਨਵੀਂ ਦੁਨੀਆਂ ਦੇ ਕੋਲ ਰੌਸ਼ਨੀ ਹੈ ਕਿ ਉਹ ਰਾਤ ਨੂੰ ਵੀ ਦਿਨ ਬਣਾ ਲਵੇ। ਤਾਂ ਹੁਣ ਦੋ ਵਜੇ ਤਕ ਦਿਨ ਚੱਲੇਗਾ। ਬਹੁਤ ਸੰਭਾਵਨਾ ਹੈ ਕਿ ਹੌਲੀ-ਹੌਲੀ ਰਾਤ ਖ਼ਤਮ ਹੀ ਹੋ ਜਾਵੇ, ਕਿਉਂਕਿ ਅਸੀਂ ਪ੍ਰਕਾਸ਼ ਪੂਰ ਕਰ ਲਈਏ। ਹਨੇਰੇ ਵਿੱਚ ਫਿਰ ਸਾਨੂੰ ਸੌਣ ਦੇ ਸਿਵਾਇ ਕੁਝ ਨਹੀਂ ਸੁੱਝਦਾ, ਕਿਉਂਕਿ ਕਿਤੇ ਜਾਣ ਦਾ ਰਸਤਾ ਨਹੀਂ ਰਹਿ ਜਾਂਦਾ। ਲੇਕਿਨ ਕਾਸ਼ ! ਅਸੀਂ ਹਨੇਰੇ ਵਿੱਚ ਜਾਗ ਸਕੀਏ, ਤਾਂ ਅਸੀਂ ਸਮਾਧੀ ਵਿੱਚ ਪ੍ਰਵੇਸ਼ ਕਰ ਸਕਦੇ ਹਾਂ।

ਪਹਿਲੇ ਪੰਜ ਮਿਨਟ ਅਸੀਂ ਗਹਿਰੇ ਹਨੇਰੇ ਵਿੱਚ ਡੁੱਬਾਂਗੇ। ਇਕ ਹੀ ਭਾਵ ਰਹਿ ਜਾਵੇ ਮਨ ਵਿੱਚ ਕਿ ਹਨੇਰਾ ਹੈ, ਹਨੇਰਾ ਹੈ, ਚਾਰੇ ਪਾਸੇ ਹਨੇਰਾ ਹੈ। ਸਭ ਤਰਫ਼ ਹਨੇਰਾ ਘਿਰ ਗਿਆ ਹੈ ਅਤੇ ਅਸੀਂ ਉਹ ਵਿੱਚ ਡੁੱਬ ਗਏ, ਡੁੱਬ ਗਏ। ਪੂਰਨ ਅੰਧਕਾਰ ਰਹਿ ਗਿਆ ਹੈ, ਅਤੇ ਅਸੀਂ ਹਾਂ। ਅਤੇ ਅੰਧਕਾਰ ਹੈ। ਤਾਂ ਪੰਜ ਮਿਨਟ ਪਹਿਲਾਂ ਇਸ ਹਨੇਰੇ ਦੇ ਪ੍ਰਯੋਗ ਨੂੰ ਕਰਾਂਗੇ। ਫਿਰ ਮੈਂ ਦੂਜਾ ਪ੍ਰਯੋਗ ਸਮਝਾਵਾਂਗਾ, ਫਿਰ ਤੀਜਾ ਅਤੇ ਅੰਤ ਵਿੱਚ ਤਿੰਨਾਂ ਨੂੰ ਜੋੜ ਕੇ ਅਸੀਂ ਧਿਆਨ ਦੇ ਲਈ, ਸਮਾਧੀ ਦੇ ਲਈ ਬੈਠਾਂਗੇ।

ਤਾਂ ਸਭ ਤੋਂ ਪਹਿਲਾਂ ਤਾਂ ਇਕ-ਦੂਜੇ ਤੋਂ ਥੋੜ੍ਹੇ-ਥੋੜ੍ਹੇ ਫ਼ਾਸਲੇ 'ਤੇ ਹਟ ਜਾਉ। ਚਿੰਤਾ ਨਾ ਕਰੋ, ਵਿਛਾਈ ਦੀ, ਜੇ ਹੇਠਾਂ ਵੀ ਬੈਠ ਜਾਉਗੇ, ਤਾਂ ਉੱਨਾ ਹਰਜ ਨਹੀਂ ਹੈ ਜਿੰਨਾ ਕੋਈ ਛੂੰਹਦਾ ਹੋਵੇ, ਅਤੇ ਇਸ ਦਾ ਖ਼ਿਆਲ ਵੀ ਨਾ ਰੱਖਣਾ ਕਿ ਦੂਜਾ ਹਟ ਜਾਵੇ, ਦੂਜਾ ਕਦੇ ਨਹੀਂ ਹਟੇਗਾ। ਆਪ ਨੂੰ ਹੀ ਹਟਣਾ ਪਏਗਾ। ਤਾਂ ਹਟ ਜਾਉ, ਚਾਹੇ ਜ਼ਮੀਨ 'ਤੇ

ਚਲੇ ਜਾਉ, ਚਾਹੇ ਪਿੱਛੇ ਹਟ ਜਾਉ। ਲੇਕਿਨ ਕੋਈ ਕਿਸੇ ਨੂੰ ਕਿਸੇ ਵੀ ਹਾਲਤ ਵਿੱਚ ਛੂੰਹਦਾ ਨਾ ਹੋਵੇ।

ਇੰਨੇ ਹੌਲੀ ਨਾ ਹਟੋ, ਜ਼ਮੀਨ 'ਤੇ ਬੈਠ ਜਾਉ ਤਾਂ ਕੀ ਹਰਜ ਹੋ ਚੱਲਿਆ ਹੈ। ਸਹਿਜਤਾ ਨਾਲ ਹਟ ਜਾਉ, ਇਕ ਵੀ ਵਿਅਕਤੀ ਛੂੰਹਦਾ ਨਾ ਹੋਵੇ।

ਮੈਂ ਮੰਨ ਲਵਾਂ ਕਿ ਤੁਸੀਂ ਹਟ ਗਏ ਹੋ। ਕੋਈ ਕਿਸੇ ਨੂੰ ਨਹੀਂ ਛੂਹ ਰਿਹਾ ਹੈ। ਜੇ ਹੁਣ ਵੀ ਕੋਈ ਛੂੰਹਦਾ ਹੋਵੇ, ਤਾਂ ਉਠ ਕੇ ਬਾਹਰ ਆ ਜਾਵੇ ਅਤੇ ਅਲੱਗ ਬੈਠ ਜਾਵੇ।

ਹੁਣ ਅੱਖਾਂ ਬੰਦ ਕਰ ਲਵੋ। ਅੱਖਾਂ ਬੰਦ ਕਰ ਲਵੋ, ਸਰੀਰ ਨੂੰ ਢਿੱਲਾ ਛੱਡ ਦਿਉ। ਸਰੀਰ ਢਿੱਲਾ ਛੱਡ ਦਿੱਤਾ ਹੈ, ਅੱਖਾਂ ਬੰਦ ਕਰ ਲਈਆਂ ਹਨ। ਅਤੇ ਦੇਖੋ ਅੰਦਰ... ਅਨੁਭਵ ਕਰੋ... ਅੰਧਕਾਰ, ਮਹਾਂ ਅੰਧਕਾਰ ਹੈ... ਵਿਰਾਟ ਨ੍ਹੇਰਾ ਫੈਲ ਗਿਆ ਹੈ। ਚਾਰ-ਚੁਫੇਰੇ ਸਿਵਾਇ ਨ੍ਹੇਰੇ ਦੇ ਹੋਰ ਕੁਝ ਵੀ ਨਹੀਂ... ਨ੍ਹੇਰਾ ਹੈ... ਨ੍ਹੇਰਾ ਹੈ... ਨ੍ਹੇਰਾ ਹੈ... ਬਸ, ਇਕਦਮ ਨ੍ਹੇਰਾ ਹੀ ਨ੍ਹੇਰਾ ਹੈ। ਜਿਥੋਂ ਤਕ ਖ਼ਿਆਲ ਜਾਂਦਾ, ਨ੍ਹੇਰਾ, ਨ੍ਹੇਰਾ, ਨ੍ਹੇਰਾ... ਪੰਜ ਮਿਨਟ ਦੇ ਲਈ ਇਸ ਨ੍ਹੇਰੇ ਵਿੱਚ ਡੁੱਬਦੇ ਜਾਉ, ਬਸ ਨ੍ਹੇਰਾ ਹੀ ਬਾਕੀ ਰਹਿ ਜਾਵੇ। ਛੱਡ ਦਿਉ, ਆਪਣੇ-ਆਪ ਨੂੰ ਨ੍ਹੇਰੇ ਵਿੱਚ... ਅਤੇ ਪੰਜ ਮਿਨਟ ਦੇ ਨ੍ਹੇਰੇ ਦਾ ਅਨੁਭਵ ਮਨ ਨੂੰ ਬਹੁਤ ਸ਼ਾਂਤ ਕਰ ਜਾਏਗਾ। ਸਮਾਧੀ ਦੀ ਪਹਿਲੀ ਪੌੜੀ ਖ਼ਿਆਲ ਵਿੱਚ ਆ ਜਾਏਗੀ। ਮੌਤ ਦੀ ਪਹਿਲੀ ਪੌੜੀ ਖ਼ਿਆਲ ਵਿੱਚ ਆ ਜਾਏਗੀ।

ਅਨੁਭਵ ਕਰੋ ਹਨੇਰੇ ਦਾ—ਬਸ ਹਨੇਰਾ ਹੀ ਹਨੇਰਾ ਹੈ। ਚਾਰੇ ਪਾਸੇ ਤੋਂ ਮਨ ਨੂੰ ਘੇਰੇ ਹੋਏ ਸਭ ਤਰਫ਼ ਹਨੇਰਾ ਹੈ... ਦੂਰ-ਦੂਰ ਤਕ ਘਣਘੋਰ ਹਨੇਰਾ ਹੈ... ਕੁਝ ਵੀ ਦਿਖਾਈ ਨਹੀਂ ਪੈਂਦਾ... ਕੁਝ ਵੀ ਨਹੀਂ ਸੁੱਝਦਾ... ਅਸੀਂ ਹਾਂ ਅਤੇ ਹਨੇਰਾ ਹੈ... ਪੰਜ ਮਿਨਟ ਦੇ ਲਈ ਮੈਂ ਚੁੱਪ ਹੋ ਜਾਂਦਾ ਹਾਂ। ਤੁਸੀਂ ਗਹਿਰੇ ਹਨੇਰੇ ਨੂੰ ਅਨੁਭਵ ਕਰਦੇ ਹੋਏ, ਹਨੇਰੇ ਵਿਚ ਡੁੱਬ ਜਾਉ।

.... .... ....

ਬਸ, ਹਨੇਰਾ ਬਾਕੀ ਰਹਿ ਗਿਆ ਹੈ... ਹਨੇਰਾ ਅੰਤ ਹਨੇਰਾ ਮਹਾਂ ਹਨੇਰਾ... ਸਭ ਹਨੇਰਾ ਹੋ ਗਿਆ ਹੈ... ਕੁਝ ਵੀ ਨਹੀਂ ਸੁੱਝਦਾ, ਅੰਧਕਾਰ ਹੈ... ਜਿਵੇਂ... ਨ੍ਹੇਰੀ ਰਾਤ ਨੇ ਚਾਰ-ਚੁਫੇਰੇ ਤੋਂ ਘੇਰ ਲਿਆ... ਮੈਂ ਹਾਂ, ਅਤੇ ਹਨੇਰਾ ਹੈ।

ਹਨੇਰਾ ਹੀ ਹਨੇਰਾ ਹੈ... ਡੁੱਬ ਜਾਉ, ਛੱਡ ਦਿਉ, ਬਿਲੁਕਲ ਹਨੇਰੇ ਵਿੱਚ ਡੁੱਬ ਜਾਉ—ਹਨੇਰਾ ਹੀ ਹਨੇਰਾ ਬਾਕੀ ਰਹਿ ਗਿਆ।

ਹਨੇਰਾ ਹੈ, ਬਸ ਹਨੇਰਾ ਹੈ... ਹਨੇਰਾ ਹੀ ਹਨੇਰਾ ਹੈ—ਅਨੁਭਵ ਕਰਦੇ-ਕਰਦੇ ਮਨ ਬਿਲਕੁਲ ਸ਼ਾਂਤ ਹੋ ਜਾਏਗਾ... ਹਨੇਰਾ ਹੀ ਹਨੇਰਾ ਹੈ...ਹਨੇਰਾ ਹੀ ਹਨੇਰਾ ਹੈ... ਮਨ ਸ਼ਾਂਤ ਹੁੰਦਾ ਜਾ ਰਿਹਾ ਹੈ—ਮਨ ਬਿਲਕੁਲ ਸ਼ਾਂਤ ਹੋ ਜਾਏਗਾ... ਹਨੇਰਾ ਹੀ ਹਨੇਰਾ ਹੈ... ਛੱਡ ਦਿਉ, ਆਪਣੇ-ਆਪ ਨੂੰ ਹਨੇਰੇ ਵਿੱਚ ਬਿਲਕੁਲ ਛੱਡ ਦਿਉ।

ਹਨੇਰਾ ਹੀ ਹਨੇਰਾ ਹੈ... ਬਸ, ਹਨੇਰਾ ਹੀ ਹਨੇਰਾ... ਛੱਡ ਦਿਉ, ਹਨੇਰਾ ਹੈ... ਮਹਾਨ ਹਨੇਰਾ ਚਾਰੇ ਪਾਸੇ ਰਹਿ ਗਿਆ... ਮੈਂ ਹਾਂ ਅਤੇ ਹਨੇਰਾ ਹੈ, ਨਾ ਕੁਝ ਦਿਖਾਈ

ਪੈਂਦਾ ਹੈ... ਬਸ ਹਨੇਰਾ ਹੀ ਹਨੇਰਾ ਜਾਣ ਪੈਂਦਾ ਹੈ... ਡਰੋ ਨਹੀਂ ਛੱਡ ਦਿਉ, ਬਿਲਕੁਲ ਛੱਡ ਦਿਉ... ਹਨੇਰਾ ਹੀ ਹਨੇਰਾ ਬਾਕੀ ਰਹਿ ਗਿਆ ਹੈ। ਅਤੇ ਮਨ ਇਕਦਮ ਸ਼ਾਂਤ ਹੋ ਜਾਏਗਾ... ਹਨੇਰਾ ਪਰਮ ਸ਼ਾਂਤੀਦਾਈ ਹੈ। ਮਨ ਦਾ ਕਣ-ਕਣ ਸ਼ਾਂਤ ਹੋ ਜਾਏਗਾ... ਦਿਮਾਗ਼ ਦਾ ਕੋਨਾ-ਕੋਨਾ ਸ਼ਾਂਤ ਹੋ ਜਾਏਗਾ... ਹਨੇਰੇ ਵਿੱਚ ਡੁੱਬ ਜਾਉ... ਹਨੇਰਾ ਹੀ ਹਨੇਰਾ ਹੈ।

ਹਨੇਰਾ ਹੀ ਹਨੇਰਾ ਹੈ... ਹਨੇਰਾ ਹੀ ਹਨੇਰਾ ਹੈ... ਮਨ ਬਿਲਕੁਲ ਸ਼ਾਂਤ ਹੋ ਗਿਆ ਹੈ। ਮਨ ਸ਼ਾਂਤ ਹੋ ਗਿਆ... ਮਨ ਸ਼ਾਂਤ ਹੋ ਗਿਆ... ਹਨੇਰਾ ਹੀ ਹਨੇਰਾ ਹੈ... ਚਾਰੇ ਪਾਸੇ ਹਨੇਰਾ ਹੈ... ਮੈਂ ਹਾਂ, ਅਤੇ ਹਨੇਰਾ ਹੈ। ਕੁਝ ਵੀ ਨਹੀਂ ਸੁੱਝਦਾ... ਕੋਈ ਹੋਰ ਦਿਖਾਈ ਨਹੀਂ ਪੈਂਦਾ... ਹਨੇਰਾ ਹੈ... ਹਨੇਰਾ...

ਮਨ ਸ਼ਾਂਤ ਹੋ ਗਿਆ... ਮਨ ਬਿਲਕੁਲ ਸ਼ਾਂਤ ਹੋ ਗਿਆ।

ਹੁਣ ਹੌਲੀ-ਹੌਲੀ ਅੱਖਾਂ ਖੋਲ੍ਹੋ। ਬਾਹਰ ਵੀ ਬਹੁਤ ਸ਼ਾਂਤੀ ਜਾਣ ਪਏਗੀ। ਹੌਲੀ-ਹੌਲੀ ਅੱਖਾਂ ਖੋਲ੍ਹਣਾ, ਫਿਰ ਦੂਜਾ ਪ੍ਰਯੋਗ ਸਮਝਣਾ ਤੇ ਉਸ ਨੂੰ ਪੰਜ ਮਿਨਟ ਦੇ ਲਈ ਕਰਨਾ।

ਸਮਾਧੀ ਦੀ ਪਹਿਲੀ ਪੌੜੀ ਹੈ, ਹਨੇਰੇ ਦਾ ਬੋਧ। ਹੌਲੀ-ਹੌਲੀ ਅੱਖਾਂ ਖੋਲ੍ਹੋ। ਬਾਹਰ ਵੀ ਬਹੁਤ ਸ਼ਾਂਤੀ ਜਾਣ ਪਏਗੀ। ਹੁਣ ਦੂਜਾ ਪੜਾਅ ਸਮਝ ਲਵੋ—ਫਿਰ ਪੰਜ ਮਿਨਟ ਅਸੀਂ ਉਸ ਨੂੰ ਕਰਾਂਗੇ।

ਜਦ ਕੋਈ ਮਰਦਾ ਹੈ ਤਾਂ ਗਹਿਰੇ ਹਨੇਰੇ ਵਿੱਚ ਚਾਰ-ਚੁਫੇਰਿਓਂ ਘਿਰ ਜਾਂਦਾ ਹੈ। ਮੌਤ ਦੇ ਪਹਿਲੇ ਪੜਾਅ ਵਿਚ ਹਨੇਰਾ ਘੇਰ ਲੈਂਦਾ ਹੈ। ਉਹ ਸਾਰਾ ਜਗਤ, ਜੋ ਦਿਖਾਈ ਪੈਂਦਾ ਸੀ, ਖੋ ਜਾਂਦਾ ਹੈ। ਉਹ ਸਾਰੇ ਸੰਬੰਧੀ, ਮਿੱਤਰ, ਆਪਣੇ-ਪਰਾਏ, ਉਹ ਜਿਹੜੇ ਚਾਰ-ਚੁਫੇਰੇ ਸਨ, ਸਭ ਖੋ ਜਾਂਦੇ ਹਨ ਅਤੇ ਹਨੇਰੇ ਦਾ ਪਰਦਾ ਚਾਰੇ-ਪਾਸਿਆਂ ਤੋਂ ਘੇਰ ਲੈਂਦਾ ਹੈ। ਲੇਕਿਨ ਅਸੀਂ ਹਨੇਰੇ ਤੋਂ ਇੰਨਾ ਡਰਦੇ ਹਾਂ ਕਿ ਉਸ ਡਰ ਦੇ ਕਾਰਨ ਬੇਹੋਸ਼ ਹੋ ਜਾਂਦੇ ਹਾਂ। ਕਾਸ਼ ! ਅਸੀਂ ਹਨੇਰੇ ਨੂੰ ਵੀ ਪ੍ਰੇਮ ਕਰ ਸਕੀਏ, ਤਾਂ ਮੌਤ ਵਿੱਚ ਬੇਹੋਸ਼ ਹੋਣ ਦੀ ਜ਼ਰੂਰਤ ਨਾ ਰਹਿ ਜਾਵੇ। ਅਤੇ ਸਮਾਧੀ ਵਿੱਚ ਜਿਨ੍ਹਾਂ ਨੇ ਜਾਣਾ ਹੈ, ਉਹਨਾਂ ਨੂੰ ਹਨੇਰੇ ਨੂੰ ਪ੍ਰੇਮ ਕਰਨਾ ਸਿੱਖਣਾ ਪਏਗਾ। ਹਨੇਰੇ ਨੂੰ ਗਲਵੱਕੜੀ ਪਾਉਣੀ ਸਿੱਖਣੀ ਪਵੇ। ਹਨੇਰੇ ਵਿੱਚ ਡੁੱਬਣ ਦੀ ਤਿਆਰੀ ਦਿਖਾਉਣੀ ਪਵੇ। ਇਸ ਲਈ ਪਹਿਲੇ ਪੜਾਅ ਵਿੱਚ ਪੰਜ ਮਿਨਟ ਹਨੇਰੇ ਨੂੰ ਆਪਣੇ ਚਾਰ-ਚੁਫੇਰੇ ਘਿਰਿਆ ਅਸੀਂ ਦੇਖਿਆ।

ਹੁਣ ਦੂਜੀ ਗੱਲ ਸਮਝ ਲੈਣੀ ਚਾਹੀਦੀ ਹੈ। ਮੌਤ ਦਾ, ਜਾਂ ਸਮਾਧੀ ਦਾ ਦੂਜਾ ਪੜਾਅ ਹੈ, ਇਕੱਲੇਪਣ ਦਾ ਬੋਧ—ਮੈਂ ਇਕੱਲਾ ਹਾਂ। ਮੌਤ ਦੇ ਦੂਜੇ ਪੜਾਅ ਵਿੱਚ ਹਨੇਰੇ ਦੇ ਘਿਰਦਿਆਂ ਹੀ ਪਤਾ ਲੱਗਦਾ ਹੈ ਕਿ ਮੈਂ ਇਕੱਲਾ ਹਾਂ। ਕੋਈ ਵੀ ਮੇਰਾ ਨਹੀਂ, ਕੋਈ ਵੀ ਸੰਗੀ ਨਹੀਂ, ਕੋਈ ਵੀ ਸਾਥੀ ਨਹੀਂ। ਲੇਕਿਨ ਜੀਵਨ-ਭਰ ਅਸੀਂ ਇਸ ਢੰਗ ਨਾਲ ਜੀਂਦੇ ਹਾਂ ਕਿ ਲੱਗਦਾ ਹੈ, ਸਭ ਹਨ ਮੇਰੇ—ਮਿੱਤਰ ਹਨ, ਸੰਬੰਧੀ ਹਨ, ਆਪਣੇ ਹਨ। ਇਕੱਲਾ ਹਾਂ, ਇਸ ਦਾ ਖ਼ਿਆਲ ਕਦੇ ਵੀ ਨਹੀਂ ਆਉਂਦਾ। ਜੇ ਖ਼ਿਆਲ ਆਏ ਵੀ ਤਾਂ

ਕਿਸੇ ਨੂੰ ਜਲਦੀ ਹੀ ਆਪਣਾ ਬਣਾਉਣ ਨਿਕਲ ਪੈਂਦਾ ਹੈ ਤਾਂ ਜੋ ਇਕੱਲੇਪਣ ਦਾ ਖ਼ਿਆਲ ਨਾ ਆਵੇ।

ਬਹੁਤ ਘੱਟ ਲੋਕ, ਬਹੁਤ ਘੱਟ ਛਿਨਾਂ 'ਤੇ, ਇਕੱਲੇ ਹੋਣ ਦਾ ਅਨੁਭਵ ਕਰ ਪਾਂਦੇ ਹਨ। ਅਤੇ ਜੋ ਮਨੁੱਖ ਇਕੱਲੇ ਹੋਣ ਦਾ ਅਨੁਭਵ ਨਹੀਂ ਕਰ ਪਾਂਦਾ, ਉਹ ਆਪਣਾ ਅਨੁਭਵ ਵੀ ਨਾ ਕਰ ਸਕੇ। ਜੋ ਵਿਅਕਤੀ ਲਗਾਤਾਰ ਅਜੇਹਾ ਸੋਚਦਾ ਹੈ ਕਿ ਦੂਜੇ ਨਾਲ ਜੁੜਿਆ ਹਾਂ, ਦੂਜੇ ਨਾਲ ਜੁੜਿਆ ਹਾਂ, ਦੂਜੇ ਹਨ, ਸੰਗੀ ਹਨ, ਸਾਥੀ ਹਨ, ਉਸ ਦੀ ਨਜ਼ਰ ਕਦੇ ਆਪਣੇ ਉੱਤੇ ਨਹੀਂ ਜਾ ਪਾਂਦੀ। ਮੌਤ ਦਾ ਵੀ ਦੂਜਾ ਅਨੁਭਵ ਜੋ ਹੈ, ਉਹ ਇਕੱਲੇ ਦਾ ਅਨੁਭਵ ਹੈ। ਇਸ ਲਈ ਮੌਤ ਸਾਨੂੰ ਬਹੁਤ ਡਰਾਉਂਦੀ ਹੈ। ਕਿਉਂਕਿ ਜ਼ਿੰਦਗੀ ਭਰ ਅਸੀਂ ਇਕੱਲੇ ਨਹੀਂ ਸੀ ਅਤੇ ਮੌਤ ਇਕੱਲਾ ਕਰ ਦੇਵੇਗੀ। ਅਸਲ ਵਿੱਚ ਮੌਤ ਦਾ ਡਰ ਨਹੀਂ ਹੈ, ਡਰ ਹੈ ਇਕੱਲੇ ਹੋਣ ਦਾ। ਹੁਣ ਵੀ ਇਕੱਲੇ ਹੋ ਕੇ ਅਸੀਂ ਡਰਦੇ ਹਾਂ। ਕੋਈ ਸਾਥ ਹੈ ਤਾਂ ਡਰ ਨਹੀਂ ਅਤੇ ਮਜ਼ਾ ਇਹ ਹੈ ਕਿ ਦੋ ਆਦਮੀ ਸਾਥ ਹਨ, ਉਹ ਦੋਨੋਂ ਇਕੱਲੇ ਵਿੱਚ ਡਰਦੇ ਹਨ। ਦੋਵੇਂ ਮਿਲ ਜਾਣਗੇ, ਤਾਂ ਡਰ ਦੁੱਗਣਾ ਹੋਵੇਗਾ ਕਿ ਅੱਧਾ ਹੋਵੇਗਾ। ਦੋ ਆਦਮੀ ਦੋਨੋਂ ਇਕੱਲੇ ਵਿੱਚ ਡਰਦੇ ਹਨ, ਲੇਕਿਨ ਦੋਨੋਂ ਮਿਲ ਕੇ ਸੋਚਦੇ ਹਨ ਕਿ ਦੂਜਾ ਹੈ, ਡਰ ਨਹੀਂ ਹੈ। ਦੂਜਾ ਵੀ ਸੋਚਦਾ ਹੈ, ਦੂਜਾ ਹੈ, ਡਰ ਨਹੀਂ ਹੈ। ਡਰ ਸਿਰਫ਼ ਦੁੱਗਣਾ ਹੋ ਗਿਆ ਹੈ। ਲੇਕਿਨ ਇਕ-ਦੂਜੇ ਦੇ ਨਾਲ ਅਸੀਂ ਸੋਚ ਲੈਂਦੇ ਹਾਂ। ਆਦਮੀ ਹਨੇਰੀ ਗਲੀ ਵਿੱਚੋਂ ਦੀ ਲੰਘਦਾ ਹੈ, ਤਾਂ ਡਰਦਾ ਹੈ। ਤਾਂ ਜ਼ੋਰ ਨਾਲ ਗੀਤ ਗਾਉਣ ਲੱਗਦਾ ਹੈ, ਭਗਵਾਨ ਦਾ ਨਾਮ ਲੈਣ ਲੱਗਦਾ ਹੈ। ਆਪਣੀ ਹੀ ਅਵਾਜ਼ ਸੁਣ ਕੇ ਅਜੇਹਾ ਲੱਗਦਾ ਹੈ ਕਿ ਕੋਈ ਹੈ।

ਇਕੱਲੇ ਦਾ ਭੈ—ਲੇਕਿਨ ਜੋ ਇਕੱਲਾ ਹੋਣ ਨੂੰ ਰਾਜ਼ੀ ਨਹੀਂ, ਟੋਟਲੀ ਅਲੋਨ ਉਹ ਸਮਾਧੀ ਵਿੱਚ ਨਹੀਂ ਜਾ ਸਕਦਾ, ਕਿਉਂਕਿ ਸਮਾਧੀ ਵਿੱਚ ਕੌਣ ਸਾਥ ਦੇਵੇਗਾ? ਪਤਨੀ ਕਿਵੇਂ ਸਮਾਧੀ ਵਿੱਚ ਸਾਥ ਦੇਵੇਗੀ, ਪਿਤਾ ਕਿਵੇਂ ਸਾਥ ਜਾਏਗਾ, ਪਤੀ ਕਿਵੇਂ ਸਾਥ ਜਾਏਗਾ, ਗੁਰੂ ਕਿਵੇਂ ਸਾਥ ਜਾਏਗਾ, ਦੋਸਤ ਕਿਵੇਂ ਸਾਥ ਜਾਏਗਾ। ਸਮਾਧੀ ਵਿੱਚ ਤਾਂ ਕੋਈ ਵੀ ਨਹੀਂ ਜਾਏਗਾ। ਸਮਾਧੀ ਵਿੱਚ ਤਾਂ ਬਿਲਕੁਲ ਇਕੱਲਾ ਹੀ ਜਾਣਾ ਹੋਵੇਗਾ। ਇਸ ਲਈ ਜੋ ਜਿੰਨਾ ਐਕਸਟ੍ਰੋਵਰਟ ਹੈ, ਜੋ ਆਪਣੇ-ਆਪ ਨਾਲ ਬਾਹਰ ਦੇ ਲੋਕਾਂ ਨਾਲ, ਜਿੰਨਾ ਜੋੜੀ ਰੱਖਦਾ ਹੈ ਆਪਣੇ-ਆਪ ਨੂੰ, ਕਦੇ ਇਕੱਲਾ ਨਹੀਂ ਹੁੰਦਾ, ਉਹ ਆਦਮੀ ਸਮਾਧੀ ਵਿੱਚ ਪਹੁੰਚਣ 'ਚ ਉੱਨੀ ਹੀ ਮੁਸ਼ਕਲ ਮਹਿਸੂਸ ਕਰਦਾ ਹੈ। ਜੇ ਅਸੀਂ ਕਦੇ ਇਕੱਲੇ ਰਹਿ ਵੀ ਜਾਈਏ ਸੁਭਾਗ ਨਾਲ, ਤਾਂ ਛੇਤੀ ਨਾਲ ਆਪਣੇ-ਆਪ ਨੂੰ ਭਰ ਲੈਂਦੇ ਹਾਂ, ਰੇਡੀਓ ਲਗਾ ਲਵਾਂਗੇ, ਅਖ਼ਬਾਰ ਪੜ੍ਹਨ ਲੱਗਾਂਗੇ, ਕੁਝ-ਨਾ-ਕੁਝ ਕਰਨ ਲੱਗਾਂਗੇ, ਸਿਗਰਟ ਪੀਣ ਲੱਗਾਂਗੇ। ਇਹ ਸਿਰਫ਼ ਇਕੱਲੇਪਣ ਤੋਂ ਬਚਣ ਦੇ ਉਪਾਅ ਹਨ। ਇਥੋਂ ਤਕ ਕਿ ਲੋਕ ਇਕੱਲੇ ਹੀ ਬੈਠ ਕੇ ਤਾਸ਼ ਖੇਡਣ ਲੱਗਣਗੇ, ਇਕੱਲੇ ਹੀ ਆਦਮੀ ਹਨ, ਦੋਨਾਂ ਤਰਫ਼ਾਂ ਤੋਂ ਬਾਜ਼ੀਆਂ ਚੱਲਣ ਲੱਗਣਗੀਆਂ, ਦੂਜੇ ਨੂੰ ਕਲਪਿਤ ਕਰ ਲਏਗਾ ਕਿ ਕੋਈ ਹੈ। ਇਕੱਲੇ ਹੋਣ ਤੋਂ ਅਸੀਂ ਇੰਨੇ ਭੈਮਾਨ ਹਾਂ, ਤਾਂ ਫਿਰ ਅਸੀਂ ਸਮਾਧੀ ਵਿੱਚ ਪ੍ਰਵੇਸ਼ ਨਹੀਂ ਕਰ ਸਕਦੇ।

ਅਤੇ ਇਕੱਲੇ ਹੋਣ ਦਾ ਸੁਹੱਪਣ ਨਿਆਰਾ ਹੈ। ਮੇਰਾ ਮਤਲਬ ਇਹ ਨਹੀਂ ਕਿ ਕੋਈ ਸਮਾਜ ਤੋਂ ਭੱਜ ਜਾਵੇ। ਸਮਾਜ ਤੋਂ ਜੋ ਲੋਕ ਭੱਜ ਜਾਂਦੇ ਹਨ, ਉਹ ਵੀ ਇਕੱਲੇ ਨਹੀਂ ਹਨ, ਕਿਉਂਕਿ ਜਿਸ ਨੂੰ ਉਹ ਛੱਡ ਕੇ ਭੱਜਦੇ ਹਨ ਉਹ ਉਹਨਾਂ ਦੇ ਮਨ ਦੇ ਨਾਲ ਚਲਿਆ ਜਾਂਦਾ ਹੈ। ਉਹ ਜੰਗਲ-ਪਹਾੜ 'ਤੇ ਬੈਠ ਕੇ, ਤੁਹਾਡੀ ਯਾਦ ਕਰ ਰਹੇ ਹਨ। ਕਿਉਂਕਿ ਜੇ ਤੁਹਾਨੂੰ ਉਹ ਭੁੱਲ ਸਕਦੇ, ਤਾਂ ਇਥੇ ਹੀ ਭੁੱਲ ਸਕਦੇ ਸਨ। ਜੰਗਲ ਪਹਾੜ 'ਤੇ ਜਾਣ ਦੀ ਕੋਈ ਵੀ ਜ਼ਰੂਰਤ ਨਹੀਂ ਸੀ। ਇਕੱਲੇ ਹੋਣ ਦਾ ਮਤਲਬ ਭੱਜ ਜਾਣਾ ਨਹੀਂ ਹੈ। ਇਕੱਲੇ ਹੋਣ ਦਾ ਮਤਲਬ ਇਸ ਸੱਚ ਨੂੰ ਜਾਣਨਾ ਹੈ ਕਿ ਮੈਂ ਇਕੱਲਾ ਹਾਂ। ਇਕੱਲਾ ਰਹਿੰਦਾ ਹਾਂ, ਇਕੱਲਾ ਹਾਂ, ਇਕੱਲਾ ਜਾਵਾਂਗਾ। ਸਾਥੀ ਹਨ, ਸੰਗੀ ਹਨ, ਰਸਤੇ 'ਤੇ, ਰਾਹੀ ਦੀ ਤਰ੍ਹਾਂ ਮਿਲੇ ਹੋਏ ਮਿੱਤਰ ਹਨ। ਸਾਥ ਥੋੜ੍ਹੀ ਦੇਰ ਅਸੀਂ ਹਾਂ ਅਤੇ ਵਿਦਾ ਹੋ ਜਾਵਾਂਗੇ। ਸਾਥ ਹੋਣਾ ਬੁਰਾ ਨਹੀਂ ਹੈ, ਲੇਕਿਨ ਇੰਨਾ ਸਾਥ ਹੋ ਜਾਣਾ ਕਿ ਆਪਣੇ ਹੋਣ ਦਾ ਬੋਧ ਹੀ ਮਿਟ ਜਾਵੇ, ਮਹਿੰਗਾ ਹੈ। ਸਾਥ ਜ਼ਰੂਰ ਹੋਵੇ, ਪਤਨੀ ਹੋਵੇ, ਪਤੀ ਹੋਵੇ, ਬੇਟੇ ਹੋਣ, ਮਿੱਤਰ ਹੋਣ, ਸਮਾਜ ਹੋਵੇ, ਇਹ ਸਵਾਲ ਨਹੀਂ ਹੈ, ਲੇਕਿਨ ਸਭ ਦੇ ਵਿੱਚ ਲਗਾਤਾਰ ਖ਼ੁਦ ਨੂੰ ਇਕੱਲਾ ਜਾਣਿਆ ਜਾ ਸਕੇ, ਪਛਾਣਿਆ ਜਾ ਸਕੇ, ਤਾਂ ਫਿਰ ਭੀੜ ਵਿੱਚ ਵੀ ਇਕੱਲੇ ਹੋ ਸਕਦੇ ਹੋ। ਅਤੇ ਜੇ ਇਕੱਲੇ ਹੋਣ ਦੀ ਕਲਾ ਪਤਾ ਨਾ ਹੋਵੇ, ਤਾਂ ਜੰਗਲ ਵਿੱਚ ਵੀ ਇਕੱਲੇ ਨਹੀਂ ਹੋ ਸਕਦੇ ਹੋ।

ਦੂਜਾ ਪ੍ਰਯੋਗ ਹੈ ਇਕੱਲੇ ਹੋਣ ਦਾ—ਜਿਵੇਂ ਹੁਣੇ ਅਸੀਂ ਹਨੇਰੇ ਦਾ ਭਾਵ ਲਿਆ। ਤਾਂ ਪਹਿਲਾਂ ਅਸੀਂ ਹਨੇਰੇ ਦਾ ਭਾਵ ਕਰਾਂਗੇ, ਇਕ ਮਿਨਟ। ਜਦ ਹਨੇਰਾ ਘਿਰ ਜਾਏਗਾ ਤਦ ਅਸੀਂ ਦੂਜਾ ਭਾਵ ਕਰਾਂਗੇ ਕਿ ਮੈਂ ਬਿਲਕੁਲ ਇਕੱਲਾ ਹਾਂ, ਇਕੱਲਾ ਹਾਂ, ਇਕਦਮ ਇਕੱਲਾ ਹਾਂ, ਕੋਈ ਵੀ ਸਾਥੀ ਨਹੀਂ ਹੈ, ਕੋਈ ਵੀ ਸੰਗੀ ਨਹੀਂ ਹੈ, ਕੋਈ ਮਿੱਤਰ ਨਹੀਂ ਹੈ, ਕੋਈ ਹੈ ਹੀ ਨਹੀਂ, ਮੈਂ ਬਿਲਕੁਲ ਇਕੱਲਾ ਹਾਂ। ਇਹ ਇਕੱਲੇ ਹੋਣ ਦਾ ਭਾਵ ਜਿੰਨਾ ਗਹਿਰਾ ਹੋਵੇਗਾ, ਉੱਨਾ ਹੀ ਮੈਂ ਆਪਣੇ ਨੇੜੇ ਆਵਾਂਗਾ। ਜਦ ਤਕ ਮੈਂ ਦੂਜੇ ਨੂੰ ਖੋਜ ਰਿਹਾ ਹਾਂ, ਤਦ ਤਕ ਆਪਣੇ-ਆਪ ਤੋਂ ਦੂਰ ਜਾ ਰਿਹਾ ਹਾਂ, ਤਾਂ ਸਮਾਧੀ ਦਾ ਦੂਜਾ ਪੜਾਅ—ਮੌਤ ਦਾ ਵੀ ਦੂਜਾ ਪੜਾਅ ਹੈ, ਇਕੱਲੇਪਣ ਦਾ ਬੋਧ।

ਹੁਣ ਅਸੀਂ ਅੱਖਾਂ ਬੰਦ ਕਰੀਏ। ਦੂਜੇ ਪ੍ਰਯੋਗ ਦੇ ਲਈ ਸਰੀਰ ਨੂੰ ਢਿੱਲਾ ਛੱਡ ਕੇ ਬੈਠਣਾ। ਅੱਖਾਂ ਬੰਦ ਕਰ ਲਵੋ, ਸਰੀਰ ਨੂੰ ਢਿੱਲਾ ਛੱਡ ਦਿਉ—ਅੱਖਾਂ ਬੰਦ ਹੋ ਗਈਆਂ... ਸਰੀਰ ਢਿੱਲਾ ਛੱਡ ਦਿੱਤਾ... ਘਣੇ ਨ੍ਹੇਰੇ ਵਿੱਚ ਚਾਰ-ਚੁਫੇਰੇ ਘਿਰਿਆ ਹੋਇਆ ਅਨੁਭਵ ਕਰੋ... ਨ੍ਹੇਰਾ ਹੈ... ਚਾਰ-ਚੁਫੇਰੇ ਨ੍ਹੇਰਾ ਹੈ.. ਕੋਈ ਦਿਖਾਈ ਨਹੀਂ ਪੈਂਦਾ, ਕੁਝ ਸੁੱਝਦਾ ਨਹੀਂ...। ਬਸ ਅੰਧਕਾਰ ਹੀ ਅੰਧਕਾਰ ਹੈ... ਛੱਡ ਦਿਉ ਆਪਣੇ-ਆਪ ਨੂੰ ਅੰਧਕਾਰ ਵਿੱਚ....

ਮੈਂ ਇਕੱਲਾ ਹਾਂ...ਮੈਂ ਇਕੱਲਾ ਹਾਂ....ਮੈਂ ਬਿਲਕੁਲ ਇਕੱਲਾ ਹਾਂ....ਇਕੱਲਾ ਆਉਂਦਾ ਹਾਂ, ਇਕੱਲਾ ਜਾਂਦਾ ਹਾਂ, ਮੈਂ ਇਕੱਲਾ ਹਾਂ... ਪੰਜ ਮਿਨਟ ਦੇ ਲਈ ਇਸ ਭਾਵ ਵਿੱਚ, ਗਹਿਰੇ ਤੋਂ ਗਹਿਰੇ 'ਚ ਉਤਰ ਜਾਉ ਕਿ ਮੈਂ ਇਕੱਲਾ ਹਾਂ। ਮੈਂ ਇਕੱਲਾ ਹਾਂ... ਮੈਂ

ਇਕੱਲਾ ਹਾਂ... ਮੈਂ ਬਿਲਕੁਲ ਇਕੱਲਾ ਹਾਂ... ਕੋਈ ਵੀ ਤਾਂ ਨਹੀਂ ਹੈ... ਮੈਂ ਬਿਲਕੁਲ ਇਕੱਲਾ ਹਾਂ... ਮੈਂ ਇਕੱਲਾ ਹਾਂ... ਕੋਈ ਵੀ ਤਾਂ ਨਹੀਂ ਹੈ, ਸੰਗੀ, ਸਾਥੀ, ਸੰਬੰਧੀ, ਕੋਈ ਵੀ ਤਾਂ ਨਹੀਂ ਹੈ... ਮੈਂ ਇਕੱਲਾ ਹਾਂ... ਮੈਂ ਇਕੱਲਾ ਹਾਂ... ਮੈਂ ਇਕੱਲਾ ਹਾਂ, ਪੰਜ ਮਿਨਟ ਦੇ ਲਈ ਇਕ ਹੀ ਭਾਵ ਵਿੱਚ ਡੁੱਬ ਜਾਉ—ਮੈਂ ਇਕੱਲਾ ਹਾਂ... ਮੈਂ ਇਕੱਲਾ ਹਾਂ... ਅਤੇ ਵਿਰਾਟ ਸ਼ਾਂਤੀ ਉਤਰ ਆਏਗੀ। ਮੈਂ ਇਕੱਲਾ ਹਾਂ...

ਮੈਂ ਇਕੱਲਾ ਹਾਂ... ਮੈਂ ਇਕੱਲਾ ਹਾਂ... ਚਾਰ-ਚੁਫੇਰ ਘਣਘੋਰ ਅੰਧਕਾਰ ਹੈ, ਅਤੇ ਮੈਂ ਇਕੱਲਾ ਹਾਂ... ਮੈਂ ਇਕੱਲਾ ਹਾਂ... ਮੈਂ ਇਕੱਲਾ ਹਾਂ...

ਜਿਵੇਂ ਹੀ ਬਿਲਕੁਲ ਇਕੱਲੇ ਰਹਿ ਜਾਉਗੇ, ਸਭ ਸ਼ਾਂਤ ਹੋ ਜਾਏਗਾ, ਅਜੇਹਾ ਸ਼ਾਂਤ ਜਿਹਾ ਕਦੇ ਨਹੀਂ ਹੋਇਆ। ਮੈਂ ਇਕੱਲਾ ਹਾਂ... ਮੈਂ ਇਕੱਲਾ ਹਾਂ... ਮੈਂ ਇਕੱਲਾ ਹਾਂ...

ਮੈਂ ਇਕੱਲਾ ਹਾਂ... ਮੈਂ ਬਿਲਕੁਲ ਇਕੱਲਾ ਹਾਂ... ਚਾਰ-ਚੁਫੇਰੇ ਅੰਧਕਾਰ ਹੈ, ਅਤੇ ਮੈਂ ਇਕੱਲਾ ਹਾਂ... ਮੈਂ ਇਕੱਲਾ ਹਾਂ... ਚਾਰੇ ਪਾਸੇ ਹਨੇਰਾ ਅਤੇ ਮੈਂ ਇਕੱਲਾ ਹਾਂ... ਮੈਂ ਇਕੱਲਾ ਹਾਂ... ਮੈਂ ਇਕੱਲਾ ਹਾਂ...। ਮਨ ਸ਼ਾਂਤ ਹੋ ਜਾਏਗਾ... ਮਨ ਬਿਲਕੁਲ ਸ਼ਾਂਤ ਹੋ ਜਾਏਗਾ। ...ਮੈਂ ਇਕੱਲਾ ਹਾਂ... ਮੈਂ ਇਕੱਲਾ ਹਾਂ...। ਮਨ ਸ਼ਾਂਤ ਹੋ ਜਾਏਗਾ... ਮਨ ਬਿਲਕੁਲ ਸ਼ਾਂਤ ਹੋ ਜਾਏਗਾ। ... ਮੈਂ ਇਕੱਲਾ ਹਾਂ... ਮੈਂ ਇਕੱਲਾ ਹਾਂ... ਕੋਈ ਨਹੀਂ, ਕੋਈ ਨਹੀਂ, ਬਸ ਹਨੇਰਾ ਹੈ.... ਅਤੇ ਮੈਂ ਇਕੱਲਾ ਹਾਂ...

ਮੈਂ ਇਕੱਲਾ ਹਾਂ... ਚਾਰੇ ਪਾਸੇ ਹਨੇਰਾ , ਹਨੇਰਾ.... ਅਤੇ ਮੈਂ ਇਕੱਲਾ ਹਾਂ... ਮੈਂ ਬਿਲਕੁਲ ਇਕੱਲਾ ਹਾਂ।

ਇਕੱਲਾ ਹਾਂ... ਇਕੱਲਾ ਹਾਂ... ਮੈਂ ਇਕੱਲਾ ਹਾਂ... ਅੰਧਕਾਰ ਹੈ.... ਅੰਧਕਾਰ ਹੈ ਅਤੇ ਮੈਂ ਇਕੱਲਾ ਹਾਂ। ਮਨ ਸ਼ਾਂਤ ਹੋ ਗਿਆ ਹੈ। ਸਮਾਧੀ ਦੀ ਦੂਜੀ ਪੌੜੀ ਹੈ। ਇਕੱਲੇ ਹੋਣ ਦਾ ਭਾਵ। ਇਸ ਭਾਵ ਨੂੰ ਠੀਕ ਤਰ੍ਹਾਂ ਪਛਾਣ ਲੈਣਾ। ਮੈਂ ਇਕੱਲਾ ਹਾਂ... ਮੈਂ ਇਕੱਲਾ ਹਾਂ... ਮੈਂ ਇਕੱਲਾ ਹਾਂ...

ਫਿਰ ਹੌਲੀ-ਹੌਲੀ ਅੱਖਾਂ ਖੋਲ੍ਹੋ। ਚਾਰ-ਚੁਫੇਰੇ ਲੋਕ ਦਿਖਾਈ ਪੈਣਗੇ, ਫਿਰ ਵੀ ਲੱਗੇਗਾ, ਮੈਂ ਇਕੱਲਾ ਹਾਂ—ਲੋਕ ਹਨ ਚਾਰੇ ਪਾਸੇ, ਲੇਕਿਨ ਮੈਂ ਇਕੱਲਾ ਹਾਂ। ਹੌਲੀ-ਹੌਲੀ ਅੱਖਾਂ ਖੋਲ੍ਹਣਾ, ਚਾਰ-ਚੁਫੇਰੇ ਵੱਡਾ ਸੰਸਾਰ ਹੈ, ਪਰ ਮੈਂ ਇਕੱਲਾ ਹਾਂ।

ਫਿਰ ਤੀਜਾ ਪ੍ਰਯੋਗ ਸਮਝੋ—ਪੰਜ ਮਿਨਟ ਦੇ ਲਈ ਤੀਜੇ ਪ੍ਰਯੋਗ ਨੂੰ ਕਰਨਾ।

ਹਨੇਰਾ ਮੌਤ ਦਾ ਪਹਿਲਾ ਅਨੁਭਵ ਹੈ, ਇਕੱਲੇ ਹੋਣ ਦਾ, ਨਿਰੋਲ ਇਕੱਲੇ ਹੋਣ ਦਾ ਅਨੁਭਵ, ਮੌਤ ਦਾ ਦੂਜਾ ਅਨੁਭਵ ਹੈ, ਅਤੇ ਤੀਜਾ ਅਨੁਭਵ ਹੈ ਉਸ ਆਦਮੀ ਦੇ ਮਿਟ ਜਾਣ ਦਾ ਜਿਸ ਨੂੰ ਮੈਂ ਹੁਣ ਤਕ ਜਾਣਿਆ ਸੀ ਕਿ ਮੈਂ ਹਾਂ। ਜਿਸ ਨੂੰ ਮੈਂ ਸਮਝਿਆ ਸੀ ਕਿ ਮੈਂ ਹਾਂ, ਨਾਉਂ ਸੀ ਜਿਸ ਦਾ, ਮਕਾਨ ਸੀ ਜਿਸ ਦਾ, ਇੱਜ਼ਤ ਸੀ, ਪਤਾ ਟਿਕਾਣਾ ਸੀ ਜਿਸ ਦਾ। ਮੌਤ ਦਾ ਤੀਜਾ ਅਨੁਭਵ ਹੈ, ਉਸ ਆਦਮੀ ਦਾ ਮਿਟ ਜਾਣਾ ਜਿਸ ਨੂੰ ਮੈਂ ਜਾਣਿਆ ਸੀ ਕਿ ਮੈਂ ਹਾਂ। ਜ਼ਰੂਰ ਜਿਸ ਨੂੰ ਅਸੀਂ ਜਾਣਦੇ ਹਾਂ, ਮੈਂ ਹਾਂ, ਉਸ ਦੇ ਪਿੱਛੇ ਕੋਈ ਹੈ ਜੋ ਕਦੇ ਨਹੀਂ ਮਿਟਦਾ। ਲੇਕਿਨ ਅਸੀਂ ਉਸ ਨੂੰ ਨਹੀਂ ਜਾਣ ਪਾਵਾਂਗੇ, ਨਹੀਂ ਪਛਾਣ

ਪਾਵਾਂਗੇ। ਜਦ ਤਕ ਇਹ ਪਰਤ ਨਾ ਮਿਟ ਜਾਵੇ, ਜਿਸ ਨੂੰ ਅਸੀਂ ਜਾਣਦੇ ਹਾਂ ਆਪਣਾ ਹੋਣਾ। ਇਸ ਲਈ ਤੀਜਾ ਪ੍ਰਯੋਗ ਹੈ ਇਸ ਗੱਲ ਦੇ ਅਨੁਭਵ ਦਾ ਕਿ ਮਿਟ ਗਿਆ ਮੈਂ, ਉਹ ਜੋ ਸੀ। ਜਿਸ ਨੂੰ ਮੈਂ ਜਾਣਦਾ ਸੀ, ਜਿਸ ਦਾ ਚੇਹਰਾ ਸੀ, ਸ਼ਕਲ ਸੀ, ਪਛਾਣ ਸੀ, ਨਾਉਂ ਸੀ, ਟਿਕਾਣਾ ਸੀ। ਮਿਟ ਗਿਆ, ਮਿਟ ਗਿਆ। ਮੈਂ ਮਿਟ ਗਿਆ ਹਾਂ, ਕਿਉਂਕਿ ਮੈਂ ਆਪਣੇ-ਆਪ ਨੂੰ ਜਿਸ ਤਰ੍ਹਾਂ ਦਾ ਜਾਣਦਾ ਹਾਂ, ਉਹ ਮੌਤ ਵਿੱਚ ਮਿਟ ਜਾਏਗਾ। ਸਮਾਧੀ ਵਿਚ ਇਸ ਤੀਜੇ ਅਨੁਭਵ ਨੂੰ ਤੀਬਰਤਾ ਨਾਲ ਉਤਾਰਨਾ ਹੈ ਕਿ ਮੈਂ ਮਿਟ ਗਿਆ ਹਾਂ, ਮੈਂ ਮਰ ਗਿਆ ਹਾਂ, ਮੈਂ ਮਰ ਗਿਆ ਹਾਂ। ਤੀਜਾ ਅਨੁਭਵ ਮਿਟਣ ਦਾ ਅਨੁਭਵ ਹੈ। ਜਦ ਹਨੇਰਾ ਪੂਰਾ ਹੋ ਜਾਏਗਾ ਅਤੇ ਮੈਂ ਬਿਲਕੁਲ ਇਕੱਲਾ ਰਹਿ ਜਾਵਾਂਗਾ, ਤਦ ਮਿਟਣਾ ਬਹੁਤ ਆਸਾਨ ਹੋਵੇਗਾ। ਅਤੇ ਜਦ ਮੈਂ ਮਿਟ ਵੀ ਜਾਵਾਂਗਾ ਤਦ ਜੋ ਬਾਕੀ ਰਹਿ ਜਾਏਗਾ ਉਹੀ ਹੈ। ਦਿ ਰਿਮੇਂਬਰਿੰਗ, ਉਹ ਜੋ ਪਿੱਛੇ ਬਚ ਜਾਂਦਾ ਹੈ। ਜਿਸ ਨੂੰ ਹਨੇਰਾ ਡੋਬ ਨਹੀਂ ਪਾਂਦਾ, ਜਿਸ ਦੇ ਇਕੱਲੇ ਹੋਣ ਨਾਲ ਕੁਝ ਟੁੱਟਦਾ ਨਹੀਂ, ਅਤੇ ਜਿਸ ਦੇ ਮਰ ਜਾਣ ਨਾਲ ਵੀ ਕੁਝ ਮਿਟਦਾ ਨਹੀਂ, ਫਿਰ ਜੋ ਪਿੱਛੇ ਰਹਿ ਜਾਂਦਾ ਹੈ, ਉਹ ਹੈ।

ਤੀਜਾ ਪ੍ਰਯੋਗ ਹੈ ਮਿਟਣ ਦਾ—ਅਤੇ ਜਦ ਤੁਸੀਂ ਮਿਟ ਜਾਉ, ਮਿਟ ਗਏ ਹੋਵੋ, ਤਾਂ ਤੁਸੀਂ ਕੁਝ ਵੀ ਨਹੀਂ ਕਰ ਸਕਦੇ ਹੋ। ਤੁਹਾਡੇ ਕਰਨ ਨੂੰ ਕੁਝ ਬਾਕੀ ਨਹੀਂ ਰਹਿ ਜਾਂਦਾ ਹੈ। ਫਿਰ ਤੁਸੀਂ ਰਹਿ ਜਾਂਦੇ ਹੋ, ਜੋ ਰਹਿ ਜਾਏਗਾ, ਰਹਿ ਜਾਏਗਾ, ਜੋ ਖੋ ਜਾਏਗਾ ਉਹ ਖੋ ਜਾਏਗਾ। ਇਸ ਤੀਜੇ ਪ੍ਰਯੋਗ ਨੂੰ ਸਭ ਤੋਂ ਵੱਧ ਕੇਂਦਰ 'ਤੇ ਸਮਝਣਾ ਚਾਹੀਦਾ ਹੈ ਸਮਾਧੀ ਵਿੱਚ ਮਿਟ ਜਾਣ ਦਾ।

ਇਕ ਫ਼ਕੀਰ ਲੋਕਾਂ ਨੂੰ ਸਮਾਧੀ ਦੇ ਸੰਬੰਧ ਵਿੱਚ ਸਮਝਾਉਂਦਾ ਸੀ। ਪਰ ਉਹ ਕਹਿੰਦਾ ਸੀ, ਜੋ ਜ਼ਰਾ ਜਾਣਦਾ ਹੋਵੇ ਉਹੀ ਮੇਰੇ ਕੋਲ ਆਵੇ। ਇਕ ਯੁਵਕ ਉਸ ਦੇ ਕੋਲ ਆਇਆ ਹੈ। ਉਸ ਯੁਵਕ ਨੇ ਕਿਹਾ ਹੈ, ਮੈਂ ਸਿੱਖਣੀ ਹੈ ਸਮਾਧੀ। ਉਸ ਨੇ ਕਿਹਾ, ਕੁਝ ਜ਼ਰਾ ਜਾਣਦਾ ਹੈਂ ਤਾਂ ਆ। ਲੇਕਿਨ ਉਹ ਯੁਵਕ ਕੁਝ ਵੀ ਨਹੀਂ ਜਾਣਦਾ ਸੀ। ਉਸ ਫ਼ਕੀਰ ਨੇ ਉਸ ਨੂੰ ਦੁਆਰ ਦੇ ਬਾਹਰ ਕਰਕੇ ਦੁਆਰ ਬੰਦ ਕਰ ਲਏ। ਉਸ ਯੁਵਕ ਨੇ ਸੋਚਿਆ ਕਿ ਮੈਂ ਕਿਵੇਂ ਦੱਸਾਂ ਕਿ ਮੈਂ ਕੁਝ ਜਾਣਦਾ ਹਾਂ, ਮੈਂ ਕੁਝ ਜਾਣਦਾ ਨਹੀਂ। ਉਸ ਨੇ ਆਂਢ-ਗੁਆਂਢ ਵਿੱਚ ਲੋਕਾਂ ਤੋਂ ਜਾ ਕੇ ਪੁੱਛਿਆ ਕਿ ਕੀ ਕਹਿਣ ਨਾਲ ਉਹ ਫ਼ਕੀਰ ਸਵੀਕਾਰ ਕਰ ਲਏਗਾ। ਤਾਂ ਉਹਨਾਂ ਲੋਕਾਂ ਨੇ ਕਿਹਾ, ਜਿਥੋਂ ਤਕ ਸਾਨੂੰ ਪਤਾ ਹੈ ਫ਼ਕੀਰ ਸਿਖਾਉਂਦਾ ਹੈ ਸਮਾਧੀ, ਯਾਨੀ ਮਰ ਜਾਣਾ ਤਾਂ ਤੂੰ ਜਾ ਕੇ ਫ਼ਕੀਰ ਜਦ ਕਹੇ ਕਿ ਕੁਝ ਜਾਣਦਾ ਹੈਂ, ਤਾਂ ਡਿੱਗ ਪਵੀਂ ਅਤੇ ਮਰ ਜਾਈਂ। ਉਸ ਨੇ ਕਿਹਾ, ਇਉਂ ਕਿਵੇਂ ਮਰਾਂਗਾ? ਡਿੱਗ ਪੈ ਸਕਦਾ ਹਾਂ, ਪਰ ਮਰਾਂਗਾ ਕਿਵੇਂ? ਤਾਂ ਉਹਨਾਂ ਨੇ ਕਿਹਾ, ਤੂੰ ਅੱਖਾਂ ਬੰਦ ਕਰਕੇ ਪੈ ਜਾਵੀਂ। ਤਾਂ ਫ਼ਕੀਰ ਸਮਝੇਗਾ ਕਿ ਥੋੜ੍ਹਾ ਤਾਂ ਜਾਣਦਾ ਹੈ। ਉਹ ਯੁਵਕ ਗਿਆ। ਸਿੱਖ ਕੇ ਆਇਆ ਸੀ।

ਸਿੱਖਿਆ ਹੋਇਆ ਸਦਾ ਝੂਠਾ ਹੁੰਦਾ ਹੈ। ਦੂਜੇ ਤੋਂ ਸਿੱਖਿਆ ਹੋਇਆ ਕਿਵੇਂ ਕੰਮ ਆਵੇ। ਜਿਵੇਂ ਹੀ ਗੁਰੂ ਨੇ ਪੁੱਛਿਆ ਕਿ ਜਾਣਦਾ ਹੈਂ? ਉਹ ਨਾਲ-ਦੀ-ਨਾਲ ਡਿੱਗਿਆ

ਅਤੇ ਮਰ ਗਿਆ, ਯਾਨੀ ਅੱਖਾਂ ਬੰਦ ਕਰਕੇ ਹੱਥ-ਪੈਰ ਢਿੱਲੇ ਛੱਡ ਕੇ ਪੈ ਰਿਹਾ। ਗੁਰੂ ਨੇ ਕਿਹਾ, ਬਿਲਕੁਲ ਠੀਕ, ਬਿਲਕੁਲ ਠੀਕ, ਲੇਕਿਨ, ਘੱਟ-ਤੋਂ-ਘੱਟ, ਇਕ ਅੱਖ ਖੋਲ੍ਹ ਤਾਂ ਉਸ ਯੁਵਕ ਨੇ ਸੋਚਿਆ, ਸ਼ਾਇਦ ਇਹ ਜ਼ਰੂਰੀ ਹੋਵੇਗਾ ਕਿ ਸਮਾਧੀ ਵਿਚ ਇਕ ਅੱਖ ਖੋਲ੍ਹ ਲਈਏ। ਪਰ ਇਕ ਅੱਖ ਖੁੱਲ੍ਹਦੀ ਨਹੀਂ। ਇਕ ਖੋਲ੍ਹ ਲਈ ਤਾਂ ਦੋਵੇਂ ਖੁੱਲ੍ਹ ਗਈਆਂ। ਉਸ ਗੁਰੂ ਨੇ ਕਿਹਾ ਉਠ, ਅਤੇ ਬਾਹਰ ਨਿਕਲ ਜਾ। ਕਿਸ ਤੋਂ ਸਿੱਖ ਕੇ ਆਇਆ ਹੈਂ? ਕਿਤੇ ਮੁਰਦਾ ਆਦਮੀ ਅੱਖ ਖੋਲ੍ਹਦਾ ਹੈ? ਜੇ ਮਰ ਹੀ ਗਿਆ ਸੀ, ਤਾਂ ਮਰ ਹੀ ਜਾਣਾ ਸੀ, ਅੱਖ ਕਿਉਂ ਖੋਲ੍ਹੀ? ਮਰਿਆ ਹੋਇਆ ਆਦਮੀ ਕੁਝ ਵੀ ਨਹੀਂ ਕਰਦਾ।

ਤੀਜਾ ਜੋ ਪ੍ਰਯੋਗ ਹੈ ਕਿ ਮਰ ਗਏ, ਉਸ ਦਾ ਮਤਲਬ ਹੈ ਕਿ ਫਿਰ ਪੰਜ ਮਿਨਟ ਤੁਸੀਂ ਕੁਝ ਨਹੀਂ ਕਰਨਾ ਹੈ। ਸਰੀਰ ਡਿੱਗੇ ਤਾਂ ਡਿੱਗ ਜਾਵੇ, ਝੁਕੇ ਤਾਂ ਝੁਕ ਜਾਵੇ, ਜੋ ਹੋਵੇ, ਹੋਵੇ। ਜੇ ਬਾਹਰ ਕੋਈ ਅਵਾਜ਼ ਆ ਰਹੀ ਹੈ, ਸੜਕ 'ਤੇ ਕਾਰ ਲੰਘ ਰਹੀ ਹੈ, ਸੁਣਾਈ ਪੈ ਰਹੀ ਹੈ, ਸੁਣਦੇ ਰਹਿਣਾ। ਮਰਿਆ ਹੋਇਆ ਆਦਮੀ ਕੁਝ ਨਹੀਂ ਕਰ ਸਕਦਾ। ਇਹ ਤਾਂ ਨਹੀਂ ਕਹਿ ਸਕਦਾ ਕਿ ਕਾਰ ਨੂੰ ਅਵਾਜ਼ ਨਹੀਂ ਕਰਨੀ ਚਾਹੀਦੀ। ਕਰ ਰਹੀ ਹੈ, ਮਰਿਆ ਹੋਇਆ ਆਦਮੀ ਕੀ ਕਰੇਗਾ? ਮਰਿਆ ਹੋਇਆ ਆਦਮੀ ਪਿਆ ਰਹੇਗਾ। ਜੋ ਸੁਣਾਈ ਪੈ ਰਿਹਾ ਹੈ, ਸੁਣਾਈ ਪਏਗਾ, ਨਹੀਂ ਸੁਣਾਈ ਪੈ ਰਿਹਾ ਹੈ। ਚੀਜ਼ਾਂ ਜੇਹੀਆਂ ਹਨ, ਉਹੋ ਜੇਹੀਆਂ ਹੀ ਸਵੀਕਾਰ ਕਰ ਲਵੇਗਾ। ਮਰਿਆ ਹੋਇਆ ਆਦਮੀ ਕੁਝ ਵੀ ਤਾਂ ਨਹੀਂ ਕਰ ਸਕਦਾ।

ਇਕ ਫ਼ਕੀਰ ਦੇ ਸਬੰਧ ਵਿਚ ਮੈਂ ਸੁਣਿਆ ਹੈ ਕਿ ਉਹ ਫ਼ਕੀਰ ਸਦਾ ਦੂਜਿਆਂ ਤੋਂ ਪੁੱਛਦਾ ਹੁੰਦਾ ਸੀ। ਉਸ ਨੇ, ਇਕ ਦਿਨ ਪਿੰਡ ਵਿੱਚ ਇਕ ਗਿਆਨੀ ਆਇਆ ਅਤੇ ਉਸ ਤੋਂ ਕਿਸੇ ਨੇ ਪੁੱਛਿਆ ਕਿ ਕਿਸੇ ਦਿਨ ਮੈਂ ਮਰ ਜਾਵਾਂ, ਤਾਂ ਮੈਨੂੰ ਕਿਵੇਂ ਪਤਾ ਲੱਗੇਗਾ ਕਿ ਮੈਂ ਮਰ ਗਿਆ। ਤਾਂ ਮੈਨੂੰ ਕੋਈ ਤਰਕੀਬ ਦੱਸ ਦਿਉ ਕਿ ਜਿਸ ਨਾਲ ਮੈਂ ਜਾਂਚ ਕਰਾਂ ਕਿ ਮੈਂ ਮਰ ਤਾਂ ਨਹੀਂ ਗਿਆ ਹਾਂ। ਤਾਂ ਉਸ ਗਿਆਨੀ ਨੇ ਕਿਹਾ, ਇਹ ਵੀ ਕੋਈ ਜਾਂਚ ਕਰਨ ਦੀ ਗੱਲ ਹੈ। ਜਦ ਮਰੇਂਗਾ ਤਾਂ ਹੱਥ-ਪੈਰ ਬਿਲਕੁਲ ਠੰਡੇ ਹੋ ਜਾਣਗੇ। ਠੰਡ ਦੇ ਦਿਨ ਸਨ, ਬਰਫ਼ ਪੈ ਰਹੀ ਸੀ। ਉਹ ਫ਼ਕੀਰ ਜੰਗਲ ਵਿੱਚ ਕੁਝ ਲੱਕੜਾਂ ਕੱਟਣ ਗਿਆ। ਹੱਥ ਠੰਡੇ ਹੋ ਗਏ, ਉਸ ਨੇ ਹੱਥ ਛੁਹਿਆ, ਉਸ ਨੇ ਦੇਖਿਆ, ਲੱਗਦਾ ਹੈ ਮੌਤ ਆ ਰਹੀ ਹੈ। ਉਸ ਨੇ ਕੁਹਾੜੀ ਹੇਠਾਂ ਸੁੱਟ ਦਿੱਤੀ। ਇਕ ਬਿਰਛ 'ਤੇ ਲੇਟ ਗਿਆ, ਕਿਉਂਕਿ ਮਰੇ ਹੋਏ ਆਦਮੀ ਨੂੰ ਲੇਟ ਜਾਣਾ ਚਾਹੀਦਾ ਹੈ। ਨਿਯਮ ਅਨੁਸਾਰ ਉਹ ਲੇਟ ਗਿਆ। ਹੱਥ ਠੰਡੇ ਹੁੰਦੇ ਗਏ, ਲੇਟ ਜਾਣ ਨਾਲ ਹੋਰ ਛੇਤੀ ਠੰਡਾ ਹੋ ਗਿਆ। ਕੁਹਾੜੀ ਚਲਾਉਂਦਾ ਸੀ ਤਾਂ ਜ਼ਰਾ ਗਰਮੀ ਵੀ ਸੀ। ਜਦ ਬਿਲਕੁਲ ਠੰਡਾ ਹੋ ਗਿਆ ਤਾਂ ਉਸ ਨੇ ਕਿਹਾ ਕਿ ਹੁਣ ਮਰ ਹੀ ਗਏ।

ਗੁਆਂਢ ਤੋਂ ਕੁਝ ਲੋਕ ਲੰਘ ਰਹੇ ਸਨ, ਰਸਤੇ 'ਤੇ ਉਹਨਾਂ ਨੇ ਦੇਖਿਆ, ਵਿਚਾਰਾ ਕੋਈ ਮਰ ਗਿਆ ਹੈ, ਤਾਂ ਉਹ ਉਸ ਦੀ ਅਰਥੀ ਬਣਾ ਕੇ, ਪਰਦੇਸੀ ਲੋਕ ਸਨ, ਮੜ੍ਹੀਆਂ ਤਕ ਲੈ ਜਾਣ ਲੱਗੇ। ਹੁਣ ਉਸ ਫ਼ਕੀਰ ਨੇ ਕਿਹਾ, ਅਸੀਂ ਕੀ ਕਰੀਏ? ਜਦ ਮਰ ਹੀ ਗਏ

ਹਾਂ, ਤਾਂ ਮੜ੍ਹੀਆਂ ਵਿੱਚ ਹੀ ਲਿਜਾਉਗੇ। ਤਾਂ ਉਹ ਕੁਝ ਵੀ ਨਾ ਬੋਲਿਆ। ਉਹ ਅਰਥੀ 'ਤੇ ਅਸਵਾਰ ਹੋ ਗਿਆ। ਅਰਥੀ ਚੱਲੀ, ਪਰ ਅਜਨਬੀ ਲੋਕ ਸਨ, ਪਰਦੇਸੀ ਲੋਕ ਸਨ। ਉਹਨਾਂ ਨੂੰ ਪਤਾ ਨਹੀਂ ਸੀ ਕਿ ਮੜ੍ਹੀਆਂ ਦਾ ਰਸਤਾ ਕਿਹੜਾ ਹੈ। ਚੁਰਸਤੇ 'ਤੇ ਆ ਕੇ ਉਹ ਸੋਚਣ ਲੱਗੇ ਕਿ ਕੋਈ ਯਾਤਰੀ ਲੰਘੇ, ਤਾਂ ਅਸੀ ਪੁੱਛ ਲਈਏ ਕਿ ਮੜ੍ਹੀਆਂ ਦਾ ਰਸਤਾ ਕਿਹੜਾ ਹੈ। ਫ਼ਕੀਰ ਨੂੰ ਤਾਂ ਪਤਾ ਸੀ ਕਿ ਰਸਤਾ ਕਿਹੜਾ ਹੈ। ਪਰ ਉਸ ਨੇ ਕਿਹਾ ਕਿ ਮੁਰਦੇ ਨਹੀਂ ਦੱਸਦੇ ਹਨ ਕਿ ਦੱਸਦੇ ਹਨ। ਪਰ ਇਹ ਉਸ ਗਿਆਨੀ ਤੋਂ ਪੁੱਛਣਾ ਭੁੱਲ ਗਿਆ ਸੀ ਕਿ ਮੁਰਦੇ ਨੂੰ ਜੇ ਕੋਈ ਅਜੇਹਾ ਅਵਸਰ ਆ ਜਾਵੇ ਤਾਂ ਕੁਝ ਦੱਸ ਸਕਦੇ ਹਨ ਕਿ ਨਹੀਂ?

ਲੇਕਿਨ ਬੜੀ ਦੇਰ ਹੋ ਗਈ, ਕੋਈ ਨਹੀਂ ਆਇਆ, ਤਾਂ ਉਹ ਚਾਰੋਂ ਪਰੇਸ਼ਾਨ ਹੋ ਗਏ, ਜਿਹੜੇ ਚੁੱਕ ਕੇ ਲਿਆਏ ਸਨ। ਉਹਨਾਂ ਨੇ ਕਿਹਾ, ਬੜੀ ਦੇਰ ਹੁੰਦੀ ਜਾਂਦੀ ਹੈ, ਤਾਂ ਫਿਰ ਇਸ ਨੂੰ ਇਥੇ ਹੀ ਛੱਡ ਜਾਈਏ ਤੇ ਅਸੀਂ ਆਪਣੇ ਰਾਹ ਪਈਏ। ਦੂਜਾ ਪੁਚਾ ਦੇਵੇਗਾ। ਫ਼ਕੀਰ ਨੇ ਕਿਹਾ, ਘਬਰਾਉ ਨਾ। ਰਾਹ ਮੈਨੂੰ ਪਤਾ ਹੈ। ਜਦ ਮੈਂ ਜਿਉਂਦਾ ਹੁੰਦਾ ਸੀ, ਤਾਂ ਖੱਬੇ ਪਾਸੇ ਵਾਲੇ ਰਸਤੇ ਤੋਂ ਲੋਕ ਮੜ੍ਹੀਆਂ 'ਚ ਜਾਂਦੇ ਸਨ। ਤਦ ਤਾਂ ਉਹ ਚਾਰੋਂ ਘਬਰਾ ਕੇ ਭੱਜ ਨਿਕਲੇ ਕਿ ਇਹ ਕੀ ਹੋ ਗਿਆ। ਉਸ ਫ਼ਕੀਰ ਨੇ ਕਿਹਾ, ਤੁਸੀਂ ਬਿਲਕੁਲ ਪੱਕਾ ਮੰਨੋ, ਮੈਂ ਮਰਿਆ ਹੋਇਆ ਆਦਮੀ ਹਾਂ, ਸਿਰਫ਼ ਇਕ ਗਿਆਨੀ ਤੋਂ ਪੁੱਛਣਾ ਭੁੱਲ ਗਿਆ ਕਿ ਮਰਿਆ ਹੋਇਆ ਆਦਮੀ ਕੁਝ ਦੱਸ ਸਕਦਾ ਹੈ ਕਿ ਨਹੀਂ ਦੱਸ ਸਕਦਾ ਹੈ। ਇੰਨੀ-ਕੁ ਭੁੱਲ ਹੈ।

ਮਰੇ ਹੋਏ ਹੋਣ ਦਾ ਜੋ ਪੰਜ ਮਿਨਟ ਅਸੀਂ ਅਨੁਭਵ ਕਰਾਂਗੇ, ਉਸ ਵਿੱਚ ਕੁਝ ਵੀ ਨਹੀਂ ਕਰਨਾ ਹੈ। ਜੋ ਹੋ ਜਾਵੇ ਉਸ ਨੂੰ ਹੋ ਜਾਣ ਦੇਣਾ ਹੈ। ਰਸਤਾ ਵੀ ਨਹੀਂ ਦੱਸਣਾ ਹੈ। ਰਸਤੇ ਵਿੱਚੋਂ ਕੋਈ ਗੁਜ਼ਰਦਾ ਹੋਵੇ, ਹਾਰਨ ਵਜੇ ਤਾਂ ਇਹ ਵੀ ਨਹੀਂ ਸੋਚਣਾ ਹੈ ਕਿ ਲੋਕ ਸ਼ੋਰ ਕਿਉਂ ਕਰ ਰਹੇ ਹਨ? ਕੋਈ ਤੁਹਾਡੇ ਉੱਪਰ ਡਿੱਗ ਵੀ ਪਵੇ, ਤਾਂ ਵੀ ਨਹੀਂ ਸੋਚਣਾ ਹੈ ਕਿ ਇਹ ਕਿਉਂ ਡਿੱਗ ਪਿਆ ਹੈ? ਮੁਰਦੇ ਨੂੰ ਸਵੀਕਾਰ ਕਰ ਲੈਣਾ ਚਾਹੀਦਾ ਹੈ ਜੋ ਹੋ ਰਿਹਾ ਹੈ, ਹੋ ਰਿਹਾ ਹੈ। ਪੰਜ ਮਿਨਟ ਦੇ ਲਈ ਮੁਰਦਾ ਹੋਣ ਦਾ ਪ੍ਰਯੋਗ ਕਰੋ, ਫਿਰ ਅਸੀਂ ਧਿਆਨ ਦੇ ਲਈ ਬੈਠਾਂਗੇ।

ਸਰੀਰ ਨੂੰ ਢਿੱਲਾ ਛੱਡੋ ਅਤੇ ਅੱਖਾਂ ਬੰਦ ਕਰ ਲਵੋ—ਸਰੀਰ ਨੂੰ ਢਿੱਲਾ ਛੱਡ ਦਿਉ, ਅੱਖਾਂ ਬੰਦ ਕਰ ਲਵੋ। ਅੱਖਾਂ ਬੰਦ ਕਰ ਲਵੋ... ਸਰੀਰ ਨੂੰ ਬਿਲਕੁਲ ਢਿੱਲਾ ਛੱਡ ਦਿਉ। ਹੁਣੇ ਛੱਡ ਸਕਦੇ ਹੋ, ਹੁਣੇ ਮਰ ਨਹੀਂ ਗਏ। ਮਰ ਗਏ ਤਾਂ ਕੁਝ ਵੀ ਨਾ ਕਰ ਸਕੋਗੇ, ਬਿਲਕੁਲ ਢਿੱਲਾ ਛੱਡ ਦਿਉ... ਅੱਖਾਂ ਬੰਦ ਕਰ ਦਿੱਤੀਆਂ ਹਨ... ਇਕ ਮਿਨਟ ਦੇ ਲਈ ਹਨੇਰੇ ਨੂੰ ਮੋੜ ਲਵੋ... ਚਾਰੇ ਪਾਸੇ ਹਨੇਰਾ ਹੀ ਹਨੇਰਾ ਹੈ.... ਚਾਰੇ ਪਾਸੇ ਹਨੇਰਾ ਹੀ ਹਨੇਰਾ ਹੈ... ਹਨੇਰਾ ਹੀ ਹਨੇਰਾ ਹੈ...

ਫਿਰ ਦੂਜਾ ਭਾਵ ਲਵੋ, ਮੈਂ ਇਕੱਲਾ ਹਾਂ, ਕੋਈ ਸੰਗੀ-ਸਾਥੀ ਨਹੀਂ ਹੈ... ਮੈਂ ਬਿਲਕੁਲ ਇਕੱਲਾ ਹਾਂ—ਮੈਂ ਇਕੱਲਾ ਹਾਂ...ਮੈਂ ਬਿਲਕੁਲ ਇਕੱਲਾ ਹਾਂ...

ਹੁਣ ਤੀਜਾ ਅਨੁਭਵ ਕਰੋ—ਮੈਂ ਮਰ ਰਿਹਾ ਹਾਂ... ਮੈਂ ਖੋ ਰਿਹਾ ਹਾਂ... ਮੈਂ ਮਿਟ ਰਿਹਾ ਹਾਂ... ਮੈਂ ਮਿਟਿਆ ਜਾ ਰਿਹਾ ਹਾਂ... ਮੈਂ ਮਰ ਰਿਹਾ ਹਾਂ... ਮੈਂ ਮੁੱਕ ਰਿਹਾ ਹਾਂ... ਮੈਂ ਮਰ ਰਿਹਾ ਹਾਂ... ਮੈਂ ਮਿਟ ਰਿਹਾ ਹਾਂ... ਮੈਂ ਖ਼ਤਮ ਹੋ ਰਿਹਾ ਹਾਂ... ਪੰਜ ਮਿਨਟ ਦੇ ਲਈ ਮੈਂ ਮਰ ਰਿਹਾ ਹਾਂ... ਮੈਂ ਮਿਟ ਰਿਹਾ ਹਾਂ... ਮੈਂ ਮੁੱਕ ਰਿਹਾ ਹਾਂ। ਮਿਟ ਜਾਉ... ਬਿਲਕੁਲ ਮਿਟ ਜਾਉ... ਜਿਵੇਂ ਹੋ ਹੀ ਨਹੀਂ... ਮਰ ਜਾਉ, ਜਿਵੇਂ ਬਚੇ ਹੀ ਨਹੀਂ... ਫਿਰ ਜੋ ਬਚੇਗਾ, ਬਚ ਰਹੇਗਾ... ਉਹ ਤੁਸੀਂ ਨਹੀਂ ਹੋ, ਉਹ ਜੋ ਬਚਿਆ ਹੈ, ਉਹ ਪਰਮਾਤਮਾ ਹੈ। ਉਹ ਜੋ ਬਚੇਗਾ ਉਹ ਆਪ ਨਹੀਂ ਹੈ, ਉਹ ਜੋ ਬਚਿਆ ਹੈ, ਉਹ ਆਤਮਾ ਹੈ।

ਮਿਟ ਜਾਉ... ਬਿਲਕੁਲ ਮਰ ਜਾਉ... ਮੈਂ ਹਾਂ ਹੀ ਨਹੀਂ... ਮੈਂ ਮਰ ਗਿਆ ਹਾਂ... ਮੈਂ ਮਰ ਗਿਆ ਹਾਂ... ਮੈਂ ਮਰ ਗਿਆ ਹਾਂ... ਬਿਲਕੁਲ ਮਿਟ ਜਾਉ... ਸਰੀਰ ਡਿੱਗੇ, ਡਿੱਗ ਪਵੇ... ਸਰੀਰ ਅੱਗੇ ਝੁਕੇ... ਝੁਕ ਜਾਵੇ... ਹੁਣ ਮਰਿਆ ਹੋਇਆ ਆਦਮੀ ਕੁਝ ਵੀ ਨਹੀਂ ਕਰ ਸਕਦਾ, ਜੋ ਹੋ ਰਿਹਾ ਹੈ, ਹੋ ਰਿਹਾ ਹੈ। ਮੈਂ ਮਰ ਗਿਆ ਹਾਂ... ਮੈਂ ਮਰ ਗਿਆ ਹਾਂ... ਮੈਂ ਬਿਲਕੁਲ ਮਿਟ ਗਿਆ ਹਾਂ... ਮਰ ਹੀ ਜਾਉ... ਮਿਟ ਹੀ ਜਾਉ... ਕੁਝ ਵੀ ਨਹੀਂ ਬਚਿਆ... ਪੰਜ ਮਿਨਟ ਦੇ ਲਈ ਖੋ ਜਾਉ, ਖ਼ਤਮ ਹੋ ਜਾਉ।

ਮੈਂ ਮਰ ਗਿਆ ਹਾਂ... ਮੈਂ ਮਰ ਗਿਆ ਹਾਂ... ਮੈਂ ਹਾਂ ਹੀ ਨਹੀਂ... ਮੈਂ ਮਿਟ ਗਿਆ ਹਾਂ... ਮੈਂ ਖ਼ਤਮ ਹੋ ਗਿਆ ਹਾਂ... ਮੈਂ ਮਰ ਗਿਆ ਹਾਂ... ਮੈਂ ਮਿਟ ਗਿਆ ਹਾਂ... ਮੈਂ ਖ਼ਤਮ ਹੋ ਗਿਆ ਹਾਂ।

ਮੈਂ ਮਿਟ ਗਿਆ ਹਾਂ... ਮੈਂ ਮਰ ਗਿਆ ਹਾਂ... ਮੈਂ ਹਾਂ ਹੀ ਨਹੀਂ... ਛੱਡ ਦਿਉ... ਬਿਲਕੁਲ ਮਿਟ ਜਾਉ... ਆਪਣੇ-ਆਪ ਨੂੰ ਛੱਡ ਦਿਉ... ਮੈਂ ਹਾਂ ਹੀ ਨਹੀਂ... ਮਿਟ ਗਿਆ ਹਾਂ... ਖ਼ਤਮ ਹੋ ਗਿਆ ਹਾਂ...ਅਤੇ ਇਕ ਅਪੂਰਵ ਸ਼ਾਂਤੀ ਪ੍ਰਾਣਾਂ 'ਤੇ ਛਾ ਜਾਏਗੀ... ਇਕ ਅਲੌਕਿਕ ਸ਼ਕਤੀ ਮਨ 'ਤੇ ਛਾ ਜਾਏਗੀ... ਮੈਂ ਮਰ ਗਿਆ ਹਾਂ, ਮੈਂ ਮਿਟ ਗਿਆ ਹਾਂ... ਹੁਣ ਕੁਝ ਵੀ ਨਹੀਂ ਕਰ ਸਕਦਾ ਹਾਂ... ਮੈਂ ਹਾਂ ਹੀ ਨਹੀਂ... ਛੱਡ ਦਿਉ, ਛੱਡ ਦਿਉ... ਬਿਲਕੁਲ ਮਿਟ ਜਾਉ... ਮੈਂ ਮਰ ਗਿਆ ਹਾਂ... ਮੈਂ ਮਿਟ ਗਿਆ ਹਾਂ... ਮੈਂ ਹਾਂ ਹੀ ਨਹੀਂ।

ਮੈਂ ਹਾਂ ਹੀ ਨਹੀਂ... ਜੋ ਹੈ, ਉਹ ਹੈ... ਮੈਂ ਨਹੀਂ ਹਾਂ... ਮੈਂ ਨਹੀਂ ਹਾਂ... ਜੋ ਹੈ, ਉਹ ਹੈ ਹੀ... ਮੈਂ ਨਹੀਂ ਹਾਂ... ਮੈਂ ਮਿਟ ਗਿਆ ਹਾਂ... ਅਤੇ ਦੇਖਣਾ, ਕੈਸੀ ਸ਼ਾਂਤੀ... ਸ਼ਾਂਤੀ ਸਭ ਤਰਫ਼ ਤੋਂ ਉੱਤਰ ਆਉਂਦੀ ਹੈ। ਮੈਂ ਮਰ ਗਿਆ ਹਾਂ... ਮੈਂ ਮਿਟ ਗਿਆ ਹਾਂ... ਮੈਂ ਹਾਂ ਹੀ ਨਹੀਂ... ਮੈਂ ਬਿਲਕੁਲ ਮਿਟ ਗਿਆ।

ਮੈਂ ਮਿਟ ਗਿਆ ਹਾਂ... ਮੈਂ ਹਾਂ ਹੀ ਨਹੀਂ... ਮੈਂ ਨਹੀਂ ਹਾਂ... ਮੈਂ ਨਹੀਂ ਹਾਂ.. ਮੈਂ ਨਹੀਂ ਹਾਂ... ਮੈਂ ਬਿਲਕੁਲ ਨਹੀਂ ਹਾਂ।

ਮਨ ਸ਼ਾਂਤ ਹੋ ਗਿਆ ਹੈ... ਮਨ ਬਿਲਕੁਲ ਸ਼ਾਂਤ ਹੋ ਗਿਆ ਹੈ... ਮੈਂ ਮਿਟ ਗਿਆ ਹਾਂ... ਮੈਂ ਮਰ ਗਿਆ ਹਾਂ... ਮੈਂ ਹਾਂ ਹੀ ਨਹੀਂ... ਮੈਂ ਬਿਲਕੁਲ ਮਿਟ ਗਿਆ ਹਾਂ... ਮੈਂ ਮਰ ਗਿਆ ਹਾਂ...

ਇਸ ਭਾਵ ਨੂੰ ਠੀਕ ਤਰ੍ਹਾਂ ਪਛਾਣ ਲੈਣਾ। ਇਹ ਸਮਾਧੀ ਦਾ ਕੇਂਦਰ ਹੈ। ਇਸ

ਭਾਵ ਨੂੰ ਚੰਗੀ ਤਰ੍ਹਾਂ ਪਛਾਣ ਲਵੋ... ਮੈਂ ਮਿਟ ਗਿਆ ਹਾਂ... ਮੈਂ ਖ਼ਤਮ ਹੋ ਗਿਆ ਹਾਂ... ਮੈਂ ਹਾਂ ਹੀ ਨਹੀਂ..... ਅਤੇ ਮਨ ਬਿਲਕੁਲ ਸ਼ਾਂਤ ਹੋ ਗਿਆ.....

ਹੁਣ ਹੌਲੀ-ਹੌਲੀ ਅੱਖਾਂ ਖੋਲ੍ਹੋ.... ਤਾਂ ਅੰਦਰ ਸਭ ਕੁਝ ਮਿਟ ਗਿਆ ਹੈ... ਹੌਲੀ-ਹੌਲੀ ਅੱਖਾਂ ਖੋਲ੍ਹਣਾ... ਉਹ ਜੋ ਅੱਖਾਂ ਨਾਲ ਦੇਖਦਾ ਹੈ, ਉਹ ਮੈਂ ਨਹੀਂ ਹਾਂ।

ਇਸ ਤਿੰਨ ਸੂਤਰ ਸਮਾਧੀ ਦੇ ਲਈ—ਪਹਿਲਾ, ਹਨੇਰਾ। ਦੂਜਾ ਇਕੱਲਾ ਹੋਣਾ। ਤੀਜਾ ਖ਼ਤਮ ਹੋ ਜਾਣਾ। ਹੁਣ ਅੰਤਮ ਦਸ ਮਿਨਟ ਦੇ ਲਈ ਇਹਨਾਂ ਤਿੰਨਾਂ ਪ੍ਰਯੋਗਾਂ ਨੂੰ ਇਕੱਠਾ ਕਰਾਂਗੇ। ਇਹ ਤਿੰਨ ਮੈਂ ਸਮਝਾਉਣ ਦੇ ਲਈ ਅਲੱਗ-ਅਲੱਗ ਤੁਹਾਨੂੰ ਪ੍ਰਯੋਗ ਕਰਵਾਏ, ਤਾਂ ਜੋ ਤੁਹਾਨੂੰ ਖ਼ਿਆਲ ਵਿੱਚ ਆ ਜਾਣ। ਇਹਨਾਂ ਤਿੰਨਾਂ ਦਾ ਸਾਂਝਾ-ਰਲਵਾਂ ਪ੍ਰਯੋਗ ਦਸ ਮਿਨਟ ਦੇ ਲਈ ਅਸੀਂ ਕਰਾਂਗੇ। ਉਸ ਵਿੱਚ ਬਿਲਕੁਲ ਆਪਣੇ-ਆਪ ਨੂੰ ਛੱਡ ਦੇਣਾ ਹੈ, ਜਿਵੇਂ ਖੋ ਹੀ ਗਏ, ਬਚੇ ਹੀ ਨਹੀਂ। ਅਵਾਜ਼ ਆਉਂਦੀ ਰਹੇਗੀ, ਬਾਹਰ ਮਸ਼ੀਨ ਚਲਦੀ ਹੈ, ਕੋਈ ਸੜਕ ਤੋਂ ਲੰਘੇਗਾ ਅਤੇ ਕੋਈ ਪੰਛੀ ਅਵਾਜ਼ ਕਰੇਗਾ। ਉਸ ਨੂੰ ਚੁਪਚਾਪ ਸੁਣਦੇ ਰਹਿਣਾ ਹੈ। ਜੋ ਹੋ ਰਿਹਾ ਹੈ, ਹੋ ਰਿਹਾ ਹੈ ਅਤੇ ਅਸੀਂ ਖ਼ਤਮ ਹੋ ਗਏ ਹਾਂ।

ਹੁਣ ਅੰਤਮ ਪ੍ਰਯੋਗ ਦੇ ਲਈ ਬੈਠੋ। ਅੱਖਾਂ ਬੰਦ ਕਰ ਲਵੋ, ਅਤੇ ਸਰੀਰ ਨੂੰ ਢਿੱਲਾ ਛੱਡ ਦਿਉ। ਅੱਖਾਂ ਬੰਦ ਕਰ ਲਵੋ, ਅਤੇ ਸਰੀਰ ਨੂੰ ਢਿੱਲਾ ਛੱਡ ਦਿਉ।

ਚਾਰ-ਚੁਫੇਰੇ ਹਨੇਰਾ ਹੈ—ਚਾਰ-ਚੁਫੇਰੇ ਹਨੇਰਾ ਹੈ..... ਮੈਂ ਬਿਲਕੁਲ ਇਕੱਲਾ ਹਾਂ... ਕੋਈ ਸੰਗੀ ਨਹੀਂ, ਸਾਥੀ ਨਹੀਂ... ਢਿੱਲਾ ਛੱਡ ਦਿਉ ਬਿਲਕੁਲ, ਮਿਟਣ ਦੀ ਤਿਆਰੀ ਕਰਨੀ ਹੈ... ਬਿਲਕੁਲ ਢਿੱਲਾ ਛੱਡ ਦਿਉ.... ਅਨੁਭਵ ਕਰੋ.... ਸਰੀਰ ਢਿਲਾ ਹੁੰਦਾ ਜਾ ਰਿਹਾ ਹੈ, ਸਰੀਰ ਬਿਲਕੁਲ ਢਿੱਲਾ ਹੁੰਦਾ ਜਾ ਰਿਹਾ ਹੈ। ਹਨੇਰਾ ਹੈ ਘਣਾ... ਚਾਰ-ਚੁਫੇਰੇ ਹਨੇਰਾ ਹੀ ਹਨੇਰਾ ਹੈ... ਮੈਂ ਬਿਲਕੁਲ ਇਕੱਲਾ ਹਾਂ... ਕੋਈ ਸੰਗੀ ਨਹੀਂ, ਸਾਥੀ ਨਹੀਂ... ਅਤੇ ਮਰ ਰਿਹਾ ਹਾਂ, ਮਿਟ ਰਿਹਾ ਹਾਂ... ਖ਼ਤਮ ਹੁੰਦਾ ਜਾ ਰਿਹਾ ਹਾਂ... ਜਿਵੇਂ ਕੋਈ ਬੂੰਦ ਕਿਸੇ ਸਾਗਰ ਵਿੱਚ ਮਿਟ ਜਾਂਦੀ ਹੈ। ਉਸ ਮਿਟਣ ਦੇ ਲਈ ਤਿਆਰ ਹੋ ਜਾਉ। ਸਰੀਰ ਨੂੰ ਬਿਲਕੁਲ ਢਿੱਲਾ ਛੱਡ ਦਿਉ।

ਅਨੁਭਵ ਕਰੋ—ਸਰੀਰ ਢਿੱਲਾ ਹੋ ਰਿਹਾ ਹੈ... ਸਰੀਰ ਢਿੱਲਾ ਹੋ ਰਿਹਾ ਹੈ... ਬਿਲਕੁਲ ਢਿੱਲਾ ਛੱਡਦੇ ਜਾਉ... ਮਿਟਣਾ ਹੀ ਹੈ... ਬਿਲਕੁਲ ਢਿੱਲਾ ਛੱਡ ਦਿਉ... ਸਰੀਰ ਢਿੱਲਾ ਹੋ ਰਿਹਾ ਹੈ... ਢਿੱਲਾ ਹੋ ਰਿਹਾ ਹੈ... ਢਿੱਲਾ ਹੋ ਰਿਹਾ ਹੈ... ਸਰੀਰ ਢਿੱਲਾ ਹੋ ਰਿਹਾ ਹੈ... ਸੁਆਸ ਸ਼ਾਂਤ ਹੁੰਦਾ ਜਾ ਰਿਹਾ ਹੈ.. ਸੁਆਸ ਸ਼ਾਂਤ ਹੁੰਦਾ ਜਾ ਰਿਹਾ ਹੈ... ਮਨ ਸ਼ਾਂਤ ਹੁੰਦਾ ਜਾ ਰਿਹਾ ਹੈ...

ਹੁਣ ਦਸ ਮਿਨਟ ਦੇ ਲਈ ਬਿਲਕੁਲ ਮਿਟ ਜਾਉ... ਜਿਵੇਂ ਹੋ ਹੀ ਨਹੀਂ। ਮੈਂ ਮਰ ਗਿਆ ਹਾਂ... ਮੈਂ ਨਹੀਂ ਹਾਂ... ਮੈਂ ਮਰ ਗਿਆ ਹਾਂ... ਅਵਾਜ਼ਾਂ ਸੁਣਾਈ ਪੈਂਦੀਆਂ ਰਹਿਣਗੀਆਂ... ਸੁਣਦੇ ਰਹੋਗੇ... ਮਰਿਆ ਹੋਇਆ ਆਦਮੀ ਕੁਝ ਵੀ ਨਹੀਂ ਕਰ ਸਕਦਾ... ਜੋ ਹੋ ਰਿਹਾ ਹੈ, ਉਸ ਨੂੰ ਜਾਣ ਲੈਂਦਾ ਹੈ... ਸਵੀਕਾਰ ਕਰ ਲੈਂਦਾ ਹੈ। ਦਸ

ਮਿਨਟ ਦੇ ਲਈ ਬਿਲਕੁਲ ਮਿਟ ਜਾਉ, ਅਤੇ ਇਸ ਮਿਟਣ ਨਾਲ ਬਿਲਕੁਲ ਨਵੀਂ ਸ਼ਾਂਤੀ, ਨਵਾਂ ਅਨੰਦ ਅਤੇ ਨਵਾਂ ਅਨੁਭਵ ਜਨਮੇਗਾ।

ਮਿਟ ਜਾਉ... ਮੈਂ ਮਰ ਰਿਹਾ ਹਾਂ... ਮੈਂ ਮਰ ਰਿਹਾ ਹਾਂ... ਮੈਂ ਬਿਲਕੁਲ ਮਿਟ ਗਿਆ ਹਾਂ...

ਹਨੇਰਾ ਹੀ ਹਨੇਰਾ ਹੈ... ਹਨੇਰਾ ਹੀ ਹਨੇਰਾ ਹੈ... ਅਤੇ ਮੈਂ ਬਿਲਕੁਲ ਮਿਟ ਗਿਆ ਹਾਂ... ਮੈਂ ਹਾਂ ਹੀ ਨਹੀਂ... ਸਭ ਸ਼ਾਂਤ ਹੋ ਜਾਏਗਾ... ਅੰਦਰ ਇਕ ਅਨੋਖਾ ਅਨੰਦ ਉੱਠਣ ਲੱਗੇਗਾ।

ਮੈਂ ਮਰ ਗਿਆ ਹਾਂ... ਮੈਂ ਮਰ ਗਿਆ ਹਾਂ... ਮੈਂ ਬਿਲਕੁਲ ਮਿਟ ਗਿਆ ਹਾਂ... ਛੱਡ ਦਿਉ... ਛੱਡ ਦਿਉ... ਬਿਲਕੁਲ ਛੱਡ ਦਿਉ...

ਮੈਂ ਮਿਟ ਗਿਆ ਹਾਂ, ਮੈਂ ਮਿਟ ਗਿਆ ਹਾਂ... ਮੈਂ ਬਿਲਕੁਲ ਮਿਟ ਗਿਆ ਹਾਂ... ਮੈਂ ਹਾਂ ਹੀ ਨਹੀਂ। ਮੈਂ ਨਹੀਂ ਹਾਂ... ਮੈਂ ਨਹੀਂ ਹਾਂ... ਮੈਂ ਨਹੀਂ ਹਾਂ... ਮੈਂ ਨਹੀਂ ਹਾਂ... ਮੈਂ ਨਹੀਂ ਹਾਂ...

ਮੈਂ ਹਾਂ ਹੀ ਨਹੀਂ... ਮੈਂ ਹਾਂ ਹੀ ਨਹੀਂ... ਸਭ ਸ਼ਾਂਤ ਹੋ ਗਿਆ ਹੈ... ਅਤੇ ਇਕ ਗਹਿਰੇ ਅਨੰਦ ਦੀਆਂ ਲਹਿਰਾਂ ਉਠਣ ਲੱਗਣਗੀਆਂ.... ਸਭ ਸ਼ਾਂਤ ਹੋ ਗਿਆ ਹੈ... ਮੈਂ ਨਹੀਂ ਹਾਂ... ਮੈਂ ਮਿਟ ਗਿਆ ਹਾਂ... ਮੈਂ ਮਰ ਗਿਆ ਹਾਂ।



**NANAK DUKHIYA SAB SANSAR**
*by*
***OSHO***



ਐਡੀਸ਼ਨ ਲਾਹੌਰ ਬੁੱਕ ਸ਼ਾਪ ਵੱਲੋਂ : 2007
ਦੂਜੀ ਵਾਰ : 2012

ਮੁੱਲ : 250/—ਰੁਪੈ

ਪ੍ਰਕਾਸ਼ਕ : ਲਾਹੌਰ ਬੁੱਕ ਸ਼ਾਪ,
2–ਲਾਜਪਤ ਰਾਏ, ਮਾਰਕਿਟ
ਨੇੜੇ ਸੁਸਾਇਟੀ ਸਿਨੇਮਾ, ਲੁਧਿਆਣਾ
**Ph.: 0161-2740738, 6540738**
FAX - 91-161-2740738
email :- lahorebookshop40@rediffmail.com

ਛਾਪਕ : ਆਰ. ਕੇ. ਆਫਸੈੱਟ, ਦਿੱਲੀ